# ਤਰਕਸ਼ੀਲ

ਜੁਲਾਈ-ਅਗਸਤ, 2000

10/-



माधिस्थ 'योगी' के गायब

तर्कशील सोसाइटी ने ... के

श का दावा पुनः दोहराया

पंजाब की एक संस्था ने समाधि पर बैठे

योगी को पाखंडी बताया

गायब होने वाले योगी




ਸਮਾਧੀ ਤਪ ਸਥਲ




ਪਿੰਡ ਸੋਘੀ (ਸ਼ਿਮਲਾ) ਜਿੱਥੇ ਯੋਗੀ ਦਾ ਧਾਮ ਸੀ
ਉਥੇ ਕੀਤੇ ਗਏ ਪ੍ਰੋਗਰਾਮ ਦਾ ਦ੍ਰਿਸ਼

यह कोई चमत्कार नहीं हाथ की सफाई भर है

भ्रमजाल से मुक्त कराने की जद्दोजहद

सारा प्रपंच

डा. देवयोगी के दावे में कोई सच्चाई नहीं



ਢੌਂਗੀ ਯੋਗੀ ਸਮਾਧੀ ਦਾ ਪਾਖੰਡ ਕਰਦਾ ਹੋਇਆ

चमत्कार ... की सुई

चुनौती



ਸਮਾਧੀ ਵਾਲਾ ਕਮਰਾ ਸੀਲ ਕਰਨ ਤੋਂ ਬਾਅਦ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

*ਗੀਤ*

## ਜ਼ਿੰਦਗੀ ਨਰਕ ਬਣਾ ਦਿੱਤੀ.........

***ਜਗਸੀਰ ਜੀਦਾ***

ਮਹਿਲ ਮੁਨਾਰੇ ਸਿਰਜੇ ਨੇ, ਕੁੱਲੀਆਂ ਤੇ ਢਾਰਿਆਂ ਨੇ,
ਜ਼ਿੰਦਗੀ ਨਰਕ ਬਣਾ ਦਿੱਤੀ ਸੁਰਗਾਂ ਦੇ ਲਾਰਿਆਂ ਨੇ।
ਭਾਣਾ ਮੰਨੀ ਬੈਠੇ ਰੋਂਦੇ ਕਿਸਮਤ ਖੋਟੀ ਨੂੰ,
ਸਿਰਜਣ ਹਾਰੇ ਹੱਥ, ਤਰਸਦੇ ਸੁੱਕੀ ਰੋਟੀ ਨੂੰ,
ਧੁਰੋਂ ਲਿਖਾਏ ਲੇਖ, ਸੋਚਦੇ ਕਰਮਾਂ ਮਾਰਿਆਂ ਨੇ,
ਜ਼ਿੰਦਗੀ ਨਰਕ ਬਣਾ ਦਿੱਤੀ.............
ਲਿਖੀ ਕਦੀ ਨਹੀਂ ਮਿਟਦੀ, ਹਰਦਮ ਬਾਬੇ ਆਂਹਦੇ ਨੇ,
ਬਾਡੀ ਗਾਰਡਾਂ ਬਾਝੋਂ ਆਪ ਨਾ ਮੂਤਣ ਜਾਂਦੇ ਨੇ,
ਖੂਨ ਸੁਕਾਇਆ ਸਾਡਾ ਇਹ ਜੋਕਾਂ ਦੇ ਕਾਰਿਆਂ ਨੇ,
ਜ਼ਿੰਦਗੀ ਨਰਕ ਬਣਾ ਦਿੱਤੀ.............
ਰੁੱਖੀ ਮਿੱਸੀ ਖਾ ਕੇ ਠੰਢਾ ਪਾਣੀ ਪੀ ਬੰਦਿਆ,
ਸਬਰਾਂ ਦੇ ਫਲ ਮਿੱਠੇ ਨੇ ਤੂੰ ਸਬਰਾਂ ਤੇ ਜੀ ਬੰਦਿਆ,
ਕਿਉਂ ਅੱਖਾਂ ਤੇ ਪੱਟੀ ਬੰਨ੍ਹੀ ਆਪਾਂ ਸਾਰਿਆਂ ਨੇ,
ਜ਼ਿੰਦਗੀ ਨਰਕ ਬਣਾ ਦਿੱਤੀ.............
ਸਬਰਾਂ ਦੀ ਘੁੱਟ ਭਰ ਲੈ ਇਹ ਕਰਮਾਂ ਦੇ ਗੇੜੇ ਨੇ,
ਨਰਕ ਸੁਰਗ ਨੂੰ ਦੱਸ ਵੇਖਿਆ ਭੜੂਏ ਕਿਹੜੇ ਨੇ,
ਭਰੀ ਦਿਮਾਗ 'ਚ ਤੂੜੀ ਧਰਮ ਦੇ ਢੋਲ ਨਗਾਰਿਆਂ ਨੇ,
ਜ਼ਿੰਦਗੀ ਨਰਕ ਬਣਾ ਦਿੱਤੀ....................
ਤੋੜ ਦੇਈਏ ਜੰਜਾਲ, ਜ਼ੰਜ਼ੀਰਾਂ ਲੱਗੀਆਂ ਰੋਕਾਂ ਨੇ,
ਮਾਸ ਖਾਣੀਆਂ ਗਿਰਝਾਂ ਤੇ ਲਹੂ ਪੀਣੀਆਂ ਜੋਕਾਂ ਨੇ,
ਹੱਕਾਂ ਦੀ ਰਾਖੀ ਕਰਨੀ 'ਜੀਦਿਆ' ਹੱਥ ਕਰਾਰਿਆਂ ਨੇ,
ਜ਼ਿੰਦਗੀ ਨਰਕ ਬਣਾ ਦਿੱਤੀ ਸੁਰਗਾਂ ਦੇ ਲਾਰਿਆਂ ਨੇ।

## ਸ਼ੋਕ ਸਮਾਚਾਰ

ਤਰਕਸ਼ੀਲ ਵਿਚਾਰਾਂ ਦੇ ਧਾਰਨੀ ਕਾਮਰੇਡ ਮਲਕੀਤ ਸਿੰਘ ਪੰਚ ਤਰਖਾਣ ਵਾਲਾ (ਮਲੋਟ) ਜੋ ਪਿਛਲੇ 4-5 ਮਹੀਨਿਆਂ ਤੋਂ ਕੈਂਸਰ ਤੋਂ ਪੀੜਤ ਸਨ, ਦੀ ਮਿਤੀ 13-5-2000 ਨੂੰ ਮੌਤ ਹੋ ਗਈ। ਉਹ ਆਪਣਾ ਇਲਾਜ ਦਿੱਲੀ, ਚੰਡੀਗੜ੍ਹ, ਲੁਧਿਆਣਾ ਆਦਿ ਹਸਪਤਾਲਾਂ ਵਿੱਚ ਕਰਵਾਉਂਦੇ ਰਹੇ ਪਰ ਉਹਨਾਂ ਨੂੰ ਅੰਤੜੀਆਂ ਦੇ ਕੈਂਸਰ ਦੀ ਆਖਰੀ ਸਟੇਜ ਹੋਣ ਕਾਰਨ ਡਾਕਟਰਾਂ ਨੇ ਇਲਾਜ ਤੋਂ ਜਵਾਬ ਦੇ ਦਿੱਤਾ ਸੀ। ਕਰੀਬ ਦੋ ਮਹੀਨਿਆਂ ਤੋਂ ਉਹ ਮੰਜੇ ਉਪਰ ਪਏ ਸਨ। ਇਸ ਸਮੇਂ ਦੌਰਾਨ ਉਹਨਾਂ ਨੂੰ ਮਿਲਣ ਵਾਲੇ ਕਈ ਲੋਕਾਂ ਨੇ ਤਰ੍ਹਾਂ ਤਰ੍ਹਾਂ ਦੇ ਸਾਧਾਂ ਸੰਤਾਂ ਕੋਲ ਜਾਣ ਲਈ ਕਿਹਾ ਅਤੇ ਉਹਨਾਂ ਲੋਕਾਂ ਨੇ ਸੰਤਾਂ ਦੀ ਮਹਿਮਾ ਦੇ ਕਿੱਸੇ ਵੀ ਸੁਣਾਏ। ਪਰ ਉਹ ਆਪਣੇ ਵਿਚਾਰਾਂ ਤੇ ਪੱਕੇ ਰਹੇ। ਉਹਨਾਂ ਨੇ ਆਪਦੀ ਮੌਤ ਤੋਂ ਪਹਿਲਾਂ 'ਤਰਕਸ਼ੀਲ ਭਵਨ' ਲਈ 500 ਰੁਪਏ ਚੰਦਾ ਭਰਨਾ ਜਰੂਰੀ ਸਮਝਿਆ ਜੋ ਉਹਨਾਂ ਨੇ ਪਿਛਲੇ ਤਰਕਸ਼ੀਲ ਮੈਗਜ਼ੀਨ ਵਿੱਚ ਆਪਣਾ ਨਾਂ ਮੌਤ ਤੋਂ ਸਿਰਫ਼ ਤਿੰਨ ਚਾਰ ਦਿਨ ਪਹਿਲਾਂ ਪੜ੍ਹਿਆ ਅਤੇ ਖੁਸ਼ੀ ਮਹਿਸੂਸ ਕੀਤੀ। ਕਾਮਰੇਡ ਮਲਕੀਤ ਸਿੰਘ ਦੀ ਮੌਤ ਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।

*ਹਰਬਿੰਦਰ ਭਲਵਾਨ,*
*ਸਕੱਤਰ, ਇਕਾਈ ਮਲੋਟ*

## ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਲੁਧਿਆਣਾ
ਵਲੋਂ ਲੁਧਿਆਣਾ ਜੋਨ ਦੇ ਸਹਿਯੋਗ ਨਾਲ
ਤਰਕਸ਼ੀਲ ਨਜ਼ਰੀਆਂ ਵਿਕਸਤ ਕਰਨ ਲਈ

### 'ਪਦਾਰਥਵਾਦੀ ਵਿਰੋਧ-ਵਿਕਾਸੀ ਫਲਸਫ਼ਾ: ਵਿਕਾਸ ਅਤੇ ਰੋਲ'

ਵਿਸ਼ੇ ਤੇ ਲੈਕਚਰ ਜਥੇਬੰਦ ਕੀਤਾ ਜਾ ਰਿਹਾ ਹੈ।

ਮਿਤੀ : 9-7-2000 (ਦਿਨ ਐਤਵਾਰ)

ਸਮਾਂ : ਸਵੇਰੇ 10 ਵਜੇ

ਸਥਾਨ : ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੇ), ਜਵਾਹਰ ਨਗਰ ਕੈਂਪ, ਨੇੜੇ ਬੱਸ ਸਟੈਂਡ, ਲੁਧਿਆਣਾ

ਮੁੱਖ ਵਕਤਾ : ਸ੍ਰੀ ਅੰਮ੍ਰਿਤ ਪਾਲ (ਪ੍ਰਧਾਨ, ਲੁਧਿਆਣਾ ਇਕਾਈ)

ਇਸ ਤੋਂ ਬਿਨਾਂ ਲੁਧਿਆਣਾ ਇਕਾਈ ਦੇ ਮੈਂਬਰ ਸ੍ਰੀ ਗੁਰਚਰਨ ਸਿੰਘ ਵੱਖ ਵੱਖ ਧਰਮਾਂ ਬਾਰੇ ਵਿਸ਼ੇਸ਼ ਜਾਣਕਾਰੀ ਮੁਹੱਈਆ ਕਰਨਗੇ।

*ਜਾਰੀ ਕਰਤਾ : ਹਰਭਜਨ ਸਿੰਘ,*
*ਸਕੱਤਰ, ਲੁਧਿਆਣਾ ਇਕਾਈ।*

### ਮਾਰਚ-ਅਪ੍ਰੈਲ 2000 ਅੰਕ ਵਿੱਚ ਛਪੀ ਭਵਨ ਸਹਾਇਤਾ ਵਿੱਚ ਸੋਧ

| ਪ੍ਰਕਾਸ਼ਿਤ | ਅਸਲ |
|---|---|
| 1. ਤਰਨਜੋਤ ਬੜਵਾਲ 50 | 501 |
| 36. ਮਹਿੰਦਰ ਸਿੰਘ | ਮਹਿਮਾ ਸਿੰਘ |
| 42. ਮਾ. ਹਰਬੰਸ ਸਿੰਘ 1000 | 100 |
| 78. ਮੱਘਰ ਸਿੰਘ ਧਾਲੀਵਾਲ 50 | 200 |
| ਸੁਸਾਇਟੀ ਨੂੰ ਸਹਾਇਤਾ | |
| ਸੁਰਿੰਦਰ ਕੁਮਾਰ 50 | 100 |

### ਸੋਸਾਇਟੀ ਲਈ ਸਹਾਇਤਾ

1. ਸ੍ਰੀ ਹਰਭਜਨ ਸਿੰਘ ਪਿੰਡ ਅਲੀਪੁਰ, ਜਿਲਾ ਰੋਪੜ 50-00

### ਲਾਈਫ਼ ਮੈਂਬਰਸ਼ਿਪ

ਸ੍ਰੀ ਬਲਬੀਰ ਸਿੰਘ ਬਰਾੜ, ਸੀਨੀਅਰ ਲਾਇਬ੍ਰੇਰੀਅਨ, ਰੀਸਰਚ ਐਂਡ ਡਿਵੈਲਪਮੈਂਟ ਸੈਂਟਰ, ਬੀ - 38, ਫੋਕਲ ਪੁਆਇੰਟ, ਲੁਧਿਆਣਾ।

### ਬੇਨਤੀ

ਜਿਹੜੇ ਪਾਠਕਾਂ ਨੂੰ ਰਸਾਲਾ ਡਾਕ ਰਾਹੀਂ ਪਹੁੰਚਦਾ ਹੈ ਉਹ ਕਿਰਪਾ ਕਰਕੇ ਆਪਣੇ ਡਾਕਖਾਨੇ ਦਾ ਪਿੰਨ ਕੋਡ ਨੰਬਰ ਮੁੱਖ ਦਫਤਰ ਬਰਨਾਲਾ ਵਿਖੇ ਲਾਜ਼ਮੀ ਸੂਚਿਤ ਕਰਨ।

ਤਰਕਸ਼ੀਲ ਦਫਤਰ ਬਰਨਾਲਾ



**ਤਰਕਸ਼ੀਲ**

**ਮੁੱਖ ਸੰਪਾਦਕ (ਆਨਰੇਰੀ) :**
ਰਾਜਿੰਦਰਪਾਲ ਸਿੰਘ (ਡਾ.)

**ਸੰਪਾਦਕੀ ਬੋਰਡ (ਆਨਰੇਰੀ) :**
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

**ਮੁੱਖ ਪ੍ਰਬੰਧਕ (ਆਨਰੇਰੀ) :**
ਦਲਵੀਰ ਕਟਾਣੀ
0161-833868

**ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ:**
(ਨਵੇਂ ਸੂਬਾਈ ਦਫਤਰ ਦਾ ਡਾਕ ਪਤਾ ਅਤੇ ਨਵਾਂ ਫੋਨ ਨੰਬਰ)
ਮੁੱਖ ਦਫ਼ਤਰ 'ਤਰਕਸ਼ੀਲ'
ਤਰਕਸ਼ੀਲ ਭਵਨ, ਤਰਕਸ਼ੀਲ ਚੌਂਕ,
ਸੰਘੇੜਾ ਬਾਈਪਾਸ,
ਬਰਨਾਲਾ।
ਫੋਨ : 01679-41466

**ਚੰਦੇ :** ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
ਵਿਦੇਸ਼:6 ਪੌਂਡ ਜਾਂ 10 ਡਾਲਰ (ਅਮਰੀਕਨ)
ਵਿਦੇਸ਼ੀ ਲਾਈਫ਼ : 2500 ਰੁਪਏ

ਮਾਲਕ ਅਤੇ ਪ੍ਰਕਾਸ਼ਕ ਸ਼੍ਰੀ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ, ਜਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ ਪੰਜਾਬ (ਚੰਡੀਗੜ੍ਹ) 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

**ਵਿਦੇਸ਼ੀਆਂ ਲਈ ਸੂਚਨਾ :**
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਸਹਾਇਤਾ ਭੇਜਣ ਵਾਲੇ ਮਿੱਤਰ ਚੈੱਕ, ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਲਿਖ ਕੇ ਭੇਜਣ।

## ਸੰਪਾਦਕੀ

ਤਰਕਸ਼ੀਲ ਸੁਸਾਇਟੀ ਪੰਜਾਬ ਪਿਛਲੇ ਡੇਢ ਦਹਾਕਿਆਂ ਤੋਂ ਪੰਜਾਬ ਵਿਚ ਸਮਾਜ ਸੇਵਾ ਦਾ ਕੰਮ ਕਰ ਰਹੀ ਹੈ। ਪੰਜਾਬੀ ਸਮਾਜ ਨੂੰ ਧਾਰਮਿਕ ਅੰਧਵਿਸ਼ਵਾਸ਼ਾਂ, ਵਹਿਮਾਂ ਭਰਮਾਂ ਤੋਂ ਮੁਕਤ ਕਰਨ ਅਤੇ ਵਿਗਿਆਨਕ ਚੇਤਨਾ ਦੇ ਵਿਕਾਸ ਵਿਚ ਸੁਸਾਇਟੀ ਨੇ ਯੋਗਦਾਨ ਪਾਉਂਦਿਆਂ, ਤਰਕਸ਼ੀਲ ਸੁਸਾਇਟੀ ਨੇ ਕਈ ਪੁਰਾਣੀਆਂ ਰੂੜੀਵਾਦੀ ਰੀਤਾਂ ਰਿਵਾਜਾਂ ਨੂੰ ਤੋੜਕੇ ਨਵੀਆਂ ਪਿਰਤਾਂ ਪਾਈਆਂ ਹਨ। ਇਸ ਪ੍ਰਕਾਰ ਸੁਸਾਇਟੀ ਨੇ ਸਮਾਜ ਸੁਧਾਰ ਦਾ ਕੰਮ ਹੱਥ ਵਿੱਚ ਲਿਆ ਹੋਇਆ ਹੈ। ਤਰਕਸ਼ੀਲ ਸੁਸਾਇਟੀ ਆਪਣੇ ਵਿਤ ਅਨੁਸਾਰ ਸਮਾਜ ਸੁਧਾਰ ਦੇ ਨਾਲੋ ਨਾਲ ਸਮਾਜ ਸੇਵਾ ਦਾ ਕੰਮ ਵੀ ਕਰ ਰਹੀ ਹੈ ਪਰ ਅਜੇ ਇਹ ਕੰਮ ਮਿਕਦਾਰ ਵਿਚ ਥੋੜ੍ਹਾ ਹੈ। ਤਰਕਸ਼ੀਲ ਸੁਸਾਇਟੀ ਦੇ ਕਾਰਕੁਨਾਂ ਨੂੰ ਚਾਹੀਦਾ ਹੈ ਕਿ ਉਹ ਸਮਾਜ ਸੇਵਾ ਦੇ ਕੰਮ ਨੂੰ ਹੱਥ ਵਿਚ ਲੈਣ ਦੀ ਪਹਿਲ ਕਦਮੀ ਕਰਨ, ਇਹ ਕੰਮ ਕੇਵਲ ਆਪਣੇ ਲੋਕਾਂ ਨੂੰ ਫੌਰੀ ਰਾਹਤ ਪਹੁੰਚਾਣ ਵਾਲਾ ਹੀ ਨਹੀਂ ਹੈ, ਸਗੋਂ ਵਿਚਾਰਧਾਰਕ ਪੱਖ ਤੋਂ ਵੀ ਇਸਦੀ ਬੜੀ ਅਹਿਮੀਅਤ ਬਣਦੀ ਹੈ।

ਉਦਾਹਰਣ ਵਜੋਂ ਸਰੀਰ ਦਾਨ ਅਤੇ ਅੱਖਾਂ ਦਾਨ ਅਤੇ ਖੂਨ ਦਾਨ ਦੇ ਨਾਲੋ ਨਾਲ ਅੱਖਾਂ ਦੇ ਕੈਂਪ ਵੀ ਅਯੋਜਿਤ ਕਰਨੇ ਚਾਹੀਦੇ ਹਨ। ਅੱਜ ਕੱਲ ਅੱਖਾਂ ਦੇ ਕੈਂਪਾਂ ਨੂੰ ਸ਼ਹਿਰਾਂ ਪਿੰਡਾਂ ਦੀਆਂ ਤਥਾ-ਕਥਿਤ ਸਮਾਜ ਸੇਵੀ ਜਥੇਬੰਦੀਆਂ ਧਾਰਮਿਕ ਪਾਣ ਚਾੜ੍ਹਕੇ ਆਯੋਜਿਤ ਕਰਦੀਆਂ ਹਨ। ਇੰਝ ਉਹ ਮਨੁੱਖ ਦੀ ਮਨੁੱਖ ਦੇ ਕੰਮ ਆਉਣ ਦੀ ਮਾਨਵਵਾਦੀ ਸੰਵੇਦਨਸ਼ੀਲ ਪ੍ਰਵਿਰਤੀ ਨੂੰ ਧਰਮ ਅੰਧਾਰਿਤ ਦਇਆ ਵਿਚ ਢਾਲ ਦਿੰਦੀਆਂ ਹਨ। ਤਰਕਸ਼ੀਲ ਸੁਸਾਇਟੀ ਨੇ ਪਿਛਲੇ ਸਮੇਂ ਵਿਚ ਸਰੀਰ ਦਾਨ ਅਤੇ ਅੱਖਾਂ ਦਾਨ ਦੇ ਸਬੰਧੀ ਜਾਣਕਾਰੀ ਦਿੰਦੇ ਪ੍ਰਚਾਰਆਤਮਿਕ ਸੈਮੀਨਾਰਾਂ ਦਾ ਅਯੋਜਨ ਕੀਤਾ ਸੀ ਪਰ ਉਥੇ ਸਾਡਾ ਵਧੇਰੇ ਜੋਰ ਇਸ ਗੱਲ ਉਤੇ ਰਹਿੰਦਾ ਹੈ ਕਿ ਸਰੀਰ ਦਾਨ ਇਸ ਲਈ ਜ਼ਰੂਰੀ ਹੈ ਤਾਂ ਜੋ ਧਾਰਮਿਕ ਸੰਸਕਾਰ ਦੀਆਂ ਰਸਮਾਂ ਤੋਂ ਬਚਿਆ ਜਾ ਸਕੇ ਜਦੋਂ ਕਿ ਸਾਡਾ ਜੋਰ ਇਸ ਗੱਲ ਤੇ ਹੋਣਾ ਚਾਹੀਦਾ ਹੈ ਕਿ ਸਾਨੂੰ ਮਰਕੇ ਵੀ ਵੱਧ ਤੋਂ ਵੱਧ ਮਨੁੱਖਤਾ ਦੇ ਕੰਮ ਆਉਣਾ ਚਾਹੀਦਾ ਹੈ। ਅੱਖਾਂ ਦੇ ਕੈਂਪ ਅਤੇ ਹੋਰ ਮੈਡੀਕਲ ਚੈੱਕ ਅੱਪ ਦੇ ਕੈਂਪ ਆਯੋਜਿਤ ਕਰਦੇ ਹੋਏ ਅਸੀਂ ਨਾ ਕੇਵਲ ਆਮ ਲੋਕਾਂ ਦੇ ਵਧੇਰੇ ਨੇੜੇ ਜਾਕੇ ਆਪਣੀ ਧਰਮ ਨਿਰਪੱਖ ਵਿਗਿਆਨਕ ਵਿਚਾਰਧਾਰਾ ਦਾ ਪ੍ਰਸਾਰ ਹੀ ਕਰ ਸਕਾਂਗੇ ਸਗੋਂ ਲੋਕਾਂ ਨੂੰ ਤੁਰੰਤ ਲੋੜੀਂਦੀ ਰਾਹਤ ਪਹੁੰਚਾਣ ਦਾ ਚੰਗਾ ਕੰਮ ਵੀ ਕਰਾਂਗੇ। ਅੱਜ ਜਦੋਂ ਵਿਸ਼ਵੀਕਰਨ ਅਤੇ ਨਿਜੀਕਰਨ ਦੇ ਪ੍ਰਭਾਵ ਅਧੀਨ ਉਚਿਤ ਸਿਹਤ ਸਹੂਲਤਾਂ ਆਮ ਲੋਕਾਂ ਦੀ ਪਹੁੰਚ ਤੋਂ ਦੂਰ ਹੁੰਦੀਆਂ ਜਾ ਰਹੀਆਂ ਹਨ ਉਸ ਸਮੇਂ ਲੋਕਾਂ ਦਾ ਉਹੜ ਪੋਹੜ ਕਰਨ ਵਾਲਿਆਂ ਸਾਧਾਂ ਸੰਤਾਂ ਵੱਲ ਝੁਕਾਅ ਵਧੇਗਾ। ਇਸ ਦਾ ਮੁਕਾਬਲਾ ਕਰਨ ਲਈ ਜਰੂਰੀ ਹੈ ਕਿ ਅਸੀ ਵੱਧ ਤੋਂ ਵੱਧ ਲੋਕਾਂ ਨੂੰ ਸਿਹਤ ਸਹੂਲਤਾਂ ਪ੍ਰਤੀ ਜਾਗਰੂਕ ਕਰੀਏ ਅਤੇ ਖੁੱਸ ਰਹੀਆਂ ਸਿਹਤ ਸਹੂਲਤਾਂ ਬਾਰੇ ਚੇਤੰਨ ਵੀ ਕਰੀਏ। ਬਹੁਤ ਸਾਰੀਆਂ ਧਾਰਮਿਕ ਸੰਸਥਾਂਵਾਂ ਨੇ ਹਸਪਤਾਲ ਖੋਹਲਣੇ ਸ਼ੁਰੂ ਕਰ ਦਿੱਤੇ ਹਨ, ਅਜਿਹਾ ਕਰਕੇ ਉਹ ਆਪਣੇ ਅਵਿਗਿਆਨਕ ਅਧਿਆਤਮਕ ਪ੍ਰਚਾਰ ਨੂੰ ਵਿਗਿਆਨਕ ਦਿੱਖ ਪ੍ਰਦਾਨ ਕਰ ਰਹੇ ਹਨ। ਲੋਕ ਠੀਕ ਤਾਂ ਵਿਗਿਆਨਕ ਇਲਾਜ ਨਾਲ ਹੁੰਦੇ ਹਨ ਪਰ ਇਸਦਾ ਸਿਹਰਾ ਪਾਖੰਡੀ ਲੈ ਜਾਂਦੇ ਹਨ ਅਤੇ ਲੋਕਾਂ ਦੇ ਮਨਾਂ ਵਿਚ ਅਧਿਆਤਮਕ ਕੇਂਦਰਾਂ ਦਾ ਬਿੰਬ ਸਥਾਪਿਤ ਹੁੰਦਾ ਹੈ। ਸੁਹਿਰਦ ਲੋਕ ਚਾਹੁੰਦੇ ਹਨ ਕਿ ਤਰਕਸ਼ੀਲ ਸੁਸਾਇਟੀ ਨਾ ਕੇਵਲ ਲੋਕਾਂ ਨੂੰ ਸਿਹਤ ਬਾਰੇ ਚੇਤੰਨ ਹੀ ਕਰੇ ਸਗੋਂ ਪਹਿਲਕਦਮੀ ਕਰਕੇ ਵਿਵਹਾਰਕ ਪੱਧਰ ਤੇ ਮੈਡੀਕਲ ਕੈਂਪ ਵਗੈਰਾ ਵੀ ਲਾਵੇ। ਸਰਕਾਰ ਦੀ ਸਿਹਤ ਸਬੰਧੀ ਕਾਰਗੁਜਾਰੀ ਬਾਰੇ ਲੋਕਾਂ ਨੂੰ ਸਹੀ ਜਾਣਕਾਰੀ ਦੇਣੀ ਚਾਹੀਦੀ ਹੈ ਕਿ ਸਰਕਾਰ ਕੀ ਕੁਝ ਕਰ ਰਹੀ ਹੈ ਅਤੇ ਕੀ ਕੁਝ ਕਰ ਸਕਦੀ ਹੈ, ਸਾਰੀ ਸ਼ਥਿਤੀ ਦਾ ਠੋਸ ਵਿਸ਼ਲੇਸ਼ਣ ਕਰਕੇ ਪੇਸ਼ ਕਰਨਾ ਚਾਹੀਦਾ ਹੈ ਕਿਉਂਕਿ ਸਿਹਤ ਸਬੰਧੀ ਅਨਿਸਚਤਤਾ ਮਨੁੱਖ ਨੂੰ ਕਿਸਮਤਵਾਦੀ ਬਣਾ ਦਿੰਦੀ ਹੈ। ਇਸ ਸਮੇਂ ਸਾਡੇ ਕੋਲ ਸਾਧਨ ਸੀਮਤ ਹਨ ਪਰ ਜੇ ਅਸੀਂ ਲੋਕਾਂ ਨਾਲ ਸਿੱਧੇ ਅਤੇ ਫੌਰੀ ਤੌਰ ਤੇ ਜੁੜੇ ਮੁੱਦਿਆਂ ਤੇ ਸਮੂਹਿਕ ਸਰਗਰਮੀਆਂ ਕਰਾਂਗੇ ਤਾਂ ਸਾਡੇ ਕੋਲ ਨਵੀਂ ਸਮਰੱਥਾਵਾਨ ਲੋਕ ਅਧਾਰਿਤ ਸਹਾਇਤਾ ਵੀ ਮਿਲੇਗੀ। ਕੁਝ ਇਕਾਈਆਂ ਨੇ ਅੱਖਾਂ ਦੇ ਕੈਂਪ ਅਤੇ ਮੈਡੀਕਲ ਕੈਂਪ ਆਯੋਜਿਤ ਕੀਤੇ ਹਨ, ਉਨ੍ਹਾਂ ਦਾ ਤਜਰਬਾ ਸਫ਼ਲ ਰਿਹਾ ਹੈ, ਉਨ੍ਹਾਂ ਦੀ ਪ੍ਰਸੰਸਾ ਕਰਨੀ ਬਣਦੀ ਹੈ ਅਤੇ ਬਾਕੀ ਇਕਾਈਆਂ ਨੂੰ ਵੀ ਇਸਦੀ ਰੀਸ ਕਰਨੀ ਚਾਹੀਦੀ ਹੈ।

ਇਥੇ ਅਸੀਂ ਸਿਰਫ਼ ਸਿਹਤ ਸੇਵਾ ਦੇ ਖੇਤਰ ਦੀ ਗੱਲ ਕੀਤੀ ਹੈ, ਤਰਕਸ਼ੀਲ ਸੁਸਾਇਟੀ ਦੇ ਕਾਰਕੁਨਾਂ ਨੂੰ ਸਿੱਖਿਆ, ਵਾਤਾਵਰਣ ਆਦਿ ਖੇਤਰਾਂ ਵਿੱਚ ਵੀ ਸਮਾਜ ਸੇਵਾ ਦੇ ਕੰਮਾਂ ਲਈ ਪਹਿਲਕਦਮੀ ਕਰਨੀ ਚਾਹੀਦੀ ਹੈ।

ਮੁਲਾਕਾਤ

# ਮਾਨਸਿਕ ਰੋਗਾਂ ਲਈ ਸਾਡਾ ਸਮਾਜਿਕ ਵਾਤਾਵਰਣ ਜਿੰਮੇਵਾਰ ਹੈ - ਡਾ. ਦੀਪਤੀ

*ਡਾ. ਸ਼ਿਆਮ ਸੁੰਦਰ ਦੀਪਤੀ ਡਾਕਟਰੀ ਦੇ ਖੇਤਰ ਅਤੇ ਸਾਹਿਤਕ ਹਲਕਿਆਂ ਵਿੱਚ ਜਾਣਿਆ ਪਛਾਣਿਆ ਨਾਮ ਹੈ। ਕਿੱਤੇ ਦੇ ਰੂਪ ਵਿੱਚ ਉਹ ਆਪਣੀ ਯੋਗਤਾ ਅਤੇ ਸੂਝ ਬੂਝ ਨਾਲ ਅਤੇ ਸਾਹਿਤ ਦੇ ਖੇਤਰ ਵਿੱਚ ਆਪਣੀ ਕਲਮ ਨਾਲ ਲੋਕ ਸੇਵਾ ਦੇ ਕਾਰਜ ਵਿੱਚ ਜੁਟੇ ਹੋਏ ਹਨ। ਉਹਨਾਂ ਦੇ ਸੀਨੇ ਵਿੱਚ ਲੋਕਾਈ ਦਾ ਦਰਦ ਹੈ, ਮਨ ਵਿੱਚ ਜਿੰਦਗੀ ਨੂੰ ਜਿਉਣ ਯੋਗ ਬਣਾਉਣ ਦੀ ਪ੍ਰਬਲ ਇੱਛਾ ਹੈ। ਲੋਕਾਂ ਵਿੱਚ ਸਿਹਤ ਸਬੰਧੀ ਜਾਗਰੂਕਤਾ ਲਿਆਉਣ ਲਈ ਉਹ ਅਖਬਾਰਾਂ ਵਿੱਚ ਲਗਾਤਾਰ ਲਿਖਦੇ ਹਨ। ਇਸ ਸਬੰਧੀ ਉਹ ਅਨੇਕਾਂ ਪੁਸਤਕਾਂ ਮਾਂ ਬੋਲੀ ਪੰਜਾਬੀ ਦੀ ਝੋਲੀ ਪਾ ਚੁੱਕੇ ਹਨ। ਸਮਾਜਿਕ ਬਰਾਬਰੀ ਅਤੇ ਨਰੋਈਆਂ ਕਦਰਾਂ ਕੀਮਤਾਂ ਦੀ ਸਥਾਪਨਾ ਲਈ ਉਹ ਗੁਰਸ਼ਰਨ ਭਾ ਜੀ ਨਾਲ ਮਿਲ ਕੇ 'ਚਿੰਤਕ' ਨਾਂ ਦਾ ਮਾਸਿਕ ਪੈਂਫਲਿਟ ਪ੍ਰਕਾਸ਼ਿਤ ਕਰ ਰਹੇ ਹਨ। ਭਾਅ ਜੀ ਦੇ ਸਹਿਯੋਗ ਨਾਲ ਉਹ ਉਸਾਰੂ ਸਾਹਿਤ ਆਮ ਲੋਕਾਂ ਤੱਕ ਪਹੁੰਚਾਉਣ ਲਈ ਪੁਸਤਕਾਂ ਪ੍ਰਕਾਸ਼ਿਤ ਕਰਨ ਦੇ ਕਾਰਜ ਵਿੱਚ ਜੁਟੇ ਹੋਏ ਹਨ। ਚੰਗਾ ਸਮਾਜ ਬਨਾਉਣਾ ਉਨ੍ਹਾਂ ਦੀ ਦਿਲੀ ਰੀਝ ਹੈ। ਅਸੀਂ ਤਰਕਸ਼ੀਲ ਮੈਗਜੀਨ ਦੇ ਪਾਠਕਾਂ ਲਈ ਸਾਡੇ ਸੰਪਾਦਕੀ ਬੋਰਡ ਮੈਂਬਰ ਰਾਮ ਸਵਰਨ ਸਿੰਘ ਵੱਲੋਂ ਉਨ੍ਹਾਂ ਨਾਲ ਕੀਤੀ ਮੁਲਾਕਾਤ ਛਾਪਣ ਦੀ ਖੁਸ਼ੀ ਲੈ ਰਹੇ ਹਾਂ। -ਅਦਾਰਾ ਤਰਕਸ਼ੀਲ*

**1. ਆਪਣੇ ਜੀਵਨ ਅਤੇ ਕਾਰਜ ਬਾਰੇ ਸੰਖੇਪ ਜਾਣਕਾਰੀ ਦਿਉ ?**

ਜੀਵਣ ਅਤੇ ਕਾਰਜ ਬਾਰੇ ਗੱਲ ਕਿਥੋਂ ਸ਼ੁਰੂ ਕਰਾਂ? ਮਾਪੇ ਪਾਕਿਸਤਾਨ ਤੋਂ ਉੱਜੜ ਕੇ ਆਏ। ਇਥੇ ਵੱਸੇ। ਹਰ ਤਰ੍ਹਾਂ ਦੇ ਕੰਮ ਕੀਤੇ। ਮੈਂ ਭਾਵੇਂ ਵੰਡ ਤੋਂ ਸੱਤ ਸਾਲ ਬਾਅਦ ਪੈਦਾ ਹੋਇਆਂ ਪਰ ਪੱਕੇ ਪੈਰੀਂ ਖੜੇ ਹੋਣ ਦਾ ਸਿਲਸਿਲਾ, ਇਸ ਲਈ ਸੰਘਰਸ਼ ਮੈਂ ਸਮਝਦਾਂ ਅਜੇ ਵੀ ਜਾਰੀ ਹੈ.......। ਮੇਰੀ ਸਮਝ ਮੁਤਾਬਕ ਸੰਵੇਦਨਸ਼ੀਲਤਾ ਹੀ ਮੁੱਖ ਮੁੱਦਾ ਹੈ, ਕੇਂਦਰੀ ਨੁਕਤਾ ਜੋ ਜੀਵਨ ਨੂੰ ਵਰਗ ਨਜ਼ਰੀਆ ਦੇਂਦਾ ਹੈ। ਸਕੂਲ ਵਿਚ ਸਕਾਉਟਿੰਗ ਸੀ। ਸਕਾਉਟ ਦੀ ਪੂਰੀ ਟ੍ਰੇਨਿੰਗ ਕੀਤੀ। 'ਪ੍ਰੈਜੀਡੈਂਸੀ ਸਕਾਉਟ' ਤੱਕ। ਜਦੋਂ ਮੈਂ ਨੌਵੀਂ ਵਿਚ ਹੀ ਸੀ, ਰਾਸ਼ਟਰਪਤੀ ਜ਼ਾਕਿਰ ਹੁਸੈਨ ਤੋਂ ਸਰਟੀਫਿਕੇਟ ਮਿਲਿਆ। ਕਾਲਜ ਵਿਚ ਐਨ.ਐਸ.ਐਸ. ਰਾਹੀਂ ਕਾਰਜ ਕੀਤੇ। ਅਬੋਹਰ ਵਿਚ ਪੈਦਾ ਹੋਇਆ, ਪਾਕਿਸਤਾਨ ਨਾਲ ਲਗਦੇ ਬਾਰਡਰ ਇਲਾਕੇ ਵਿੱਚ। ਪਾਕਿਸਤਾਨ ਨਾਲ ਹੋਈਆਂ ਦੋ ਜੰਗਾਂ ਵਿੱਚ ਬਾਰਡਰ ਤੋਂ ਪਿੰਡ ਛੱਡ ਕੇ ਆਏ ਲੋਕਾਂ ਦੇ ਕੈਂਪ ਲੱਗੇ। ਕੈਂਪ ਵਿਚ ਠਹਿਰੇ ਲੋਕਾਂ ਲਈ, ਘਰੋ ਘਰੀਂ ਜਾ ਕੇ ਖਾਣਾ ਇੱਕਠਾ ਕਰਨਾ, ਵਰਤਾਉਣਾ ਆਦਿ ਨਿੱਕੇ ਨਿੱਕੇ ਕਾਰਜ ਆਪ ਮੁਹਾਰੇ ਹੀ ਹੁੰਦੇ ਰਹੇ। ਨੌਵੀਂ ਕਲਾਸ ਵਿਚ ਸੀ, ਜਦੋਂ ਪਿਤਾ ਜੀ ਦੀ ਕੈਸਂਰ ਨਾਲ ਮੌਤ ਹੋ ਗਈ। ਦੋ ਵੱਡੇ ਭਰਾਵਾਂ ਨੇ ਕੰਮ ਸਾਂਭਿਆ। ਮੈਂ ਪੜ੍ਹਿਆ, ਛੋਟੇ ਭੈਣ ਭਰਾ ਵੀ ਪੜ੍ਹੇ। ਉਹ ਸਮਾਂ ਸੀ, ਪਛਾਣ ਸੰਕਟ ਦਾ। ਹੁਣ ਮਹਿਸੂਸ ਹੁੰਦਾ ਹੈ, ਇਸ ਮਨੋਵਿਗਿਆਨਕ ਗੱਲ ਦਾ। ਨੌਵੀਂ ਵਿਚ ਹੀ ਕਵਿਤਾ ਲਿਖਣੀ ਸ਼ੁਰੂ ਕੀਤੀ। ਇਹ ਸਮਾਂ ਸਭ ਤੇ ਆਉਂਦਾ ਹੋਵੇਗਾ, ਮੈਂ ਕੁਝ ਵੱਧ ਮਹਿਸੂਸ ਕੀਤਾ। ਤੁਕਬੰਦੀ ਕੀਤੀ, ਸ਼ਾਇਰੀ ਪੜ੍ਹੀ। ਫਿਰ ਮੈਡੀਕਲ ਕਾਲਜ ਪਟਿਆਲੇ ਦਾਖਲਾ ਮਿਲ ਗਿਆ। ਕੁਝ ਚੰਗੇ ਦੋਸਤ ਮਿਲੇ। ਕਵਿਤਾ ਲਿਖਣੀ ਜਾਰੀ ਰਹੀ। ਇਕ ਦੋਸਤ ਨੇ ਕਿਹਾ ਪਿਆਰ -ਵਿਆਰ ਦੀ ਕਵਿਤਾ ਛੱਡ, ਲੋਕਾਂ ਦੀ ਕਵਿਤਾ ਲਿਖ, ਮੈਨੂੰ ਵੀ ਜਾਪਿਆ ਕਿ 'ਹਾਂ'। ਉਰਦੂ ਦਾ ਇਕ ਸ਼ੇਅਰ ਹੈ -'ਜਮਾਨੇ ਭਰ ਕੇ ਗ਼ਮ ਯਾ ਇਕ ਤੇਰਾ ਗ਼ਮ, ਯੇ ਗ਼ਮ ਹੋਗਾ ਤੋ ਕਿਤਨੇ ਗ਼ਮ ਨਾ ਹੋਂਗੇ।' ਮੈਂ ਇਸ ਸਮੀਕਰਨ ਨੂੰ ਉਲਟਾ ਕਰ ਲਿਆ। ਤੇਰਾ ਇਕ ਗ਼ਮ ਤੇ ਜਮਾਨੇ ਦੇ ਸਾਰੇ ਦੁੱਖ, ਜੇ ਬਰਾਬਰ ਨੇ ਤਾਂ ਫਿਰ ਲੋਕਾਈ ਦਾ ਦਰਦ ਕਿਉਂ ਨਾ ਲਿਆ ਜਾਵੇ। ਬਸ ਸਫ਼ਰ ਜਾਰੀ ਹੈ ..........ਕਿੰਨੇ ਕੁ ਦੁੱਖਾਂ ਵਿਚ ਲੋਕਾਂ ਦਾ ਸਹਾਈ ਹੋ ਸਕਿਆ ਹਾਂ, ਇਹ ਨਹੀਂ ਕਹਿ ਸਕਦਾ। ਲਗਦਾ ਹੈ ਕਿ ਬਹੁਤ ਘੱਟ। ਪਰ ਸਮਰਥਾ ਮੁਤਾਬਿਕ ਜੋ ਕਰ ਸਕਦਾ ਹਾਂ, ਜ਼ਰੂਰ ਕੋਸ਼ਿਸ਼ ਕਰਦਾ ਹਾਂ। ਲਿਖਤਾਂ ਰਾਹੀਂ ਮਿਲ ਬੈਠ ਕੇ ਜਾਂ ਕਿਸੇ ਵੀ ਤਰ੍ਹਾਂ ਸੰਵਾਦ ਰਚਾ ਕੇ..........।

**2. ਤੁਸੀਂ ਡਾਕਟਰੀ ਖੇਤਰ ਨਾਲ ਕਦੋਂ ਤੋਂ ਜੁੜੇ ਹੋ ?**

1978 ਵਿੱਚ ਐਮ.ਬੀ.ਬੀ.ਐਸ. ਦੀ ਪੜ੍ਹਾਈ ਮੁੱਕੀ। ਫਿਰ ਇਕ ਸਾਲ ਬਠਿੰਡੇ ਸਿਵਲ ਹਸਪਤਾਲ ਵਿਚ ਟ੍ਰੇਨਿੰਗ ਕੀਤੀ। ਉਥੇ ਹੀ ਸਾਹਿਤ ਸੰਗਮ ਬਠਿੰਡਾ ਨਾਲ ਜੁੜਿਆ ਤੇ ਲਿਖਣ ਛਪਣ ਦੀ ਵਿਧੀਵਤ ਪ੍ਰਕ੍ਰਿਆ ਸ਼ੁਰੂ ਹੋਈ। ਫਿਰ ਇਕ ਸਾਲ ਪਟਿਆਲੇ ਹਾਊਸ ਜਾਬ ਕੀਤੀ। ਛੇ ਮਹੀਨੇ ਮਾਨਸਿਕ ਰੋਗ ਵਿਭਾਗ ਵਿਚ ਲਾਏ। ਇਸ ਤੋਂ ਬਾਅਦ ਨੌਕਰੀ ਮਿਲ ਗਈ ਪਿੰਡ ਵਿਚ। ਮੈਂ ਐਮ.ਏ. ਮਨੋਵਿਗਿਆਨ ਕਰਨ ਬਾਰੇ ਸੋਚਿਆ। ਪਰ ਉਹ ਪ੍ਰਾਈਵੇਟ ਨਹੀਂ ਸੀ ਹੋ ਸਕਦੀ। ਮੈਂ ਸਮਾਜ ਸ਼ਾਸਤਰ ਦੀ ਐਮ.ਏ. ਦੇ ਫਾਰਮ ਭਰ ਦਿੱਤੇ ਤੇ ਪਿੰਡ ਵਿਚ ਰਹਿੰਦੇ ਹੋਏ ਪੜ੍ਹਾਈ ਕਰਦਾ ਰਿਹਾ। ਸਮਾਜ ਸਾਸ਼ਤਰ ਪੜ੍ਹਦਿਆਂ ਅਤੇ ਮਨੋਰੋਗਾਂ ਦੀ ਜਾਣਕਾਰੀ ਦਾ ਪਿਛੋਕੜ ਮਿਲਕੇ, ਕਈ ਸਵਾਲ ਖੜ੍ਹੇ ਕਰਦਾ। ਇਸ ਦੇ ਨਾਲ ਹੀ ਕੁਝ ਮਾਰਕਸਵਾਦੀ ਲਿਖਤਾਂ ਦਾ ਅਧਿਐਨ, ਜਿਸ ਦਾ ਆਰੰਭ ਪਟਿਆਲਾ ਰਹਿੰਦੇ ਪ੍ਰੋਗਰੈਸਿਵ ਸਟੱਡੀ ਸਰਕਲ ਦੌਰਾਨ ਹੋਇਆ ਸੀ, ਦਾ ਤਾਲਮੇਲ ਕੁਝ ਇਸ ਤਰ੍ਹਾਂ ਹੋਇਆ ਕਿ ਸਮਾਜ ਅਤੇ ਮਾਨਸਿਕ ਰੋਗ ਕਿਤਾਬ ਲਿਖੀ ਗਈ।

ਪਹਿਲੀ ਨੌਕਰੀ ਦੀ ਥਾਂ ਸੀ, ਉਦੋਂ ਦੇ ਬਠਿੰਡਾ ਜਿਲੇ ਦਾ ਤੇ ਹੁਣ ਦੇ ਮਾਨਸਾ ਜਿਲੇ ਦਾ ਪਿੰਡ ਬੀਰੋ ਕੇ ਕਲਾਂ। ਕਿਸੇ ਨੇ ਦੱਸ ਪਾਈ ਕਿ ਪਿੰਡ ਬੜਾ ਮਾੜਾ ਹੈ। ਲੋਕਾਂ ਵਿਚ ਲੜਾਈਆਂ ਬਹੁਤ ਹੁੰਦੀਆਂ ਨੇ। ਘਰ ਘਰ ਸ਼ਰਾਬ ਨਿਕਲਦੀ ਹੈ। ਤੂੰ ਸਿਵਲ ਸਰਜਨ ਨੂੰ ਮਿਲ ਕੇ ਕਹਿ ਕਿ ਪਿੰਡ ਬਦਲ ਦੇਵੇ। ਕਾਰਨ ਪਤਾ ਨਹੀਂ ਕੀ ਹੈ ਪਰ ਸ਼ੁਰੂ ਤੋਂ ਸੁਭਾਅ ਰਿਹਾ ਹੈ ਕਿ ਅਫਸਰਾਂ ਨੂੰ ਮਿਲਣ ਤੋਂ ਕਤਰਾਉਣ ਦਾ। ਨਾਲੇ ਸੋਚਿਆ ਕਿ ਕੰਮ ਹੀ ਕਰਨਾ ਹੈ। ਦੂਜੀ ਗੱਲ ਜੇ ਮੈਂ ਠੀਕ ਹਾਂ ਤਾਂ ਲੋਕੀਂ ਮੈਨੂੰ ਕੀ ਕਹਿ ਲੈਣਗੇ। ਨੇੜੇ ਤੇੜੇ ਦੇ ਪਿੰਡਾਂ ਵਿਚ ਲੱਗੇ ਮੇਰੇ ਜਮਾਤੀ ਡਾਕਟਰ ਭੀਖੀ/ ਬੁਢਲਾਡੇ ਰਹਿੰਦੇ। ਮੈਂ ਸਿਰਫ ਚਾਰ ਕੁ ਮਹੀਨੇ ਬੁਢਲਾਡੇ ਰਿਹਾ ਫਿਰ ਪਿੰਡ ਹੀ ਰਹਿਣ ਲਗ ਗਿਆ। ਬੜਾ ਪਿਆਰ ਸਤਿਕਾਰ ਮਿਲਿਆ ਲੋਕਾਂ ਤੋਂ। ਤਿੰਨ ਸਾਲ ਰਹਿਣ ਮਗਰੋਂ 1986 ਵਿਚ ਐਮ. ਡੀ. ਕਰਨ ਪਟਿਆਲੇ ਆ ਗਿਆ। ਐਮ. ਡੀ. ਕੀਤੀ ਕਮਿਉਨਿਟੀ ਮੈਡੀਸਨ ਵਿੱਚ। ਭਾਵ ਸਮੂਹਿਕ ਯਤਨਾਂ ਰਾਹੀਂ ਸਮੂਹ ਲਈ ਦਵਾਈ। ਮੁੱਖ ਮੁੱਦਾ ਹੈ ਲੋਕਾਂ ਨੂੰ ਸਿਹਤ ਅਤੇ ਬੀਮਾਰੀ ਬਾਰੇ ਸੁਚੇਤ ਕੀਤਾ ਜਾਵੇ। ਉਹੀ ਕਰ ਰਿਹਾ ਹਾਂ। ਅਖਬਾਰਾਂ ਵਿਚ ਨਿਰੰਤਰ ਲਿਖਕੇ। ਸਿਹਤ ਲਈ 'ਆਉ ਸਿਹਤ ਦੀਆਂ ਗੱਲਾਂ ਕਰੀਏ' ਤਹਿਤ ਦਸ ਬੀਮਾਰੀਆਂ ਬਾਰੇ ਕਿਤਾਬਚੇ ਲਿਖਕੇ। ਇਸ ਲੜੀ ਦੇ ਦੋ-ਦੋ, ਤਿੰਨ-ਤਿੰਨ ਐਡੀਸ਼ਨ ਛਪ ਚੁੱਕੇ ਹਨ। ਐਮ.ਡੀ. ਤੋਂ ਬਾਅਦ ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਆ ਗਿਆ। ਅੱਜ ਕੱਲ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਵਿਖੇ ਹਾਂ, ਤਕਰੀਬਨ ਇਕ ਸਾਲ ਤੋਂ।

**3. ਤੁਹਾਨੂੰ ਸਾਹਿਤ ਸਮਾਜ ਲਈ ਕੁਝ ਕਰ ਗੁਜ਼ਰਨ ਦੀ ਚੇਟਕ ਕਦੋਂ ਲੱਗੀ ?**

ਤੁਹਾਨੂੰ ਦੱਸਿਆ ਹੈ ਨਾ, ਸ਼ੁਰੂ ਤੋਂ ਹੀ ਬਚਪਨ ਤੋਂ। ਪ੍ਰਾਇਮਰੀ ਸਕੂਲ ਵਿਚ ਹੀ ਕੋਈ ਸੇਵਾ ਕੰਮ, ਸਮਾਜਿਕ ਕੰਮ ਹੁੰਦਾ ਮੈਂ ਸ਼ਾਮਿਲ ਹੁੰਦਾ। ਸਾਹਿਤ ਨਾਲ ਚੇਟਕ ਤਾਂ ਛੇਵੀਂ ਤੋਂ ਸ਼ੁਰੂ ਹੋਈ। ਹਾਇਰ ਸਕੈਂਡਰੀ ਸਕੂਲ ਦੀ ਲਾਇਬ੍ਰੇਰੀ ਵਿਚੋਂ ਪਹਿਲੀ ਕਿਤਾਬ ਆਚਾਰੀਆ ਚਤੁਰਸੇਨ ਦਾ ਨਾਵਲ 'ਆਭਾ' ਅਤੇ ਅੰਮ੍ਰਿਤਾ ਪ੍ਰੀਤਮ ਦਾ ਨਾਵਲ 'ਏਕ ਸਵਾਲ' ਹਿੰਦੀ ਵਿਚ ਛੇਂਵੀ ਕਲਾਸ ਵਿਚ ਹੀ ਪੜ੍ਹੇ। ਨੌਵੀਂ ਕਲਾਸ ਤੋਂ ਲਿਖਣਾ ਸ਼ੁਰੂ ਕੀਤਾ। ਡਿਗਰੀ ਕਾਲਜ ਵਿਚ ਤੇ ਫਿਰ ਮੈਡੀਕਲ ਕਾਲਜ ਵਿਚ ਮੈਗਜੀਨਾਂ ਦਾ ਵਿਦਿਆਰਥੀ ਸੰਪਾਦਕ ਰਿਹਾ। ਦੇਰ ਨਾਲ ਕਹਿ ਲਵਾਂ,



ਪਰ ਜਦੋਂ ਵੀ ਸਮਝ ਆਈ, ਮੈਂ ਸਾਹਿਤ ਨੂੰ ਸ਼ੌਂਕ ਨਹੀਂ ਸਮਝਿਆ, ਜ਼ੁੰਮੇਵਾਰੀ ਸਮਝਿਆ ਹੈ ਅਤੇ ਇਸ ਜ਼ੁੰਮੇਵਾਰੀ ਪ੍ਰਤੀ ਸੁਚੇਤ ਹਾਂ। ਅੱਜ 'ਦੂਸਰੀ ਧਿਰ' ਕਿੰਤੂ ਕਰਦੀ ਹੈ ਕਿ ਸਾਹਿਤ ਦੀ ਕੋਈ ਭੂਮਿਕਾ ਨਹੀਂ। ਮਨੁੱਖੀ ਸਮਾਜ ਥੱਲੇ ਵੱਲ ਨੂੰ ਜਾ ਰਿਹਾ ਹੈ ਪਰ ਮੈਂ ਵਿਸ਼ਵਾਸ ਕਰਦਾ ਹਾਂ ਕਿ ਜਿੱਤ ਸਚਾਈ ਦੀ ਹੁੰਦੀ ਹੈ। ਰਮਾਇਣ ਦੀ ਮਿੱਥ ਵਿਚ ਰਾਵਣ ਬੁਰਾਈ ਦਾ ਪ੍ਰਤੀਕ ਹੈ। ਉਹ ਰਾਮ ਨਾਲੋਂ ਦਸ ਗੁਣਾ ਭਾਵ ਦਸ ਸਿਰਾਂ ਵਾਲਾ ਹੈ ਪਰ ਉਸ ਦਾ ਅੰਤ ਹੋਣਾ ਹੈ। ਇਸ ਗੱਲ ਨੂੰ ਕਿਸੇ ਵੀ ਢੰਗ ਨਾਲ 'ਪੁੱਟ' ਕਰ ਲਵੋ। ਪਰ ਅਫਸੋਸ ਇਸ ਗੱਲ ਦਾ ਹੈ ਕਿ ਜੋ ਇਸ ਤੱਥ ਨੂੰ ਸਮਝਦੇ ਹਨ, ਉਹ ਇਸ ਗੱਲ ਨੂੰ ਸਹੀ ਤਰੀਕੇ ਨਾਲ ਪੇਸ਼ ਨਹੀਂ ਕਰਦੇ। ਲੇਖਕ ਵਿਚ, ਜੋ ਕਿ ਸਮਾਜ ਨੂੰ ਸੇਧ ਦੇਣ ਦੀ ਗੱਲ ਕਰਦਾ ਹੈ, ਉਸ ਦੀ ਆਪਣੀ ਕਹਿਣੀ ਤੇ ਕਰਨੀ ਵਿਚ ਫ਼ਰਕ ਹੈ। ਸਾਹਿਤ ਦੀ ਸਮਾਜਿਕ ਭੂਮਿਕਾ ਤੋਂ ਹੋਰ ਘੱਟ ਕਰ ਕੇ ਦੇਖ ਲੈਂਦੇ ਹਾਂ ਕਿ ਜੇ ਸਾਹਿਤ ਕਿਸੇ ਹੋਰ ਦੀ ਜ਼ਿੰਦਗੀ ਸੁਧਾਰਨ ਸੰਵਾਰਨ ਤੋਂ ਪਹਿਲਾਂ ਖੁਦ ਲੇਖਕ ਦੀ ਆਪਣੀ ਜਿੰਦਗੀ ਨੂੰ ਬੇਹਤਰ ਬਣਾ ਦੇਵੇ ਇਹੀ ਬਹੁਤ ਹੈ। ਮੈਂ ਕੋਸ਼ਿਸ਼ ਕਰਦਾ ਕਿ ਸਾਹਿਤ ਦੀ ਇਸ ਭੂਮਿਕਾ ਨੂੰ ਦਗਾ ਨਾ ਦੇਵਾਂ। ਸ਼ਬਦ ਜੋ ਕਿ ਮਨੁੱਖ ਦੀ ਨਵੇਕਲੀ ਪ੍ਰਾਪਤੀ ਹੈ। ਸ਼ਬਦ ਹੀ ਮਨੁੱਖ ਨੂੰ ਜਾਨਵਰਾਂ ਤੋਂ ਅੱਡ ਕਰਦਾ ਹੈ। ਇਸ ਦਾ ਸਤਿਕਾਰ ਚਾਹੀਦਾ ਹੈ। ਘੱਟੋ ਘੱਟ ਉਸ ਦੇ ਲਈ ਜੋ ਸ਼ਬਦਾਂ ਨੂੰ ਆਪਣਾ ਔਜਾਰ ਸਮਝਦਾ ਹੈ।

**4. ਤੁਹਾਡੇ ਜੀਵਨ ਵਿੱਚ ਇਸ ਖੇਤਰ ਨਾਲ ਜੁੜੀ ਕੋਈ ਅਹਿਮ ਘਟਨਾ**

ਅਹਿਮ ਘਟਨਾ ਕੋਈ ਅਜਿਹੀ ਨਹੀਂ ਵਾਪਰੀ ਜਿਵੇਂ ਕਹਿ ਲਵੋ ਮਹਾਤਮਾ ਬੁੱਧ ਜੀ ਨਾਲ ਜੋੜ ਕੇ ਸੁਣਾਈ ਜਾਂਦੀ ਹੈ ਕਿ ਉਸ ਨੇ ਬੁੱਢਾ ਵਿਅਕਤੀ ਦੇਖਿਆ, ਇਕ ਲਾਸ਼ ਦੇਖੀ ਤੇ ਮੁਕਤੀ ਲਈ ਘਰ ਛੱਡ ਦਿੱਤਾ ਜਾਂ ਸਵਾਮੀ ਦਯਾਨੰਦ ਨੇ ਮੰਦਰ ਵਿਚ ਚੂਹੇ ਨੂੰ ਲੱਡੂ ਖਾਂਦੇ ਦੇਖਿਆ ਤਾਂ ਉਸ ਦੇ ਮਨ ਅੰਦਰ ਕਈ ਸਵਾਲ ਖੜੇ ਹੋਏ ਤੇ ਉਸ ਨੇ ਵੱਖਰੀ ਰਾਹ ਦੀ ਤਲਾਸ਼ ਸ਼ੁਰੂ ਕਰ ਲਈ। ਜਾਂ ਇਹ ਵੀ ਹੋ ਸਕਦਾ ਹੈ ਕਿ ਮੈਂ ਘਟਨਾਵਾਂ ਨੂੰ ਇਸ ਨਜ਼ਰੀਏ ਤੋਂ ਲਿਆ ਹੀ ਨਹੀਂ। ਸਹਿਜ ਹੀ ਉਹਨਾਂ ਘਟਨਾਵਾਂ ਨਾਲ ਤੁਰਦਾ ਰਿਹਾ, ਰੋਜਮਰ੍ਹਾ ਜਿੰਦਗੀ ਵਿਚ ਵਾਪਰੀਆਂ ਛੋਟੀਆਂ ਛੋਟੀਆਂ ਘਟਨਾਵਾਂ। ਬਚਪਨ ਤੋਂ ਹੀ ਰਿਫੀਊਜੀ ਹੋਣ ਦਾ ਜਾਂ ਕਹੇ ਜਾਣ ਦਾ ਦੁਖਾਂਤ, ਸਥਾਪਤੀ ਲਈ ਸੰਘਰਸ਼, ਪਿਆਰ ਲਈ /ਚਾਹੇ ਜਾਣ ਲਈ ਬੇਚੈਨੀ। 1976 ਵਿੱਚ ਮੈਡੀਕਲ ਦੇ ਵਿਦਿਆਰਥੀ ਹੋਣ ਸਮੇਂ ਸ਼ੂਗਰ ਰੋਗ ਹੋ ਗਿਆ। ਲਗਭਗ ਪੱਚੀ ਸਾਲ ਤੋਂ ਦਿਨ ਵਿਚ ਤਿੰਨ ਵਾਰੀ ਇੰਸੁਨਿਲ ਦਾ ਟੀਕਾ ਲਗਾ ਕੇ ਸਿਹਤਮੰਦ ਜਿੰਦਗੀ ਜੀਣ ਦੀ ਕੋਸ਼ਿਸ਼ ਕਰ ਰਿਹਾਂ। ਤਿੰਨ ਸਾਲ ਪਿੰਡ ਰਿਹਾ, ਉਥੋਂ ਦੇ ਲੋਕਾਂ ਨਾਲ ਜੁੜਨ, ਲੋਕਾਂ ਵਿਚ ਵਿਸ਼ਵਾਸ ਹੋਣ ਦਾ ਸੰਕਲਪ, ਬੁਢਲਾਡੇ ਦੇ ਇਲਾਕੇ ਵਿਚ ਜੀਵਨ ਸਾਥੀ ਦੀ ਪ੍ਰਾਪਤੀ ਵੀ ਅਹਿਮ ਘਟਨਾ ਹੈ। ਇਹ ਸਾਰੀਆਂ ਘਟਨਾਵਾਂ ਇਕ ਲੜੀ ਹੈਣ ਜੋ ਲਗਾਤਾਰ ਵਿਅਕਤੀਤਵ ਦਾ ਹਿੱਸਾ ਬਣਦੀਆਂ ਰਹੀਆਂ ਹਨ। ਜੋ ਮੈਂ ਅੱਜ ਹਾਂ ਉਸ ਲਈ ਸਭ ਦਾ ਯੋਗਦਾਨ ਹੈ। ਮੈਂ ਹਰ ਕਿਸੇ ਤੋਂ, ਹਰ ਰੋਜ ਸਿੱਖਣ ਦੀ ਕੋਸ਼ਿਸ਼ ਕਰਦਾ ਹਾਂ। ਆਪਦੀ ਸੋਲਾਂ ਸਾਲ ਦੀ ਬੇਟੀ ਤੋਂ ਵੀ ਆਪਦੇ ਦਸ ਸਾਲ ਦੇ ਬੇਟੇ ਤੋਂ ਵੀ। ਬੱਚੇ ਬੜੀਆਂ ਨਵੀਆਂ ਗੱਲਾਂ ਕਰਦੇ ਨੇ।

**5. ਡਾਕਟਰੀ ਜਿਹੇ ਪਵਿੱਤਰ ਕਿੱਤੇ ਦੇ ਹੋ ਰਹੇ ਵਪਾਰੀਕਰਨ ਬਾਰੇ ਤੁਹਾਡਾ ਕੀ ਖਿਆਲ ਹੈ ?**

ਇਸ ਵਿਚ ਇਕ ਨਜ਼ਰੀਆ ਤਾਂ ਇਹ ਹੈ ਕਿ ਪੂਰਾ ਮਾਹੌਲ ਜਾਂ ਸਿਸਟਮ ਹੀ ਇਸ ਤਰ੍ਹਾਂ ਦਾ ਤਿਆਰ ਹੋ ਗਿਆ ਹੈ ਕਿ ਪੈਸੇ ਦੀ ਚਕਾਚੌਂਧ ਹੀ ਸਭ ਤੋਂ ਮੂਹਰੇ ਹੈ। ਸਮਾਜ ਵਿਚ ਕਿਸੇ ਵਿਅਕਤੀ ਦਾ ਮਾਪਦੰਡ ਹੀ ਪੈਸਾ ਹੈ। ਇੱਜ਼ਤ ਵੀ ਪੈਸੇ ਦਾ ਬਦਲ ਹੋ ਗਈ ਹੈ। ਖਪਤ ਕਲਚਰ ਵਿਚ ਪੈਸੇ ਨਾਲ ਹਰ ਚੀਜ ਖਰੀਦੀ ਜਾ ਸਕਦੀ ਹੈ। ਇਜ਼ੱਤ, ਸ਼ੋਹਰਤ, ਤਾਕਤ ਸਭ ਕੁਝ। ਇਕ ਤਾਂ ਇਹ ਵਿਚਾਰ ਹਾਵੀ ਹੋ ਗਿਆ ਹੈ ਤੇ ਹਰ ਇਕ ਨੂੰ ਪ੍ਰਭਾਵਿਤ ਵੀ ਕਰ ਰਿਹਾ ਹੈ। ਕਿਉਂ ਜੋ ਜਿਆਦਾ ਵਾਰ ਬੋਲਿਆ ਗਿਆ ਝੂਠ ਵੀ ਸੱਚ ਦਾ ਭੁਲੇਖਾ ਪਾਂਦਾ ਹੀ ਹੈ। ਨਾਲ ਹੀ ਇਕ ਗੱਲ ਹੋਰ ਕਿ ਮਨੁੱਖੀ ਜੀਵਨ ਦੀ ਕੀਮਤ ਕੀ ਹੈ? ਇਹ ਧਾਰਨਾ ਵੀ ਬਦਲ ਰਹੀ ਹੈ। ਸਾਰੇ ਮਨੁੱਖ ਬਰਾਬਰ ਨਹੀਂ ਹਨ। ਜੋ ਜੀਣ ਦੇ ਕਾਬਿਲ ਨਹੀਂ ਉਹ ਮਰ ਜਾਵੇ ਇਕ ਪਾਸੇ ਜ਼ਿੰਦਗੀ ਇੰਨੀ ਕੀਮਤੀ ਹੈ ਕਿ ਛਿੱਕ ਮਾਰਨ ਤੇ ਵੀ ਅਤੀ ਆਧੁਨਿਕ ਸਹੂਲਤਾਂ ਨਾਲ ਲੈਸ ਇਲਾਜ ਹੈ ਤੇ ਦੂਸਰੇ ਪਾਸੇ ਸੌ ਪੰਜਾਹ ਰੁਪਏ ਦੇ ਇਲਾਜ ਬਿਨਾਂ ਆਦਮੀ ਮਰ ਰਿਹਾ ਹੈ। ਮਸ਼ੀਨਾਂ ਦੀ ਕਾਢ ਨੇ ਇਲਾਜ ਨੂੰ ਸੌਖਾ ਅਤੇ ਫਾਇਦੇਮੰਦ ਨਹੀਂ ਕੀਤਾ ਸਗੋਂ ਵਪਾਰੀਕਰਨ ਵੱਲ ਤੋਰਿਆ ਹੈ। ਅੱਜ ਕੋਈ ਇਕ ਕਰੋੜ ਦੀ ਮਸ਼ੀਨ ਲਗਾ ਕੇ ਬੈਠ ਜਾਂਦਾ ਹੈ ( ਕੈਟ ਸਕੈਨ ਵਗੈਰਾ) ਫਿਰ ਉਸ ਉਪਰ ਵਿਆਜ, ਲਗਾਉਣ ਦਾ ਖਰਚਾ, ਹੋਰ ਤਨਖਾਹਾਂ ਆਦਿ ਪਾ ਕੇ ਮਸ਼ੀਨ ਤੋਂ ਫਾਇਦੇ ਲੱਭਦਾ ਹੈ। ਮਨੁੱਖੀ ਜੀਵਨ ਨੂੰ ਸੁਖੀ ਕਰਨ ਦਾ ਉਸ ਦਾ ਮਕਸਦ ਹੀ ਨਹੀਂ।

ਦੂਸਰਾ ਕਾਰਨ ਹੈ, ਡਾਕਟਰੀ ਦੀ ਪੜ੍ਹਾਈ ਵਿਚ ਦਾਖਿਲ ਹੋ ਰਹੇ ਵਿਦਿਆਰਥੀ, ਅੱਜ ਮਹਿੰਗੀ ਪੜ੍ਹਾਈ ਤੋਂ ਬਾਅਦ ਦਾਖਿਲ ਹੋ ਰਹੇ ਨੇ। ਮੈਂ ਖੁਦ ਇਕ ਸਰਵੇਖਣ ਕੀਤਾ ਕਿ ਪਲਸ ਵਨ ਅਤੇ ਟੂ ਦੌਰਾਨ ਬੱਚੇ ਇਕ ਲੱਖ ਦੇ ਕਰੀਬ ਰੁਪਏ ਟਿਊਸ਼ਨਾਂ ਆਦਿ ਲਈ ਖਰਚ ਕਰਦੇ ਹਨ। ਪੰਜ ਸਾਲ ਮੈਡੀਕਲ ਕਾਲਜ ਵਿਚ ਤਕਰੀਬਨ ਪੰਜ ਹਜ਼ਾਰ ਰੁਪਏ ਮਹੀਨੇ ਦੇ ਖਰਚ ਹੁੰਦੇ ਹਨ। ਡਾਕਟਰ ਬਣ ਰਹੇ ਬ਼ੱਚੇ ਨੂੰ ਇਹ ਸਭ ਦਿਸਦਾ ਹੈ। ਤੀਸਰੀ ਗੱਲ ਮਾਂ ਪਿਓ ਵੀ ਬੱਚੇ ਨੂੰ ਇਹੀ ਕਹਿੰਦੇ ਹਨ ਪੜ੍ਹਲੇ ਜ਼ਿੰਦਗੀ ਸੁਧਰ ਜਾਵੇਗੀ ਤੇਰੀ, ਭਾਵ ਪੈਸਾ ਹੀ ਪੈਸਾ ਹੋਵੇਗਾ। ਉਸ ਨੂੰ ਡਾਕਟਰੀ ਕਿੱਤੇ ਨਾਲ ਜੁੜੀ ਸੇਵਾ ਭਾਵਨਾ ਨਾਲ, ਮਨੁੱਖੀ ਜ਼ਿੰਦਗੀ ਦੀ ਅਹਿਮੀਅਤ ਬਾਰੇ ਦੱਸਿਆ ਹੀ ਨਹੀਂ ਜਾਂਦਾ। ਇਸ ਤਰ੍ਹਾਂ ਨਾ ਤਾਂ ਡਾਕਟਰ ਦਾ ਪਿਛੋਕੜ ਸੇਵਾ ਲਈ ਤਿਆਰ ਹੁੰਦਾ ਹੈ ਤੇ ਉਤੋਂ ਮਾਹੌਲ ਇਹ ਹੈ ਕਿ ਤੂੰ ਕੀ ਲੈਣਾ ਸੇਵਾ ਤੋਂ, ਤੂੰ ਹੀ ਜੰਮਿਆਂ ਹੈਂ ਸੇਵਾ ਲਈ, ਸਾਰੀ ਦੁਨੀਆਂ ਲੁੱਟੀ ਜਾਂਦੀ ਹੈ, ਤੂੰ ਠੇਕਾ ਲਿਆ ਹੈ ਸੇਵਾ ਦਾ.........।

**6. ਕੀ ਹੈਲੱਥ ਸਿਸਟਮ ਕਾਰਪੋਰੇਸ਼ਨ ਲੋਕਾਂ ਨੂੰ ਬਿਹਤਰ ਸਹੂਲਤਾਂ ਦੇ ਰਿਹਾ ਹੈ ਜਾਂ ਨਿੱਜੀਕਰਨ ਵੱਲ ਕਦਮ ਹੈ?**

ਸਿਹਤ ਜਦੋਂ ਤੱਕ ਸਰਕਾਰ ਦੀ ਜ਼ੁੰਮੇਵਾਰੀ ਨਹੀਂ, ਜਦੋਂ ਤੱਕ ਸਭ ਨੂੰ ਬਰਾਬਰ ਅਤੇ ਮੁਫ਼ਤ ਡਾਕਟਰੀ ਸਹੂਲਤਾਂ ਨਹੀਂ ਮਿਲਦੀਆਂ ਸਿਹਤ ਦਾ ਸਹੀ ਟੀਚਾ, ਸਭ ਲਈ ਸਿਹਤ ਪੂਰਾ ਨਹੀਂ ਹੋ ਸਕਦਾ। ਕਾਰਪੋਰਸ਼ਨ ਦੇ ਤਹਿਤ ਹਰ ਕੰਮ ਲਈ ਪੈਸੇ ਦੀ ਲਿਸਟ ਹੈ। ਇਹ ਪ੍ਰਾਈਵੇਟ ਅਦਾਰਿਆਂ ਨਾਲ ਮੁਕਾਬਲੇ ਤੇ ਆ ਗਿਆ ਹੈ। ਸਪਸ਼ਟ ਹੈ ਮਰੀਜ਼ ਹੁਣ ਚੋਣ ਕਰਦਾ ਹੈ। ਪੈਸੇ ਦੋਹਾਂ ਪਾਸੇ ਲਗਦੇ ਹਨ, ਪਰ ਕਾਰਪੋਰਸ਼ਨ ਦੀ ਕਾਰਗੁਜ਼ਾਰੀ( ਸਰਕਾਰੀ ਅਮਲੇ ਕਾਰਨ) ਇਸ ਤਰ੍ਹਾਂ ਦੀ ਏ ਕਿ ਲੋਕਾਂ ਦਾ ਝੁਕਾਅ ਨਿੱਜੀ ਸੰਸਥਾਂਵਾਂ ਵੱਲ ਵਧਿਆ ਹੈ। ਇਕ ਉਦਾਹਰਣ ਹੈ ਕਿ ਸੱਟ ਲੱਗਣ ਮਗਰੋਂ ਟਾਂਕੇ ਲਗਾਉਣ ਦੀ ਸਰਕਾਰੀ ਫੀਸ ਡੇਢ ਸੌ ਰੁਪਏ ਹੈ। ਟਾਂਕੇ ਭਾਵੇਂ ਦੋ ਹੋਣ ਤੇ ਭਾਵੇ ਦਸ। ਦਵਾਈ ਸਾਰੀ ਬਜ਼ਾਰੋਂ ਮੁੱਲ ਲਵੋ। ਸਮੇਂ ਸਿਰ ਡਾਕਟਰ ਮਿਲ ਜਾਵੇ ਇਹ ਸੰਭਾਵਨਾ ਵੀ ਘੱਟ। ਮਰੀਜ਼ ਚਾਰ ਪੰਜ ਸੌ ਖਰਚ ਕਰ ਜਾਂਦਾ ਹੈ ਜਦੋਂ ਕਿ ਪ੍ਰਾਈਵੇਟ ਡਾਕਟਰ ਕੰਮ ਮੁਤਾਬਕ ਪੰਜਾਹ ਸੌ ਵਿੱਚ ਸਾਰ ਦਿੰਦਾ ਹੈ। ਇਸ ਤਰ੍ਹਾਂ ਕਾਰਪੋਰੇਸ਼ਨ ਨਿਸ਼ਚਿਤ ਤੌਰ ਤੇ ਨਿੱਜੀਕਰਨ ਵੱਲ ਰਾਹ ਹੈ। ਲੋਕ ਕਹਿੰਦੇ ਨੇ ਖਾਸ ਕਰ ਸਾਡੇ ਪੌਲਿਸੀ ਬਨਾਉਣ ਵਾਲੇ ਕਿ ਅਮਰੀਕਾ ਵਰਗਾ ਦੁਨੀਆਂ ਦਾ ਸਭ ਤੋਂ ਅਮੀਰ ਮੁਲਕ ਲੋਕਾਂ ਨੂੰ ਮੁਫਤ ਡਾਕਟਰੀ ਸਹਾਇਤਾ ਨਹੀਂ ਦੇ ਸਕਦਾ, ਸਾਡਾ ਮੁਲਕ ਤਾਂ ਬਹੁਤ ਗਰੀਬ ਹੈ। ਇਹ ਮੁਮਕਿਨ ਹੀ ਨਹੀਂ। ਪਰ ਸਵਾਲ ਇਹ ਹੈ ਕਿ ਅਸੀਂ ਅਮਰੀਕਾ ਨੂੰ ਹੀ 'ਫਾਲੋ' ਕਿਉਂ ਕਰਦੇ ਹਾਂ। ਜੋ ਮਸ਼ੀਨੀਕਰਨ ਡਾਕਟਰੀ ਵਿਚ ਪ੍ਰਵੇਸ਼ ਹੋਇਆ ਹੈ ਡਾਕਟਰੀ ਸਹੂਲਤਾਂ ਉਸ ਨੇ ਮਹਿੰਗੀਆਂ ਕੀਤੀਆਂ ਹਨ। ਜੋ ਦਵਾਈਆਂ ਵਿਚ ਪੇਟੈਂਟ ਅਤੇ ਮੁਨਾਫੇਖੋਰੀ ਆਈ ਹੈ, ਸਿਹਤ ਉਸ ਨੇ ਮਹਿੰਗੀ ਕੀਤੀ ਹੈ। ਜਿਸ ਤਰ੍ਹਾਂ ਪਹਿਲਾਂ ਕਿਹਾ ਕਿ ਟੈਸਟਾਂ ਦੀ ਜਰੂਰਤ ਮਰੀਜ਼ਾਂ-ਡਾਕਟਰਾਂ ਨੂੰ ਘੱਟ ਹੁੰਦੀ, ਉਨ੍ਹਾਂ

ਤੋਂ ਜਿਆਦਾ ਉਸ ਵਿਅਕਤੀ ਨੂੰ ਹੁੰਦੀ ਹੈ ਜਿਸ ਨੇ ਇਕ ਕਰੋੜ ਖਰਚਿਆ ਹੁੰਦਾ ਹੈ। ਫਿਰ ਉਹ ਡਾਕਟਰ ਨੂੰ ਭਾਗੀਦਾਰ ਬਣਾਉਂਦਾ ਹੈ ਕਿਉਂ ਜੋ ਉਸ ਦੀ ਵਿਚੋਲਗੀ ਬਗੈਰ ਸਰਦਾ ਨਹੀਂ। ਮੁੱਢਲੀ ਸਿਹਤ ਸੇਵਾ ਬਹੁਤ ਸਸਤੀ ਹੈ। ਸਰਕਾਰ ਉਸ ਤੇ ਖਰਚ ਨਹੀਂ ਕਰਦੀ। ਤੁਸੀਂ ਇਸ ਗੱਲ ਤੋਂ ਸਮਝੋ ਕਿ ਵਿਸ਼ਵ ਬੈਂਕ ਨੇ ਕਾਰਪੋਰੇਸ਼ਨ ਨੂੰ ਚਾਰ ਸੌ ਕਰੋੜ ਤੋਂ ਵੱਧ ਰੁਪਏ ਦਿੱਤੇ ਨਾਲੇ ਹਿਦਾਇਤ ਕੀਤੀ ਕਿ ਇਹ ਪੈਸੇ ਇਸ ਗੱਲ ਤੇ ਖਰਚ ਨਹੀਂ ਕਰਨੇ ਕਿ ਬੀਮਾਰੀ ਪੈਦਾ ਹੀ ਨਾ ਹੋਵੇ, ਸਗੋਂ ਉਹਨਾਂ ਸਹੂਲਤਾਂ ਤੇ ਖਰਚਣੇ ਹਨ ਜਦੋਂ ਬੀਮਾਰੀ ਪੈਦਾ ਹੋ ਕੇ ਵਿਗੜ ਗਈ ਹੋਵੇ ਭਾਵ ਮਸ਼ੀਨਾਂ ਨਾਲ ਟੈਸਟ ਕਰਵਾਉਣੇ ਪੈਣ, ਆਪਰੇਸ਼ਨ ਕਰਵਾਉਣੇ ਪੈਣ। ਪੈਸੇ ਖਰਚ ਕਰਨੇ ਹਨ, ਮਸ਼ੀਨਾਂ ਖਰੀਦਣ ਉਤੇ, ਆਪਰੇਸ਼ਨ ਥਿਏਟਰ ਦੇ ਸਮਾਨ ਲਈ, ਨਵੇਂ ਆਧੁਨਿਕ ਆਪਰੇਸ਼ਨ ਥਿਏਟਰ ਬਨਾਉਣ ਲਈ। ਮਸ਼ੀਨਾਂ ਕਿਥੋਂ ਖਰੀਦਣੀਆਂ ਹਨ, ਇਹ ਵੀ ਹਿਦਾਇਤਾਂ ਹਨ।

**7. ਵਿਗਿਆਨ ਦੀ ਉਚੇਰੀ ਪੜਾਈ ਕਰਨ ਦੇ ਬਾਵਜੂਦ ਜ਼ਿਆਦਾਤਰ ਡਾਕਟਰਾਂ ਦੀ ਸੋਚ ਵਿਗਿਆਨਕ ਕਿਉਂ ਨਹੀਂ ਹੁੰਦੀ ਭਾਵ ਅੰਧਵਿਸ਼ਵਾਸ਼ੀ ਕਿਉਂ ਹੁੰਦੇ ਹਨ?**

ਦਰਅਸਲ ਆਪਣੇ ਦੇਸ਼ ਵਿਚ ਸਮੁੱਚੀ ਪੜਾਈ ਹੀ ਬੇਮਕਸਦ ਹੈ। ਪੜਾਈ ਦਾ ਨਾਤਾ ਗਿਆਨ ਨਾਲ ਹੈ ਹੀ ਨਹੀਂ। ਪੜਾਈ ਦਾ ਮਤਲਬ ਬਾਊ ਹੋਣਾ, ਨੌਕਰੀ ਕਰਨਾ ਹੈ। ਪੜਾਈ ਘੱਟ ਘੱਟ ਸਾਡੇ ਲੋਕਾਂ ਨੂੰ ਤਾਂ ਸੂਝਵਾਨ ਨਹੀਂ ਬਨਾਉਂਦੀ। ਪਿਛੋਕੜ ਹੀ ਅੰਧਵਿਸ਼ਵਾਸ਼ੀ ਹੈ, ਰੱਬ ਦੇ ਸਹਾਰੇ ਤੇ ਪਾਸ ਹੋਣ, ਡਾਕਟਰੀ ਵਿਚ ਦਾਖਲਾ ਲੈਣ ਲਈ ਮੰਨਤਾਂ ਮੰਨਣੀਆਂ। ਸ਼ੁਰੂਆਤ ਹੀ ਅਜਿਹੀ ਹੁੰਦੀ ਹੈ। ਫਿਰ ਜੇ ਵਿਗਿਆਨ ਨਾਲ, ਡਾਕਟਰੀ ਪੜਾਈ ਨਾਲ, ਸਮਝ ਆ ਵੀ ਜਾਵੇ ਕਿ ਅੰਧਵਿਸ਼ਵਾਸ ਹੈ ਸਭ, ਤਾਂ ਫਿਰ ਦੂਸਰਾ ਮਕਸਦ ਸ਼ੁਰੂ ਹੋ ਜਾਂਦਾ ਹੈ- ਦਿਖਾਵੇ ਦਾ, ਲੋਕਾਂ ਵਿਚ ਪ੍ਰਚਲਿਤ ਹੋਣ ਦਾ, ਦੁਕਾਨ ਵਿਚ ਕਿਸ ਰੱਬ ਦੀ ਫੋਟੋ ਲਾ ਕੇ ਵੱਧ ਗਾਹਕ ਖਿੱਚੇ ਜਾ ਸਕਦੇ ਹਨ। ਫਿਰ ਇਕ ਫਾਇਦਾ ਹੋਰ ਕਿ 'ਮੈਂ ਤਾਂ ਦਵਾਈ ਦੇਣ ਵਾਲਾ ਹੈ, ਠੀਕ ਕਰਨ ਵਾਲਾ ਉਹ ਹੈ।' ਫੀਸ ਮੈਨੂੰ ਦੇਵੋ ਤੇ ਦੁਆ ਮੰਦਰ ਵਿਚ ਕਰੋ। ਸਭ ਤੋਂ ਵੱਡਾ ਦੁਖਾਂਤ ਹੈ ਕਿ ਜੋ ਕੁਝ ਵੀ ਸਾਡੇ ਨਾਲ ਹੁੰਦਾ ਰਿਹਾ ਹੈ, ਹੋ ਰਿਹਾ ਹੈ, ਜਿਸ ਗੱਲ ਦੇ ਅਸੀਂ ਸ਼ਿਕਾਰ ਹੁੰਦੇ ਹਾਂ ਉਸ ਦੀ ਸਮਝ ਆਉਣ ਪਿਛੋਂ, ਉਸੇ ਨੂੰ ਖੁਦ ਹਥਿਆਰ ਵਜੋਂ ਦੂਸਰਿਆਂ 'ਤੇ ਵਰਤਣ ਲੱਗ ਪੈਂਦੇ ਹਾਂ ਤੇ ਕਹਿੰਦੇ ਹਾਂ ਇਹ ਤਾਂ ਬਸ ਇਉਂ ਹੀ ਚਲੀ ਜਾਣਾ ਹੈ.........।

**8. ਮਾਨਸਿਕ ਰੋਗਾਂ ਲਈ ਤੁਸੀਂ ਕਿਸ ਨੂੰ ਜ਼ੁੰਮੇਵਾਰ ਸਮਝਦੇ ਹੋ ?**

ਸਮਾਜਿਕ ਵਾਤਾਵਰਨ ਨੂੰ। ਮੈਂ ਪਹਿਲੀ ਪੁਸਤਕ 1983 ਵਿਚ ਛਪਵਾਈ ਸੀ 'ਸਮਾਜ ਤੇ ਮਾਨਸਿਕ ਰੋਗ' ਫਿਰ ਉਸ ਦਾ ਸੋਧਿਆ ਐਡੀਸ਼ਨ ਸੀ 'ਮਨ, ਮਾਹੌਲ, ਮਨੋਰੋਗ।' ਮਤਲਬ ਸਾਡਾ ਆਲਾ ਦੁਆਲਾ ਮੁੱਖ ਭੂਮਿਕਾ ਨਿਭਾਉਂਦਾ ਹੈ। ਹੁਣ ਮਾਹੌਲ ਇਕ ਅਜਿਹੀ ਧਾਰਨਾ ਹੈ ਜੋ ਕਿ ਬਹੁਤ ਵਿਆਪਕ ਹੈ। ਪਰਿਵਾਰ, ਸਕੂਲ, ਕਾਰੋਬਾਰੀ ਅਦਾਰਾ, ਰਾਜਨੀਤਕ ਸੋਚ, ਧਾਰਮਿਕ ਅਤੇ ਨੈਤਿਕ ਕਦਰਾਂ ਕੀਮਤਾਂ, ਸਭਿਆਚਾਰਕ ਤੌਰ ਤਰੀਕੇ ਆਦਿ ਜਨਮ ਤੋਂ ਲੈਕੇ ਸ਼ਾਮ ਤਕ, ਲਗਾਤਾਰ ਸਾਨੂੰ ਪੜ੍ਹਾਉਂਦੇ। ਸਿਖਾਉਂਦੇ ਰਹਿੰਦੇ ਹਨ, ਸੰਵਾਰਦੇ ਵਿਗਾੜਦੇ ਰਹਿੰਦੇ ਹਨ। ਮੈਂ ਇਕ ਗੱਲ ਅਕਸਰ ਕਹਿੰਦਾ ਹਾਂ ਕਿ ਔਰਤ ਮਰਦ ਦੀ ਸਰੀਰਕ ਬਣਤਰ, ਹੱਡੀਆਂ ਦੇ ਸ਼ੇਪ ਸਾਈਜ਼ ਵਿਚ ਕਿਤੇ ਵੀ ਅਜਿਹਾ ਫ਼ਰਕ ਨਹੀਂ ਹੈ ਕਿ ਆਦਮੀ ਆਕੜ ਕੇ ਤੁਰੇਗਾ ਤੇ ਔਰਤ ਨੀਵੀਂ ਪਾ ਕੇ ਚੱਲੇਗੀ। ਜੇ ਔਰਤ ਗਰਦਨ ਝੁਕਾ ਕੇ ਚਲਦੀ ਹੈ ਤਾਂ ਇਸ ਦੇ ਲਈ ਉਸ ਨੂੰ ਸਾਡਾ ਮਾਹੌਲ ਤਿਆਰ ਕਰਦਾ ਹੈ। ਉਹ ਚਾਹੇ ਮਾਪਿਆਂ ਦੇ ਘਰ ਹੋਵੇ ਜਾਂ ਸਹੁਰੇ ਘਰ, ਡਰੂ ਡਰੂ ਰਹਿੰਦੀ ਹੈ। ਪੇਕੇ ਘਰ ਵੀ ਉਸ ਨੂੰ ਸਹੁਰਿਆਂ ਦਾ ਨਾਂ ਲੈ ਲੈ ਕੇ ਤਿਆਰ ਕੀਤਾ ਜਾਂਦਾ ਹੈ, 'ਮਰ ਜਾਣੀਏ, ਸਹੁਰੇ ਕੀ ਕਹਿਣਗੇ ਇਹੀ ਸਿਖਾਇਆ ਤੈਨੂੰ ਮਾਪਿਆਂ ਨੇ'। ਫਿਰ ਕਲ-ਮੂੰਹੀ, ਕੁੱਲਛਣੀ, ਬਦਚਲਣ ਆਦਿ ਵਿਸ਼ੇਸ਼ਣ ਔਰਤ ਹੀ ਭੋਗਦੀ ਹੈ। ਇਹੀ ਕਾਰਨ ਹੈ ਕਿ ਔਰਤਾਂ ਵਿਚ ਡਿਪਰੇਸ਼ਨ ਭਾਵ ਉਦਾਸੀ ਰੋਗ ਮਰਦਾਂ ਨਾਲੋਂ ਦੋ ਗੁਣਾਂ ਵੱਧ ਹੁੰਦਾ ਹੈ। ਜਦੋਂ ਵੀ ਕਿਸੇ ਮਾਨਸਿਕ ਰੋਗ ਦੀ ਤਹਿ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਜਾਵੇਗੀ ਉਸ ਵਿਚ ਤੁਹਾਨੂੰ 'ਮਾਹੌਲ' ਹੀ ਜ਼ੁੰਮੇਵਾਰ ਨਜ਼ਰ ਆਵੇਗਾ। ਪਰ ਦੁੱਖ ਦੀ ਗੱਲ ਹੈ ਕਿ ਤਹਿ ਤੱਕ ਪਹੁੰਚਣ ਦੀ ਕੋਸ਼ਿਸ਼ ਕੋਈ ਟਾਂਵਾਂ ਹੀ ਕਰਦਾ ਹੈ। ਤੁਸੀਂ ਮਨੋਰੋਗਾਂ ਲਈ ਇਸਤੇਮਾਲ ਹੁੰਦੀ ਸ਼ਬਦਾਵਲੀ ਤੋਂ ਅੰਦਾਜਾ ਲਗਾ ਸਕਦੇ ਹੋ ਕਿ ਕੀ ਕੀ ਨਾਂ ਹਨ ਬੀਮਾਰੀਆਂ ਦੇ, ਭਾਵ ਉਦਾਸੀ ਰੋਗ, ਸਨਕ ਰੋਗ, ਡਰ ਰੋਗ, ਸ਼ੱਕ ਆਦਿ। ਤੁਸੀਂ ਗੌਰ ਨਾਲ ਦੇਖੋ ਤੇ ਸੋਚੋ ਕਿ ਇਹ ਰੋਗ ਨਹੀਂ ਹਨ ਇਹ ਲੱਛਣ ਹਨ। ਜਿਵੇਂ ਕੋਈ ਆਕੇ ਕਹੇ ਕਿ ਮੈਨੂੰ ਬੁਖਾਰ ਹੋਇਆ ਹੈ ਤਾਂ ਇਹ ਲੱਛਣ ਹੋਇਆ। ਇਸ ਦੇ ਆਧਾਰ ਤੇ ਬੀਮਾਰੀ ਲੱਭਣੀ ਹੈ ਕਿ ਬੁਖਾਰ ਮਲੇਰੀਏ ਕਰਕੇ ਹੈ, ਟਾਈਫਾਇਡ ਕਾਰਨ ਜਾਂ ਟੀ.ਬੀ. ਕਾਰਨ ਜਾਂ ਕਿਸੇ ਹੋਰ ਕਾਰਨ, ਤਾਂ ਹੀ ਇਲਾਜ ਸ਼ੁਰੂ ਹੋਵੇਗਾ। ਹੁਣ ਮਾਨਸਿਕ ਰੋਗਾਂ ਵਿੱਚ ਲੱਛਣ ਹੀ ਬੀਮਾਰੀ ਦਾ ਨਾਂ ਹਨ। ਉਦਾਸੀ ਲੱਛਣ ਹੈ, ਜੋ ਮਰੀਜ਼ ਦੱਸਦਾ ਹੈ। ਉਦਾਸੀ ਕਿਉਂ ਹੈ ਇਹ ਡਾਕਟਰ ਨੇ ਲਭਣਾ ਹੈ। ਇਹ ਕੰਮ, ਮਨੋਰੋਗਾਂ ਵਿਚ ਔਖਾ ਹੈ। ਇਹ ਨਹੀਂ ਹੁੰਦਾ। ਹੁਣ ਜੇ ਬੀਮਾਰੀ ਹੀ ਨਹੀਂ ਪਤਾ ਤਾਂ ਇਲਾਜ ਕੀ ਹੋਵੇਗਾ ?

**9. ਸਾਡੇ ਸਮਾਜ ਵਿਚ ਮਾਨਸਿਕ ਰੋਗੀਆਂ ਦੀ ਗਿਣਤੀ ਵਿਚ ਦਿਨੋ-ਦਿਨ ਵਾਧਾ ਕਿਉਂ ਹੋ ਰਿਹਾ ਹੈ ?**

ਤੁਹਾਡਾ ਇਹ ਸਵਾਲ ਹੀ ਪਹਿਲੀ ਗੱਲ ਨੂੰ ਹੋਰ ਸਪਸ਼ਟ ਕਰਨ ਵਿਚ ਸਹਾਈ ਹੁੰਦਾ ਹੈ ਕਿ ਮਾਨਸਿਕ ਰੋਗਾਂ ਦਾ ਸਿੱਧਾ ਸਬੰਧ ਮਾਹੌਲ ਨਾਲ ਹੈ। ਮਾਨਸਿਕ ਰੋਗਾਂ ਦੇ ਵਧਣ ਦਾ ਕਾਰਨ ਹੈ ਕਿ 'ਮਾਹੌਲ' ਉਸੇ ਤਰ੍ਹਾਂ ਦਾ ਜਾਰੀ ਹੈ ਜਾਂ ਕਹਿ ਲਵੋ ਦਿਨ ਬ ਦਿਨ ਖਰਾਬ ਹੋ ਰਿਹਾ ਹੈ ਭਾਵ ਮਾਨਸਿਕ ਰੋਗਾਂ ਨੂੰ ਵਧਾਉਣ ਵਾਲਾ। ਮਾਨਸਿਕ ਰੋਗਾਂ ਦੇ ਮੰਨੇ ਪ੍ਰਮੰਨੇ ਮਾਹਿਰ ਡਾਕਟਰ ਵਿਦਿਆ ਸਾਗਰ ਆਪਣੇ ਕਿੱਤੇ ਪ੍ਰਤੀ ਬੜੇ ਨਿਸ਼ਠਾਵਾਨ ਸਨ। ਇਕ ਵਾਰੀ ਕਿਸੇ ਵਿਅਕਤੀ ਨੇ ਉਹਨਾਂ ਨੂੰ ਸਵਾਲ ਕੀਤਾ ਕਿ ਮਰੀਜ਼ ਤੁਹਾਡੇ ਕੋਲ ਆ ਕੇ ਠੀਕ ਹੋ ਜਾਂਦੇ ਹਨ, ਪਰ ਜਦੋਂ ਠੀਕ ਹੋ ਕੇ ਜਾਂਦੇ ਹਨ ਤਾਂ ਮਹੀਨੇ ਦੋ ਚਾਰ ਮਗਰੋਂ ਫਿਰ ਵਪਸ ਆ ਜਾਂਦੇ ਹਨ ਉਹ ਕਿਉਂ ? ਡਾਕਟਰ ਵਿਦਿਆਸਾਗਰ ਦਾ ਜੁਆਬ ਸੀ, "ਜਿਸ ਮਾਹੌਲ ਵਿਚ ਮਾਨਸਿਕ ਰੋਗ ਪੈਦਾ ਹੁੰਦਾ ਹੈ, ਜੇ ਉਹ ਉਸੇ ਤਰ੍ਹਾਂ ਰਹੇਗਾ ਤਾਂ ਮਰੀਜ ਨੇ ਵਾਪਸ ਆਉਣਾ ਹੀ ਹੈ, ਉਹ ਤਾਂ ਮੈਂ ਨਹੀਂ ਬਦਲ ਸਕਦਾ।" ਮਰੀਜਾਂ ਦਾ ਸਰਵੇਖਣ ਕਰਕੇ ਦੇਖੋ ਮਹੀਨੇ ਦੇ ਕੁਲ ਮਰੀਜ਼ਾਂ ਵਿਚੋਂ ਅੱਸੀ ਫੀਸਦੀ ਪੁਰਾਣੇ ਮਰੀਜ ਹੋਣਗੇ ਤੇ ਵੀਹ ਫੀਸਦੀ ਨਵੇਂ ਅਤੇ ਉਹ ਵੀ ਨਾਲ ਹੀ ਜੁੜਦੇ ਜਾਣਗੇ। ਨਵੇਂ ਮਰੀਜ਼ਾਂ ਵਿਚ ਵਾਧਾ ਹੋ ਰਿਹਾ ਹੈ ਕਿਉਂਕਿ ਜੋ ਸਭਿਆਚਾਰ ਸਾਰੀ ਦੁਨੀਆਂ ਵਿਚ ਪੈਦਾ ਹੋ ਰਿਹਾ ਹੈ ਉਹ ਮਾਨਸਿਕ ਸ਼ਾਂਤੀ ਵਾਲਾ ਨਹੀਂ ਹੈ। ਇਕ ਰਿਪੋਰਟ ਮੁਤਾਬਕ ਇਸ ਨਵੀਂ ਸਦੀ ਦੀ ਦੁਨੀਆਂ ਦੀ ਨੰਬਰ ਇਕ ਬੀਮਾਰੀ ਉਦਾਸੀ ਰੋਗ ਹੋਵੇਗੀ ਜਦੋਂ ਕਿ ਅੱਜ ਦਿਲ ਦੀਆਂ ਬੀਮਾਰੀਆਂ ਪਹਿਲੇ ਨੰਬਰ ਤੇ ਹਨ।

**10. 'ਉਦਾਸੀ' ਤਾਂ ਇਕ ਲੱਛਣ ਹੈ, ਜਿਵੇਂ ਤੁਸੀਂ ਕਿਹਾ। ਇਸ ਦਾ ਮੂਲ ਕਾਰਨ ਤੁਸੀਂ ਕੀ ਸਮਝਦੇ ਹੋ ?**

ਉਦਾਸੀ ਰੋਗ ਦਾ ਮੂਲ ਕਾਰਨ ਸਮਝਣਾ ਹੋਵੇ ਤਾਂ ਇਹ ਕਹਿ ਸਕਦੇ ਹਾਂ ਕਿ - 'ਕਿਸੇ ਪਿਆਰੇ ਜਾਂ ਪਿਆਰੀ ਵਸਤੂ ਦਾ ਖੁੰਝ ਜਾਣਾ।' ਹੁਣ ਤੁਸੀਂ ਇਸ ਗੱਲ ਤੋਂ ਅੰਦਾਜਾ ਲਾਉ ਕਿ ਮਨੁੱਖ ਨੇ ਕਿੰਨੀਆਂ ਹੀ ਪ੍ਰਾਪਤੀਆਂ ਕੀਤੀਆਂ ਹਨ। ਅਣਗਿਣਤ ਪ੍ਰਾਪਤੀਆਂ ਅਤੇ ਉਦਾਸੀ ਰੋਗ ਦਾ ਮੇਲ, ਇਕ ਵਿਰੋਧੀ ਗੱਲ ਹੀ ਹੈ ਜਾਂ ਕਹੀਏ ਕਿ ਇਹਨਾਂ ਪ੍ਰਾਪਤੀਆਂ ਰਾਹੀਂ ਕਿਤੇ ਕੁਝ ਖੁੰਝ ਗਿਆ ਹੈ, ਗੁੰਮ ਹੋ ਗਿਆ ਹੈ। ਅਚੇਤ ਮਨ ਵਿੱਚ, ਮਨੁੱਖ ਇਹਨਾਂ ਪ੍ਰਾਪਤੀਆਂ ਤੋਂ ਨਾ ਖੁਸ਼ ਹੈ ਅਤੇ ਜਿਸ ਖੁਸ਼ੀ ਦਾ ਪ੍ਰਗਟਾਵਾ ਉਹ ਖਾ, ਪਾ, ਹੰਡਾ ਕੇ ਕਰ ਰਿਹਾ ਹੈ, ਉਹ ਸਿਰਫ਼ ਦਿਖਾਵਾ ਹੈ, ਖੋਖਲਾਪਣ ਹੈ। ਮਨੋਵਿਗਿਆਨੀ ਇਹਨਾ ਪ੍ਰਵਿਰਤੀਆਂ ਨੂੰ ਉਦਾਸੀ ਰੋਗ ਦਾ ਰੂਪ ਹੀ ਮੰਨਦੇ ਹਨ।



**11. ਡਾਕਟਰੀ ਖੇਤਰ ਨਾਲ ਜੁੜੇ ਲੋਕ ਸੁਆਹ ਦੀਆਂ ਪੁੜੀਆਂ, ਹੱਥ ਹਥੌਲਿਆਂ ਤੇ ਜਾਦੂ-ਮੰਤਰਾਂ ਨਾਲ ਇਲਾਜ ਕਰਨ ਦਾ ਦਾਅਵਾ ਕਰਨ ਵਾਲੇ ਸਾਧ ਸਿਆਣਿਆਂ ਖਿਲਾਫ ਸੰਵਿਧਾਨਕ ਨਿਯਮਾਂ ਅਨਸਾਰ ਕਾਰਵਾਈ ਕਰਨ ਦੀ ਮੰਗ ਕਿਓਂ ਨਹੀਂ ਕਰਦੇ ?**

ਤੁਸੀਂ ਡਾਕਟਰੀ ਦੇ ਵਪਾਰੀਕਰਨ ਬਾਰੇ ਸਵਾਲ ਕੀਤਾ ਸੀ ਇਸ ਲੜੀ ਦਾ ਹੀ ਹਿੱਸਾ ਹੈ ਇਹ ਵੀ। ਵਪਾਰੀ ਕਦੇ ਕਿਸੇ ਨਾਲ ਨਹੀਂ ਵਿਗਾੜਦਾ। ਇਸ ਲਈ ਜਥੇਬੰਦਕ ਸੰਵਿਧਾਨਕ ਮੰਗ ਦਾ ਸਵਾਲ ਹੀ ਪੈਦਾਨਹੀਂ ਹੁੰਦਾ। ਨਾਲੇ ਜਿਉਂ ਜਿਉਂ ਵਿਅਕਤੀ ਜ਼ਿਆਦਾ ਪੜੀ ਜਾਂਦਾ ਹੈ, ਇੱਕਲਾ ਹੋਈ ਜਾਂਦਾ ਹੈ, ਜਥੇਬੰਦੀ ਦਾ ਸੰਕਲਪ ਹੀ ਨਹੀਂ ਰਹਿੰਦਾ ਉਸ ਵਿਚ। ਜੇ ਇਸ ਤਰ੍ਹਾਂ ਦੀ ਕੋਈ ਮੰਗ ਹੋਵੇਗੀ ਵੀ ਜਿਵੇ ਕਿ ਪਿੰਡਾਂ ਦੇ ਆਰ. ਐਮ. ਪੀ., ਡਾਕਟਰਾਂ ਤੋਂ ਹੀ ਸਿੱਖੇ ਪ੍ਰੈਕਟੀਸ਼ਨਰਾਂ ਖਿਲਾਫ਼ ਹੋਈ ਹੈ ਤਾਂ ਉਸ ਵਿਚ ਵੀ ਹੁਣ ਉਹਨਾਂ ਸਾਹਮਣੇ ਆਪਣੇ ਖੇਤਰ ਵਿਚ ਘਾਟ ਹੁੰਦੀ ਲਗਦੀ ਹੈ ਕਿਉਂਕਿ ਐਮ.ਬੀ.ਬੀ.ਐਸ. ਡਾਕਟਰਾਂ ਦੀ ਵੱਧ ਰਹੀ ਗਿਣਤੀ ਕਾਰਨ, ਹੁੱਣ ਉਹਨਾਂ ਦੀ ਪਹੁੰਚ ਕਸਬਿਆਂ ਤੱਕ ਹੁੰਦੀ ਜਾ ਰਹੀ ਹੈ। ਆਪਣੀ ਮਾਰਕੀਟ ਦਾ ਖਤਰਾ ਹੈ। ਦਰਅਸਲ ਜੇ ਵਿਗਿਆਨਕ ਆਧਾਰ ਤੇ ਐਮ.ਬੀ.ਬੀ.ਐਸ. ਡਾਕਟਰਾਂ ਦੇ ਇਲਾਜ ਜਾਂ ਦਵਾਈ ਦੀ ਜਾਂਚ ਕੀਤੀ ਜਾਵੇ ਤਾਂ ਨੱਬੇ ਫੀਸਦੀ ਡਾਕਟਰ ਵਿਗਿਆਨਕ ਢੰਗ ਨਾਲ ਦਵਾਈਆਂ ਨਹੀਂ ਦਿੰਦੇ। ਬਗੈਰ ਮਤਲਬ ਟੀਕੇ ਲਗਾਉਣੇ, ਗੁਲੂਕੋਸ਼ ਦੀਆਂ ਬੋਤਲਾਂ ਚੜ੍ਹਾਉਣੀਆਂ ਤੇ ਕਈ ਕਈ ਦਵਾਈਆਂ ਇੱਕਠੀਆਂ ਸ਼ੁਰੂ ਕਰਨੀਆਂ ਆਦਿ ਇਸ ਦੇ ਪ੍ਰਮਾਣ ਨੇ। ਹੁਣ ਤਾਂ ਹੋਰ ਹੀ ਨਵਾਂ ਰੂਪ ਅਖਤਿਆਰ ਹੋ ਗਿਆ ਹੈ। ਮੈਂ ਕਿਹਾ ਕਰਦਾਂ, ਅੱਜ ਡਾਕਟਰੀ ਲਈ ਸਿਰਫ਼ ਐਮ.ਬੀ.ਬੀ.ਐਸ. ਦਾ ਲੇਬਲ ਲੁੜੀਂਦਾ ਹੈ। ਮਰੀਜ਼ ਆਂਦਾ ਹੈ ਤਾਂ ਉਸ ਨੂੰ ਟੈਸਟਾਂ ਦੀ ਲਿਸਟ ਫੜਾ ਦਿੱਤੀ ਜਾਦੀ ਹੈ; ਖੂਨ, ਪੇਸ਼ਾਬ, ਅਲਟਰਾ-ਸਾਉਂਡ, ਕੈਟ-ਸਕੈਨ, ਐਮ ਆਰ. ਆਈ, ਈ.ਸੀ.ਜੀ., ਟੀ.ਐਮ.ਟੀ., ਈ.ਈ.ਜੀ., ਐਂਜੀਉਗਰਾਫੀ ..........। ਇਸ ਦੇ ਨਾਲ ਹੀ ਡਾਕਟਰ ਕੋਲ ਬੀਮਾਰੀ ਦਾ ਨਾਂ ਪਹੁੰਚ ਜਾਂਦਾ ਹੈ ਤੇ ਉਸ ਤੋਂ ਪਹਿਲਾਂ ਹੀ ਮੈਡੀਕਲ ਰਿਪਰਜ਼ੈਂਟੇਟਿਵ ਬੈਠਾ ਹੁੰਦਾ ਹੈ ਜੋ ਗੁਜ਼ਾਰਿਸ਼ ਕਰਦਾ ਹੈ, ਤਰਲੇ ਕਢਦਾ, ਕਮਿਸ਼ਨ ਦਿੰਦਾ ਹੈ। ਡਾਕਟਰ ਸਿਰਫ ਐਮ.ਬੀ.ਬੀ.ਐਸ. ਦੇ ਲੇਬਲ ਹੋਣ ਦੇ ਸਿਰ 'ਤੇ ਮਰੀਜ਼ ਤੋਂ, ਟੈਸਟ ਲਬਾਰਟੀਆਂ ਤੋਂ, ਦਵਾਈ ਦੀਆਂ ਕੰਪਨੀਆਂ ਤੋਂ, ਕੈਮਿਸਟਾਂ ਤੋਂ ਆਪਣੇ ਕਮੀਸ਼ਨ/ ਸ਼ੇਅਰ ਲੈਂਦਾ ਹੈ। ਅੱਜ ਕੋਈ ਨਵੇਕਲਾ ਹੀ ਡਾਕਟਰ ਹੋਵੇਗਾ ਜੋ ਆਪਣੀ 'ਕਲੀਨਿਕਲ ਸੈਂਸ' ਨਾਲ ਮਰੀਜ ਦਾ ਇਲਾਜ ਕਰਦਾ ਹੋਵੇਗਾ।

ਤੁਸੀਂ ਹੱਥ ਹਥੌਲਿਆਂ, ਜਾਦੂ ਟੂਣਿਆਂ ਦੇ ਖਿਲਾਫ਼ ਆਵਾਜ਼ ਬੁਲੰਦ ਕਰਨ ਦੀ ਗੱਲ ਕੀਤੀ ਹੈ, ਉਸ ਦਾ ਇਕ ਕਾਰਨ ਜਿੰਦਗੀ ਵਿਚ ਫੈਲੀ ਅਨਿਸ਼ਚਿਤਤਾ ਹੈ ਤੇ ਅਨਿਸ਼ਚਤਤਾ ਦਾ ਆਧਾਰ ਅਨਪੜ੍ਹਤਾ ਹੈ। ਸਾਨੂੰ ਪਤਾ ਹੈ ਕਿ ਬਲੱਡ ਪ੍ਰੈਸ਼ਰ ਦਾ ਕਿਸੇ ਕੋਲ ਕੋਈ ਇਲਾਜ ਨਹੀਂ। ਇਹ ਠੀਕ ਨਹੀਂ ਹੋ ਸਕਦੀ, ਕਾਬੂ ਵਿਚ ਰਹਿ ਸਕਦੀ ਹੈ। ਆਦਮੀ ਆਪਦੀ ਰੋਜਮਰ੍ਹਾ ਦੀ ਰੁਟੀਨ ਵਿਚ ਕੁਝ ਰਦੋਬਦਲ ਕਰਕੇ, ਕੁਝ ਖੁਰਾਕ ਨੂੰ ਸੁਧਾਰ ਕੇ ਜਾਂ ਕੋਈ ਇਕ ਅੱਧੀ ਗੋਲੀ ਖਾਕੇ, ਇਕ ਸਹਿਜ ਅਤੇ ਆਮ ਤੰਦਰੁਸਤ ਬੰਦੇ ਵਰਗੀ ਜਿੰਦਗੀ ਜੀ ਸਕਦਾ ਹੈ, ਪਰ ਇਹ ਸਭ ਕੁਝ ਦੱਸੇ ਕੌਣ ? ਕੋਈ ਨਹੀਂ ਦੱਸਦਾ। ਮਰੀਜ਼ ਜੇ ਪੁੱਛੇ ਵੀ ਤਾਂ ਸਾਡੇ ਡਾਕਟਰਾਂ ਨੂੰ ਮੈਂ ਖੁਦ ਕਹਿੰਦੇ ਸੁਣਿਆ ਹੈ, " ਮੈਂ ਐਮ.ਬੀ.ਬੀ.ਐਸ ਨੂੰ ਪੰਜ ਸਾਲ ਲਾਏ, ਇਕ ਸਾਲ ਟ੍ਰੇਨਿੰਗ, ਇਕ ਸਾਲ ਹਾਊਸ ਜਾਬ, ਤਿੰਨ ਸਾਲ ਐਮ.ਡੀ., ਪੰਦਰਾਂ ਸਾਲਾਂ ਦਾ ਤਜ਼ਰਬਾ ਤੇ ਤੂੰ ਕਹਿਣੈ ਮੈਂ ਤੈਨੂੰ ਪੰਜਾਂ ਮਿੰਟਾਂ ਵਿਚ ਸਮਝਾ ਦਿਆਂ ? ਜਾ ਚੁਪਚਾਪ ਦਵਾਈ ਖਾ।" ਫਿਰ ਲੋਕ ਭਟਕਣਗੇ ਹੀ। ਡਾਕਟਰ ਬਦਲਣਗੇ। ਪੈਥੀ ਬਦਲਣਗੇ। ਦੇਸੀ, ਹੋਮਿਓਪੈਥੀ, ਚੁੰਬਕੀ, ਆਕੂਪੰਚਰ, ਬੱਸਾਂ ਵਿੱਚ ਮੁੰਦਰੀਆਂ ਤੇ ਫਿਰ ਹੱਥ ਹਥੌਲੇ ਤੇ ਜਾਦੂ ਟੂਣੇ। ਮੁੰਡਾ ਅਤੇ ਕੁੜੀ ਪੈਦਾ ਹੋਣ ਦੀ ਵਿਗਿਆਨਕ ਪ੍ਰਕਿਰਿਆ ਨੂੰ ਸਮਝਣ ਵਾਲੇ ਖੁਦ ਤੁਰੇ ਫਿਰਦੇ ਹਨ ਮੰਦਰਾਂ, ਮਸੀਤਾਂ, ਡੇਰਿਆਂ ਵਿਚ। ਜੇ ਕਿਸੇ ਨੂੰ ਪੁੱਛ ਹੀ ਲਵੋ ਤਾਂ ਕਈ ਸੂਝਵਾਨ ਕਹਿਣਗੇ 'ਯਾਰ ਮੈਨੂੰ ਤਾਂ ਪਤਾ ਹੈ, ਪਰ ਪਰਿਵਾਰ ਵਾਲਿਆਂ ਨੂੰ ਜੇ ਤਸੱਲੀ ਹੁੰਦੀ ਹੋਵੇ ਤਾਂ ਕੀ ਹਰਜ ਹੈ। ਦੱਸ ਫਿਰ ਕੀ ਕਰੀਏ ? ' ਹੁਣ ਸਵਾਲ ਹੈ 'ਕੀ ਕਰੀਏ?' ਆਪਾਂ ਪਹਿਲਾਂ ਵੀ ਗੱਲ ਕੀਤੀ ਸੀ ਕਿ ਪੜ੍ਹਾਈ ਸਾਰੀ ਬੇਮਕਸਦ ਹੈ। ਜੇ ਘਰ ਵਿਚ ਇਕ ਪੜ੍ਹ ਗਿਆ ਤਾਂ ਉਸ ਦਾ ਫ਼ਰਜ ਬਣਦਾ ਹੈ ਕਿ ਉਹ ਸਮਝਾਵੇ, ਪਰ ਜੇ ਉਸਨੂੰ ਸਕੂਲੋਂ ਵਿਗਿਆਨਕ ਸੋਚ ਮਿਲੇ ਤਾਂ ਹੀ।

ਨਾਲੇ ਹੋਰ, ਕਿ ਕੌਣ ਮੰਗ ਕਰੇ ਇਹਨਾਂ ਖਿਲਾਫ ਜਦੋਂ ਸਿਆਸੀ ਲੋਕ, ਕਾਨੂੰਨ ਬਣਾਉਣ ਵਾਲੇ, ਪਾਲਸੀ ਮੇਕਰ, ਖੁਦ ਆਪਣਾ ਭਵਿੱਖ ਇਹਨਾ ਕੋਲ ਪੁਛਦੇ ਹਨ। ਕਹਿਣ ਦਾ ਮਤਲਬ ਜਿਹਨਾਂ ਨੇ ਮਾਰਗ ਦਰਸ਼ਕ ਬਨਣਾ ਹੈ, ਜਿਹਨਾਂ ਦੀ ਸਮਾਜ ਵਿਚ ਮਾਸ ਅਪੀਲ ਹੈ, ਉਹ ਖੁਦ ਇਹਨਾਂ ਡੇਰਿਆਂ ਤੇ ਜਾਂਦੇ ਹਨ। ਆਮ ਲੋਕ ਤਾਂ ਇਹਨਾਂ ਪਿੱਛੇ ਜਾਣਗੇ ਹੀ। ਸਹੀ ਗੱਲ ਤਾਂ ਇਹ ਹੈ ਕਿ ਕਹਿੰਦੇ ਕਹਾਉਂਦੇ 'ਮਾਰਗ ਦਰਸ਼ਕ' ਜਿਹਨਾਂ ਵਿਚ ਡਾਕਟਰ ਦੀ ਵੀ ਮਾਸ-ਅਪੀਲ ਹੁੰਦੀ ਹੈ, ਨਹੀਂ ਚਾਹੁੰਦੇ ਕਿ ਲੋਕ ਸਿੱਧੇ ਰਾਹ ਤੁਰਨ।

**12. ਤੁਸੀਂ ਹੁਣ ਤੱਕ ਕਿੰਨੀਆਂ ਪੁਸਤਕਾਂ ਪੰਜਾਬੀ ਸਾਹਿਤ ਜਗਤ ਦੀ ਝੋਲੀ ਪਾ ਚੁੱਕੇ ਹੋ ?**

ਮੌਲਿਕ ਅਤੇ ਸੰਪਾਦਿਤ ਪੁਸਤਕਾਂ ਮਿਲਾ ਕੇ ਹੁਣ ਤੱਕ ਚਾਲੀ ਤੋਂ ਵੱਧ ਪੁਸਤਕਾਂ ਛਪ ਚੁੱਕੀਆਂ ਹਨ। ਸਿਹਤ ਅਤੇ ਮਨੋਵਿਗਿਆਨ ਸਬੰਧੀ - *ਸਮਾਜ ਅਤੇ ਮਾਨਸਿਕ ਰੋਗ ਅਤੇ ਮਨ, ਮਾਹੌਲ ਮਨੋਰੋਗ, ਨਸ਼ੇ ਬੀਮਾਰ ਸਮਾਜ ਦਾ ਲੱਛਣ, ਸਿਹਤ ਅਤੇ ਵਹਿਮ ਭਰਮ, ਦਵਾਈਆਂ ਨੂੰ ਹਾਰ, ਆਓ ਸਿਹਤ ਦੀਆਂ ਗੱਲਾਂ ਤਹਿਤ ਸੂਗਰ ਰੋਗ ਨਾਲ ਸਿਹਤਮੰਦ ਜ਼ਿੰਦਗੀ, ਬਲੱਡਪ੍ਰੈਸ਼ਰ ਨੂੰ ਕਾਬੂ ਹੇਠ ਰੱਖੋ, ਏਡਜ਼ ਅਤੇ ਐਚ.ਵੀ. ਕੈਂਸਰ, ਸਿਹਤ ਕੀ ਹੈ ? ਬੱਚਿਆਂ ਲਈ ਹਿਫ਼ਾਜਤੀ ਟੀਕੇ* ਆਦਿ। ਮੌਲਿਕ ਸਾਹਿਤਕ ਪੁਸਤਕ ਵਿਚੋਂ ਤਿੰਨ ਪੁਸਤਕਾਂ ਕਵਿਤਾ ਦੀਆਂ ਹਨ। *ਮੈਂ ਔਰ ਤੁਮ, ਸਿਰਫ ਏਕ ਦਿਨ, ਪਾਂਚਵੇਂ ਪਹਿਰ ਕੀ ਔਰ*, ਮਿੰਨੀ ਕਹਾਣੀਆਂ ਦੀ ਪੁਸਤਕ *ਬੇੜੀਆਂ*, ਕਹਾਣੀਆਂ ਦੀ ਪੁਸਤਕ *ਤਾਜ ਤੋਂ ਫੁਟਪਾਥ ਤੱਕ*। ਇਕ ਵਾਰਤਕ ਦੀ ਪੁਸਤਕ ਹੈ *ਇਕ ਕਿਤਾਬ ਦਾ ਜਨਮ*। ਸੰਪਾਦਿਤ ਪੁਸਤਕਾਂ ਵਿਚੋਂ ਪੰਜਾਬ ਦੁਖਾਂਤ, ਵਹਿਮਾਂ ਭਰਮਾਂ ਦੇ ਖਿਲਾਫ, ਔਰਤ ਦੀ ਦੁਰਦਸ਼ਾ ਨੂੰ ਲੈ ਕੇ ਅਤੇ ਇਸੇ ਤਰ੍ਹਾਂ ਹੋਰ ਸਮਾਜਿਕ ਵਿਸ਼ਿਆਂ ਨੂੰ ਲੈ ਕੇ ਮਿੰਨੀ ਕਹਾਣੀਆਂ, ਕਹਾਣੀਆਂ, ਕਵਿਤਾਵਾਂ ਦੀਆਂ ਤਕਰੀਬਨ ਦੋ ਕੁ ਦਰਜਨ ਪੁਸਤਕਾਂ ਹਨ। *ਭਗਤ ਸਿੰਘ ਵੀਹਵੀਂ ਸਦੀ ਦਾ ਮਹਾਂ-ਨਾਇਕ, ਲੂਸੁਨ ਰਚਨਾ ਪ੍ਰਕ੍ਰਿਆ ਬਾਰੇ, ਦੇਸ਼ ਅਤੇ ਆਤਮ ਨਿਰਭਰਤਾ ਲਈ ਵਿਗਿਆਨ* ਆਦਿ ਕੁਝ ਹੋਰ ਕਿਤਾਬਚੇ ਹਨ। ਭਾਅ ਜੀ ਗੁਰਸ਼ਰਨ ਸਿੰਘ ਹੋਰਾਂ ਨਾਲ ਰਲ ਕੇ ਲੋਕ ਪੱਖੀ ਸਾਹਿਤ ਦੀ ਲੜੀ ਸ਼ੁਰੂ ਕੀਤੀ ਹੈ ਜਿਸ ਵਿਚ ਚੋਣਵੀਆਂ ਕਹਾਣੀਆਂ ਦੀ ਪੁਸਤਕ ਛਾਪੀ ਹੈ ਤੇ *ਖੁਰਦੀਆਂ ਕੰਧਾਂ* ਨਾਂ ਹੇਠ ਮਿੰਨੀ ਕਹਾਣੀਆਂ ਦੀ ਪੁਸਤਕ ਛਾਪੀ ਹੈ। ਮਾਸਿਕ ਪੱਤਰ 'ਚਿੰਤਕ' ਵੀ ਭਾਅ ਜੀ ਨਾਲ ਰਲ ਕੇ ਕੱਢ ਰਹੇ ਹਾਂ ਅਤੇ ਪਿਛਲੇ ਬਾਰਾਂ ਸਾਲਾਂ ਤੋਂ ਤ੍ਰੈਮਾਸਿਕ ਪਤ੍ਰਿਕਾ ਮਿੰਨੀ ਲਗਾਤਾਰ ਛਪ ਰਹੀ ਹੈ।

**13. ਕੀ ਪੰਜਾਬੀ ਵਿਚ ਸਚਮੁੱਚ ਹੀ ਪਾਠਕਾਂ ਦੀ ਘਾਟ ਹੈ ?**

ਇਸ ਦਾ ਜੁਆਬ ਸਧਾਰਨ ਹਾਂ, ਜਾਂ ਨਾਂਹ ਨਹੀਂ ਹੋ ਸਕਦਾ। ਦੋਹਾਂ ਹਾਲਤਾਂ ਵਿਚ ਪਿਛੋਕੜ ਜਾਨਣ ਦੀ ਲੋੜ ਹੈ ਜਿਸ ਦਾ ਸੁਚੇਤ ਉਪਰਾਲਾ ਨਹੀਂ ਹੋਇਆ। ਟੀ.ਵੀ. ਅਤੇ ਕੈਸਟ ਇੰਡਸਟਰੀ ਇੰਨੀ ਵਧੀ ਹੈ, ਇਸ ਤੋਂ ਸਬਕ ਲਿਆ ਜਾ ਸਕਦਾ ਸੀ ਅਤੇ ਅਜੇ ਵੀ ਲਿਆ ਜਾ ਸਕਦਾ ਹੈ। ਪਾਠਕਾਂ ਦੀ ਘਾਟ ਤਾਂ ਇਸ ਦੀ ਆਮਦ ਤੋਂ ਪਹਿਲਾਂ ਹੀ ਮਹਿਸੂਸ ਹੋਣ ਲੱਗੀ ਸੀ। ਪਰ ਪਹਿਲਾ ਕਾਰਨ ਹੈ ਅੱਖਰ ਗਿਆਨ ਦੀ ਘਾਟ ਤੇ ਦੂਸਰੇ ਪਾਸੇ ਪੁਸਤਕਾਂ ਦਾ ਜਿਆਦਾ ਮੁੱਲ। ਪੁਸਤਕਾਂ ਦੇ ਪ੍ਰਚਾਰ ਦੀ ਘਾਟ ਹੋਣੀ ਵੀ ਇਕ ਕਾਰਨ ਹੈ, ਪਰ ਇਸ ਦੀ ਅਹਿਮੀਅਤ ਤਾਂ ਫਿਰ ਹੀ ਹੋਵੇਗੀ ਜੇ ਪੁਸਤਕਾਂ ਪਾਠਕਾਂ ਤੱਕ ਪਹੁੰਚਾਉਣ ਦਾ ਫਿਕਰ

ਹੋਵੇ। ਭਾਸ਼ਾ ਵਿਭਾਗ ਨੇ ਸਸਤੀਆਂ ਅਤੇ ਪ੍ਰਚਲਿਤ ਸਾਹਿਤ ਛਾਪਣ ਦੀ ਸ਼ੁਰੂਆਤ ਕੀਤੀ, ਪਰ ਨਾ ਕਿਤੇ ਪਹੁੰਚਾਈਆਂ ਨਾ ਪ੍ਰਚਾਰ ਕੀਤਾ। ਲੋਕਾਂ ਨੂੰ ਕਿਵੇਂ ਪਤਾ ਚੱਲੇ ? ਕੈਸਟਾਂ ਪਿੰਡ ਪਿੰਡ ਮਿਲਦੀਆਂ ਹਨ। ਪੁਸਤਕਾਂ ਦੀਆਂ ਦੁਕਾਨਾਂ ਜਿਲ੍ਹਾ ਪੱਧਰ ਤੇ ਵੀ ਨਹੀਂ ਹਨ। ਸਵਾਲ ਇਹ ਵੀ ਹੈ ਪਾਠਕ ਪੈਦਾ ਕਿਥੋਂ ਹੋਣੇ ਹਨ ਅਸੀਂ ਕਦੀ ਨਹੀਂ ਵਿਚਾਰਿਆ। ਬੱਚਿਆਂ ਨੂੰ ਪੜ੍ਹਨ ਦੀ ਆਦਤ ਪਾਵਾਂਗੇ ਤਾਂ ਹੀ ਉਹ ਵੱਡੇ ਹੋ ਕੇ ਚੰਗੇ ਪਾਠਕ ਬਨਣਗੇ । ਪਰ ਵਿਰਲੇ ਹੀ ਮਾਪੇ ਹੋਣਗੇ ਜੋ ਆਪਦੇ ਬੱਚਿਆਂ ਨੂੰ ਸਿਲੇਬਸ ਤੋਂ ਬਾਹਰ ਕੁਝ ਪੜ੍ਹਨ ਲਈ ਪ੍ਰੇਰਿਤ ਕਰਦੇ ਹੋਣਗੇ। ਨਹੀਂ, ਸਗੋਂ ਝਿੜਕਣਗੇ। ਅੱਜ ਟੀ.ਵੀ. ਨੇ ਸਾਡੇ ਘਰ ਵਿਚ ਪ੍ਰਵੇਸ਼ ਕੀਤਾ ਹੈ। ਮਾਂ ਪਿਉ ਚਿੰਤਤ ਹਨ, ਪਰ ਇਸ ਤੇ ਰੋਕ ਕਿਉਂ ਨਹੀਂ ਲਾਉਂਦੇ। ਉਹਨਾਂ ਨੂੰ ਲਗਦਾ ਹੈ ਇਹ ਸੰਭਵ ਨਹੀਂ। ਫਿਰ ਉਹ ਪੁਸਤਕਾਂ ਪੜ੍ਹਨ ਦੀ ਚੇਟਕ ਵੀ ਤਾਂ ਲਾ ਸਕਦੇ ਸਨ/ਹਨ। ਉਸ ਵਿਚ ਸਗੋਂ ਫਾਇਦਾ ਹੈ ਕਿ ਮਾਪੇ ਖੁਦ ਵਿਸ਼ਿਆਂ ਦੀ ਚੋਣ ਕਰਕੇ ਲਿਆ ਸਕਦੇ ਹਨ। ਪਰ ਤਾਂ ਹੀ ਜੇ ਉਹਨਾਂ ਨੂੰ ਕਿਤਾਬਾਂ ਦੀ ਮਹੱਤਤਾ ਪਤਾ ਹੋਵੇ। ਬਾਲ ਸਾਹਿਤ ਦੀ ਵੀ ਘਾਟ ਹੈ। ਸਕੂਲਾਂ ਘਰਾਂ ਵਿਚ ਕੁਝ ਵਖਰਾ ਪੜ੍ਹਨ ਲਈ ਵਾਧੂ ਸਮਾਂ ਨਿਰਧਾਰਿਤ ਕਰਨ ਦੀ ਵੀ ਲੋੜ ਹੈ। ਮੇਰੇ ਬੱਚੇ ਜਿਸ ਸਕੂਲ ਵਿਚ ਪੜਦੇ ਹਨ, ਉਹਨਾ ਦੇ ਟਾਇਮ ਟੇਬਲ ਵਿਚ ਇਕ ਪੀਰੀਅਡ ਲਾਇਬ੍ਰੇਰੀ ਦਾ ਹੈ। ਇਸ ਤਰ੍ਹਾਂ ਹਫਤੇ ਵਿਚ ਇਕ ਵਾਰੀ ਇਕ ਕਲਾਸ ਜ਼ਰੂਰ ਲਾਇਬ੍ਰੇਰੀ ਜਾਂਦੀ ਹੈ। ਕਿਤਾਬ ਕਢਵਾਉਂਦੀ ਹੈ ਤੇ ਬੈਠ ਕੇ ਪੜਦੀ ਹੈ। ਇਸ ਤਰ੍ਹਾਂ ਦੇ ਹੋਰ ਉਪਰਾਲੇ ਉਲੀਕੇ ਜਾ ਸਕਦੇ ਹਨ।

**14. ਪੰਜਾਬ ਦੀ ਤਰਕਸ਼ੀਲ ਲਹਿਰ ਤੇ ਗੁਰਸ਼ਰਨ ਭਾਜੀ ਨੇ ਪੁਸਤਕਾਂ ਨੂੰ ਆਮ ਲੋਕਾਂ ਤੱਕ ਪਹੁੰਚਾ ਕੇ 'ਪਾਠਕਾਂ ਦੀ ਘਾਟ' ਵਾਲੀ ਧਾਰਨਾ ਨੂੰ ਝੂਠਲਾਇਆ ਹੈ। ਤੁਸੀਂ ਇਸ ਵਿਚਾਰ ਨਾਲ ਸਹਿਮਤ ਹੋ ?**

ਇਹ ਵੀ ਇਕ ਉਪਰਾਲਾ ਹੈ। ਪਰ 'ਪਾਠਕਾਂ ਦੀ ਘਾਟ' ਵਾਲੀ ਗੱਲ ਨੂੰ ਝੁਠਲਾਉਣ ਲਈ ਹੋਰ ਉਪਰਾਲੇ ਕਰਨ ਦੀ ਲੋੜ ਹੈ। ਚੰਗੀਆਂ ਕਿਤਾਬਾਂ ਛਾਪਣ ਦੀ ਤੇ ਉਹਨਾ ਨੂੰ ਸੁਚੇਤ ਪੱਧਰ ਤੇ ਪ੍ਰਚਾਰ ਕਰਕੇ ਲੋਕਾਂ ਦੀ ਪਹੁੰਚ ਵਿਚ ਲਿਆਉਣ ਦੀ। ਪੈਸੇ ਪੱਖੋਂ ਵੀ ਅਤੇ ਪੁਸਤਕ ਲੱਭਣ ਪੱਖੋਂ ਵੀ। ਤੁਸੀਂ ਆਪਣੀ ਗੱਲ ਪਹੁੰਚਾਉਣੀ ਹੈ, ਉਸ ਦੇ ਤਰੀਕੇ ਲੱਭਣੇ ਪੈਣਗੇ। ਪੰਜਾਬ ਵਿਚ ਹੁਣ ਤਾਂ ਸਾਹਿਤਕ ਮੇਲਿਆਂ ਦੀ ਭਰਮਾਰ ਹੋ ਗਈ ਹੈ, ਖੇਡ ਮੇਲੇ ਅਤੇ ਧਾਰਮਿਕ ਮੇਲੇ ਵੀ ਲਗਦੇ ਹਨ। ਇਹਨਾਂ ਥਾਵਾਂ ਤੇ ਪੁਸਤਕਾਂ ਖਰੀਦਣ ਲਈ ਸਿਰਫ ਸਟਾਲ ਹੀ ਨਹੀਂ, ਸਗੋਂ ਪ੍ਰਚਾਰ ਵੀ ਹੋਵੇ। ਸਟੇਜ ਤੋਂ ਪੁਸਤਕਾਂ ਦੀਆਂ ਮਹਤੱਤਾ ਬਾਰੇ ਗੱਲ ਹੋਵੇ। ਭਾਵਾਤਮਕ ਅਪੀਲ ਹੋਵੇ । ਘਰ ਵਿਚ ਇਕ ਨਿੱਕੀ ਜਿਹੀ ਲਾਈਬਰੇਰੀ ਦਾ ਸੰਕਲਪ ਪੇਸ਼ ਹੋਵੇ। ਪਿੰਡਾਂ ਦੀਆਂ ਸਿਆਣੀਆਂ ਪੰਚਾਇਤਾਂ ਨੂੰ ਲਾਈਬਰੇਰੀਆਂ ਸਥਾਪਿਤ ਕਰਨ ਲਈ ਪ੍ਰੇਰਿਆ ਜਾਵੇ ਖਾਸ ਕਰ ਬਚਿਆਂ ਦੀ ਪਹੁੰਚ ਉਥੇ ਯਕੀਨੀ ਬਣਾਈ ਜਾਵੇ। ਜਿਥੇ ਸਕੂਲ ਹਨ, ਉਹਨਾਂ ਦੀਆਂ ਲਾਈਬਰੇਰੀਆਂ ਨੂੰ ਕਾਰਜਸ਼ੀਲ ਕੀਤਾ ਜਾਵੇ। ਹਰ ਹੀਲਾ ਵਰਤਿਆ ਜਾਵੇ ਤਾਂ ਜੋ ਪੁਸਤਕਾਂ 'ਆਦਤ ਦਾ ਹਿੱਸਾ' ਬਨਣ। ਯਕੀਨਣ ਇਸ ਵਿਚ ਸਮਾਂ ਲਗਦਾ ਹੈ ਪਰ ਇਹ ਕਾਰਜ ਔਖਾ ਨਹੀਂ। ਖਾਸ ਕਰ ਤਰਕਸ਼ੀਲ ਲਹਿਰ ਇਸ ਵੇਲੇ ਸੰਗਠਿਤ ਵੀ ਹੈ ਅਤੇ ਮਜਬੂਤ ਵੀ।

**15 ਤੁਸੀਂ ਪੁਸਤਕਾਂ ਦਾ ਜੀਵਨ ਨੂੰ ਬਦਲਣ ਤੇ ਸਮਾਜ ਨੂੰ ਸੇਧ ਦੇਣ ਵਿੱਚ ਕਿੰਨਾ ਕੁ ਰੋਲ ਮੰਨਦੇ ਹੋ ?**

ਪੁਸਤਕਾਂ ਨੂੰ ਸਰਗਰਮ ਗਿਆਨ ਦਾ ਜ਼ਰੀਆ ਮੰਨਦਾ ਹਾਂ। ਮਤਲਬ ਇਹ ਕਿ ਪੁਸਤਕਾਂ ਰਾਹੀਂ ਤੁਸੀਂ ਆਪਣੀ ਮਰਜੀ ਦਾ ਅਧਿਐਨ ਕਰ ਸਕਦੇ ਹੋ। ਜੋ ਚਾਹੋਂ ਤੁਸੀਂ ਪੁਸਤਕਾਂ ਵਿਚੋਂ ਲੱਭ ਸਕਦੇ ਹੋ। ਦੂਸਰੀ ਗੱਲ ਪੁਸਤਕਾਂ ਜਾਂ ਕਹਿ ਲਈਏ ਸ਼ਬਦ ਅਚੇਤ ਮਨ ਦਾ ਹਿੱਸਾ ਬਣਦੇ ਨੇ ਤੇ ਹੌਲੀ ਹੌਲੀ ਉਹ ਤੁਹਾਡੀ ਸਖਸ਼ੀਅਤ ਵਿਚ ਸਮਾ ਜਾਂਦੇ ਹਨ। ਇਹ ਪ੍ਰਕ੍ਰਿਆ ਧੀਮੀ ਜ਼ਰੂਰ ਹੈ ਪਰ ਸਥਾਈ ਅਸਰ ਰੱਖਣ ਵਾਲੀ ਹੈ। ਟੀ.ਵੀ. ਵਿਚ ਤੁਹਾਡੇ ਹੱਥ ਵੱਸ ਕੁਝ ਨਹੀਂ ਹੁੰਦਾ। ਜੋ ਕੁਝ ਚੈਨਲ ਤੇ ਦਿਖਾਇਆ ਜਾਂਦਾ ਹੈ ਉਹ ਤੁਹਾਨੂੰ ਦੇਖਣਾ ਪਵੇਗਾ। ਇਥੇ ਇਹ ਵੀ ਦਲੀਲ ਦਿੱਤੀ ਜਾਂਦੀ ਹੈ ਕਿ ਹੁਣ ਤਾਂ ਸੈਂਕੜੇ ਚੈਨਲ ਨੇ ਜੋ ਪਸੰਦ ਹੈ, ਉਹ ਦੇਖੋ। ਪਰ ਮੈਂ ਕਹਿੰਨਾ, ਤੁਸੀਂ ਜੋ ਮਰਜੀ ਚੈਨਲ ਲਗਾ ਲਵੋ, ਸਭ ਥਾਂ 'ਥੀਮ' ਇਕੋ ਹੀ ਹੈ।

**16 ਤੁਸੀਂ ਤਰਕਸ਼ੀਲ ਵਿਚਾਰਾਂ ਨੂੰ ਕਿਥੋਂ ਤੱਕ ਮੰਨਦੇ ਹੋ (ਭਾਵ ਨਾਸਤਿਕ ਹੋ ?)**

ਤਰਕਸ਼ੀਲ ਅਤੇ ਵਿਗਿਆਨ, ਦੋ ਸਮਾਨਅਰਥੀ ਸ਼ਬਦ ਹਨ। ਮੈਂ ਵਿਗਿਆਨ ਦਾ ਵਿਦਿਆਰਥੀ ਹਾਂ। ਮਨੁੱਖੀ ਸਰੀਰ ਨੂੰ ਖੁਦ ਆਪਣੇ ਹੱਥਾਂ ਨਾਲ ਚੀਰ ਫਾੜ ਕੇ ਦੇਖਿਆ ਹੈ। ਫਿਰ ਜੀਉਂਦੇ ਮਰੀਜਾਂ ਨਾਲ ਹਸਪਤਾਲ ਵਿਚ ਸਿੱਖਿਆ ਅਤੇ ਲੋਕਾਂ ਦੀ ਨਬਜ਼ ਟਟੋਲੀ। ਸਮਾਜ ਸ਼ਾਸਤਰ ਵਿਚ ਐਮ.ਏ. ਕਰਨ ਮਗਰੋਂ ਜੋ ਥੋੜੀ ਬਹੁਤ ਸੋਝੀ ਵਧੀ ਅਤੇ ਮਨੁੱਖ ਦੇ ਵਿਵਹਾਰ ਤੇ ਚਲਣ ਬਾਰੇ ਸਮਝ ਆਈ ਤਾਂ ਰੱਬ ਦਾ ਸੰਕਲਪ ਬਿਲਕੁਲ ਗਾਇਬ ਹੋ ਗਿਆ ਜਾਂ ਕਹਿ ਲਈਏ ਕਿ ਇਸ ਤਰ੍ਹਾਂ ਦਾ ਹੋ ਗਿਆ ਕਿ ਰੱਬ ਮਨੁੱਖ ਦੀ ਪੈਦਾਵਾਰ ਹੈ। ਕਿਸੇ ਵੇਲੇ ਇਹ ਮਨੁੱਖ ਦੀ ਜ਼ਰੂਰਤ ਸੀ; ਪਰ ਸਮੇਂ ਦੇ ਨਾਲ ਇਹ ਰੱਬ ਦੀ ਕਾਢ, ਮਨੁੱਖ ਤੋਂ ਉਪਰ ਹੋ ਗਈ। ਤੁਸੀਂ ਅੱਜ ਦੇਖ ਲਵੋ, ਕੰਪਿਊਟਰ, ਜੋ ਕਿ ਮਨੁੱਖੀ ਪੈਦਾਵਾਰ ਹੈ, ਮਨੁੱਖ ਨੂੰ ਹੀ ਨੀਵਾਂ ਦਿਖਾਉਣ ਲਗ ਪਿਆ ਹੈ। ਕੋਈ ਵੀ ਇਸ ਗੱਲ ਨੂੰ ਸਹੀ ਤਰੀਕੇ ਨਾਲ ਪੇਸ਼ ਨਹੀਂ ਕਰਦਾ ਕਿ ਕੰਪਿਊਟਰ ਜਿੰਨਾ ਮਰਜ਼ੀ ਸ਼ਕਤੀਸਾਲੀ ਹੋ ਜਾਵੇ, ਮਨੁੱਖੀ ਦਿਮਾਗ ਦਾ ਮੁਕਾਬਲਾ ਨਹੀਂ ਕਰ ਸਕਦਾ। ਪਰ ਮਨੁੱਖੀ ਜਾਤ ਨੂੰ ਨਿਰਾਸ਼ ਕੀਤਾ ਜਾ ਰਿਹਾ ਹੈ, ਉਸ ਨੂੰ ਬੇਕਾਰ ਸਮਝਿਆ ਜਾ ਰਿਹਾ ਹੈ। ਇਹੀ ਸਥਿਤੀ ਰੱਬ ਦੀ ਹੋਂਦ ਨੂੰ ਲੈਕੇ ਹੋਈ ਹੈ। ਕਿਸੇ ਸਮੇਂ ਇਸ ਕਾਢ ਦੀ ਲੋੜ ਸੀ। ਪ੍ਰਕਿਰਤੀ ਦੀਆਂ ਆਫਤਾਂ, ਨਾ ਸਮਝ ਆਉਣ ਵਾਲੇ ਵਰਤਾਰਿਆਂ ਦਾ ਜੁਆਬ ਰੱਬ ਦੀ ਹੋਂਦ ਵਿਚੋਂ ਕੱਢਿਆ। ਪਰ ਇਸ ਦੀ ਸਮਝ, ਰੱਬ ਦੀ ਹੋਂਦ ਅਤੇ ਲੋੜ ਦੇ ਪਿਛੋਕੜ ਦੀ ਵਿਗਿਆਨਕ ਆਧਾਰ ਤੇ ਲੋਕਾਂ ਤੱਕ ਨਹੀਂ ਪਹੁੰਚੀ ਜਾਂ ਕਹਿ ਲਈਏ ਕਿ ਸਵਾਰਥੀ ਲੋਕਾਂ ਨੇ ਪਹੁੰਚਾਈ ਨਹੀਂ। ਸਗੋਂ ਇਸ ਨੂੰ ਪੱਕਿਆਂ ਕਰਨ ਦੇ ਉਪਰਾਲੇ ਕੀਤੇ ਗਏ।

ਨਾਲੇ ਮੈਂ ਇੱਕ ਇਹ ਵੀ ਕਹਿਣਾ ਚਾਹੁੰਦਾ ਕਿ ਤਰਕਸ਼ੀਲਤਾ ਸਿਰਫ਼ ਨਾਸਤਿਕ ਹੋਣ ਵਿਚ ਹੀ ਨਹੀਂ। ਇਸ ਦਾ ਆਧਾਰ ਵਿਆਪਕ ਹੈ। ਜ਼ਿੰਦਗੀ ਦੇ ਹਰ ਵਰਤਾਰੇ ਨੂੰ ਕਿੰਤੂ ਪ੍ਰੰਤੂ ਦੇ ਨਜ਼ਰੀਏ ਤੋਂ ਘੋਖਣਾ ਹੀ ਤਰਕਸ਼ੀਲਤਾ ਹੈ।

**17. ਤੁਸੀਂ ਤਰਕਸ਼ੀਲ ਲਹਿਰ ਦਾ ਸਮਾਜ ਲਈ ਕੀ ਯੋਗਦਾਨ ਸਮਝਦੇ ਹੋ ?**

ਮੈਂ ਤੁਹਾਨੂੰ ਪਹਿਲਾਂ ਹੀ ਕਿਹਾ ਕਿ ਤਰਕਸ਼ੀਲ ਭਾਵ ਵਿਗਿਆਨਕ, ਵਿਗਿਆਨਕ ਭਾਵ ਸੱਚ ਨੂੰ ਉਜਾਗਰ ਕਰਨ ਵਾਲਾ। ਹੁਣ ਇਕ ਪਾਸੇ ਸੱਚ ਹੈ, ਦੂਸਰੇ ਪਾਸੇ ਭੰਬਲਭੂਸਾ। ਆਪਣੇ ਆਪ ਨੂੰ ਸਮਝਣਾ ਤੇ ਸਭ ਤੋਂ ਵੱਡੀ ਗੱਲ, ਜੋ ਨਹੀਂ ਸਮਝ ਰਹੇ ਜਾਂ ਨਹੀਂ ਸਮਝ ਸਕਦੇ, ਉਹਨਾਂ ਨੂੰ ਸਮਝਾਉਣਾ, ਸਭ ਤੋਂ ਵੱਧ ਮਹਤਵਪੂਰਨ ਹੈ। ਤਰਕਸ਼ੀਲ ਲਹਿਰ ਦਾ ਸਪਸ਼ਟ ਯੋਗਦਾਨ, ਇਕ ਅਧਿਐਨ ਤੋਂ ਪਤਾ ਲਗ ਸਕਦਾ ਹੈ ਕਿ ਪੰਜਾਬ ਦੇ ਲੋਕ ਬਾਕੀ ਰਾਜਾਂ ਨਾਲੋਂ ਘੱਟ ਅੰਧਵਿਸ਼ਵਾਸੀ ਹਨ। ਜਾਤ ਪਾਤ, ਅਛੂਤ ਦਾ ਸੰਕਲਪ ਵੀ ਪੰਜਾਬ ਵਿਚ ਐਨਾ ਤਿੱਖਾ ਨਹੀਂ, ਜੋ ਹੋਰ ਰਾਜਾਂ ਵਿਚ ਹੈ। ਇਹ ਠੀਕ ਹੈ ਕਿ ਬਾਬਿਆਂ ਕੋਲ, ਡੇਰਿਆਂ ਵਿਚ ਅਜੇ ਵੀਂ ਲੋਕ ਕਾਫੀ ਗਿਣਤੀ ਵਿਚ ਜਾ ਰਹੇ ਹਨ ਜਾਂ ਕਹਿ ਲਵੋ ਉਹਨਾਂ ਸਾਧਾਂ ਸੰਤਾਂ ਦੀ ਮਾਨਤਾ ਹੈ। ਪਰ ਇਸ ਦੇ ਕਾਰਨ ਸਾਡੇ ਸਮਾਜੀ-ਆਰਥਿਕ ਢਾਂਚੇ ਵਿਚ ਹਨ। ਉਹਨਾਂ ਦੀ ਪੜਤਾਲ ਕਰਨ ਦੀ ਲੋੜ ਹੈ। ਸਿਹਤ ਸੇਵ੍ਹਾਵਾਂ ਆਮ ਆਦਮੀ ਤੋਂ ਦੂਰ ਹੋ ਰਹੀਆਂ ਹਨ। ਪਿੰਡਾਂ ਵਿਚ ਡਿਸਪੈਂਸਰੀਆਂ ਦਾ ਜਾਲ ਹੈ, ਪਰ ਡਾਕਟਰ ਨਹੀਂ ਜਾਂਦੇ। ਜਾਂਦੇ ਹਨ ਤਾਂ ਉਥੇ ਰਹਿੰਦੇ ਨਹੀਂ। ਇਸ ਮਾਹੌਲ ਵਿਚ ਜੇ ਕਿਸੇ ਨੂੰ ਕੁਝ ਹੁੰਦਾ ਹੈ ਤਾਂ ਉਹ ਸਮਰਥਾ ਮੁਤਾਬਕ ਕੋਈ ਉਪਰਾਲਾ



ਕਰਦਾ ਹੈ, ਹੱਥ ਪੈਰ ਮਾਰਦਾ ਹੈ। ਅਚੇਤ ਮਨ ਵਿਚ ਕਿਤੇ ਉਸ ਨੂੰ ਲਗਦਾ ਹੈ ਕਿ ਉਸ ਨੇ ਵਾਹ ਲਾਈ, ਪਰ...... । ਜਿਥੇ ਇਕ ਪਾਸੇ ਤਰਕਸ਼ੀਲ ਲਹਿਰ, ਬਾਬਿਆਂ/ਸੰਤਾਂ ਦੇ ਪਖੰਡ ਸਾਹਮਣੇ ਲਿਆਉਂਦੀ ਹੈ, ਉਥੇ ਲੋਕਾਂ ਲਈ ਬਦਲ ਪੇਸ਼ ਕਰਨ ਦੀ ਵੀ ਲੋੜ ਹੈ। ਲੋਕਾਂ ਨੂੰ ਰਾਹਤ ਕਿਵੇਂ ਮਿਲੇ ਡਾਕਟਰਾਂ ਦੀ ਪਿੰਡਾਂ ਤੱਕ ਪਹੁੰਚ ਨਹੀਂ, ਦੁਖੀ ਲੋਕਾਂ ਦੀ ਸ਼ਹਿਰੀ ਡਾਕਟਰ ਤੱਕ ਪਹੁੰਚ ਨਹੀਂ। ਇਸ ਵੱਲ ਵੀ ਕੁਝ ਕਦਮ ਪੁੱਟਣੇ ਚਾਹੀਦੇ ਹਨ।

**18. ਵਿਸ਼ਵ ਸਿਹਤ ਸੰਸਥਾ ਅਨੁਸਾਰ ਕੇਵਲ ਬਿਮਾਰੀਆਂ ਤੋਂ ਮੁਕਤ ਹੋਣਾ ਹੀ ਚੰਗੀ ਸਿਹਤ ਨਹੀਂ, ਸਗੋਂ ਚੰਗੀ ਸਿਹਤ ਤੋਂ ਭਾਵ ਮਨੁੱਖ ਦੀ ਮੁਕੰਮਲ ਤੌਰ ਤੇ ਸਰੀਰਕ, ਮਾਨਸਿਕ ਤੇ ਸਮਾਜਿਕ ਤੰਦਰੁਸਤੀ ਹੈ। ਇਸ ਪ੍ਰੀਭਾਸ਼ਾ ਅਧੀਨ ਸਾਡੇ ਸਮਾਜ ਦੀ ਸਿਹਤ ਕਿਸ ਦਰਜੇ ਤੇ ਆਉਂਦੀ ਹੈ? ਭਾਵ ਸਾਡੇ ਲੋਕ ਇਸ ਪਖੋਂ ਕਿੰਨੇ ਕੁ ਤੰਦਰੁਸਤ ਹਨ ?**

ਇਸ ਪਰੀਭਾਸ਼ਾ ਨੂੰ ਇਕ ਆਦਰਸ਼ਕ ਪਰੀਭਾਸ਼ਾ ਮੰਨਿਆ ਗਿਆ ਹੈ। ਇਹ ਜ਼ਰੂਰੀ ਵੀ ਹੈ ਕਿ ਕੋਈ ਆਦਰਸ਼ ਮੰਨਿਆ ਜਾਵੇ ਤਾਂ ਹੀ ਉਸ ਦੀ ਪ੍ਰਾਪਤੀ ਹੋ ਸਕਦੀ ਹੈ। ਸਿਹਤ ਦੇ ਜੇ ਇਤਿਹਾਸਕ ਪੜਾਵਾਂ ਨੂੰ ਦੇਖੀਏ ਤਾਂ ਇਸ ਦੇ ਤਿੰਨ ਪੜਾਅ ਕਹੇ ਜਾ ਸਕਦੇ ਹਨ। ਮੌਤ ਤੋਂ ਡਰ, ਬੀਮਾਰੀ ਪ੍ਰਤੀ ਸੁਚੇਤਤਾ, ਸਿਹਤ ਪ੍ਰਤੀ ਜਾਗਰੂਕਤਾ। ਭਾਵ ਕਿਸੇ ਵੇਲੇ ਮਨੁੱਖ ਆਪਣੇ ਕਿਸੇ ਸਾਥੀ ਦੇ ਮਰਨ ਤੋਂ ਡਰਦਾ ਹੋਵੇਗਾ ਤੇ ਸੋਚਦਾ ਹੋਵੇਗਾ ਕਿ ਇਹ ਚਲਦਾ ਫਿਰਦਾ ਸਰੀਰ ਇਕੋਦਮ ਇਸ ਤਰ੍ਹਾਂ ਦਾ ਕਿਵੇਂ ਹੋ ਗਿਆ। ਫਿਰ ਹੌਲੀ ਹੌਲੀ ਬੀਮਾਰੀ ਪ੍ਰਤੀ ਸੁਚੇਤ ਹੋਇਆ। ਬੀਮਾਰੀ ਨੂੰ ਠੀਕ ਕਰਨ ਦਾ ਉਪਰਾਲਾ ਕੀਤਾ ਤੇ ਅੱਜ ਸਿਹਤ ਪ੍ਰਤੀ ਜਾਗਰੂਕਤਾ ਦਾ ਦੌਰ ਹੈ, ਮਤਲਬ ਮਨੁੱਖ ਚਾਹੁੰਦਾ ਹੈ ਕਿ ਉਹ ਤੰਦਰੁਸਤ ਰਹੇ। ਪਰ ਸਾਡੇ ਮੁਲਕ ਵਿੱਚ ਅੱਜ ਵੀ ਤਿੰਨੇ ਸਥਿਤੀਆਂ ਮੌਜੂਦ ਹਨ। ਕਈ ਮਰੀਜ਼ ਮਰਨ ਕਿਨਾਰੇ ਹੀ ਹਸਪਤਾਲ ਆਉਂਦੇ ਹਨ, ਕਈ ਬੀਮਾਰੀ ਦੀ ਗੰਭੀਰ ਸਥਿਤੀ ਵੇਲੇ। ਸਿਹਤਮੰਦ ਵਿਅਕਤੀ ਰੁਟੀਨ ਬਣਾਕੇ ਆਪਣੇ ਆਪ ਨੂੰ ਚੈੱਕ-ਅੱਪ ਕਰਵਾਏ ਇਹ ਤਾਂ ਟਾਵੀਂ ਵਿਰਲੀ ਗੱਲ ਹੈ। ਇਸ ਦ੍ਰਿਸ਼ ਦੇ ਵੀ ਕਾਰਨ ਹਨ। ਨਾਲੇ ਇਹ ਸਥਿਤੀ ਸਿਰਫ ਸਰੀਰਕ ਹਾਲਤ ਦੇ ਵਿਗਾੜ ਲਈ ਹੈ। ਮਾਨਸਿਕ ਅਤੇ ਸਮਾਜਿਕ ਤੰਦਰੁਸਤੀ ਦਾ ਸੰਕਲਪ ਤਾਂ ਅਜੇ ਸਾਡੇ ਸਮਾਜ ਲਈ ਬਹੁਤ ਪਰੇ ਦੀ ਗੱਲ ਹੈ । ਮਾਨਸਿਕ ਰੋਗਾਂ ਅਤੇ ਸਮਾਜਿਕ ਵਿਵਹਾਰ ਲਈ ਤਾਂ ਲੋਕਾਂ ਦੀ ਸਮਝ ਉਂਜ ਹੀ ਬੜੀ ਪੇਤਲੀ ਹੈ ਕਿ ਬੰਦਾ ਚੰਗਾ ਹੈ ਪਰ ਚਿੜਚਿੜਾ ਹੈ, ਮਾੜਾ ਜਿਹਾ ਵਹਿਮੀ ਹੋ ਗਿਆ ਹੈ, ਬੱਸ ਬੋਲਦਾ ਬਹੁਤ ਹੈ ਚੁਪਚਾਪ ਰਹਿੰਦਾ ਹੈ ਵਗੈਰਾ...... । ਜੇ ਕੁਝ ਗੰਭੀਰ ਸਥਿਤੀ ਹੋ ਜਾਵੇ ਜਿਵੇਂ ਸਿਰ ਮਾਰਨ ਲੱਗ ਪਵੇ ਜਾਂ ਅਵਾ ਤਵਾ ਬੋਲਣ ਲੱਗ ਪਵੇ ਤਾਂ ਵੀ ਕਸਰ ਸਮਝ ਕੇ ਕਿਸੇ ਸਿਆਣੇ ਪਾਸ ਲੈ ਜਾਂਦੇ ਨੇ। ਸਮਾਜਕ ਸਿਹਤ ਦਾ ਸੰਕਲਪ ਹੈ ਸਮਾਜ ਵਿਚ ਸਥਾਈ ਅਤੇ ਸਿਹਤਮੰਦ ਸਬੰਧ । ਇਸ ਵਿਚ ਵਿਗਾੜ ਨੂੰ ਕੌਣ ਗੰਭੀਰਤਾ ਨਾਲ ਲੈਂਦਾ ਹੈ ?

**19. ਆਜ਼ਾਦੀ ਦੇ 52 ਸਾਲਾਂ ਬਾਅਦ ਵੀ ਲੋਕਾਂ ਵਿਚ ਸਿਹਤ ਸਬੰਧੀ ਜਾਗਰੂਕਤਾ ਕਿਉਂ ਨਹੀਂ ਆਈ ?**

ਆਪਾਂ ਇਸ ਬਾਰੇ ਕਾਫੀ ਵਿਸਥਾਰ ਵਿਚ ਗੱਲ ਕਰ ਚੁੱਕੇ ਹਾਂ। ਸਵਾਲ ਦੇ ਜਵਾਬ ਵਿਚ ਸਵਾਲ ਹੈ ਕਿ ਕੌਣ ਲਿਆਵੇ ਜਾਗਰੂਕਤਾ ਤੁਸੀਂ ਤਰਕਸ਼ੀਲ ਲਹਿਰ ਰਾਹੀਂ, ਪੁਸਤਕਾਂ ਅਤੇ ਅਮਲੀ ਕਾਰਜ ਰਾਹੀਂ, ਜੋ ਕੁਝ ਕਰ ਰਹੇ ਹੋ, ਬਹੁਤ ਹੀ ਵਧੀਆ ਹੈ। ਪਰ ਤੁਹਾਡੇ ਮੁਕਾਬਲੇ ਵਿਚ ਟੀ ਵੀ ਅਤੇ ਹੋਰ ਮਾਧਿਅਮ ਜੋ ਪ੍ਰਚਾਰ ਕਰ ਰਹੇ ਨੇ, ਉਹ ਕੀ ਹੈ ? ਸਾਡੀਆਂ ਸਾਰੀਆਂ ਫਿਲਮਾਂ ਆਮ ਸੀਰੀਅਲਾਂ ਵਿਚ ਰੱਬ ਦੀ ਮਹੱਤਤਾ ਦਾ ਜਿਕਰ ਹੁੰਦਾ ਹੈ ਜੇ ਕਿਤੇ ਕੋਈ ਨਾਇਕ ਗਾਲ੍ਹਾਂ ਕਢਦਾ ਵੀ ਹੈ ਤਾਂ ਅੰਤ ਤੇ ਮਾਫੀ ਮੰਗਦਾ ਹੈ। ਆਜਾਦੀ ਦੇ ਪੰਜਾਹ ਸਾਲ ਬਾਅਦ ਵੀ ਅੱਧੀ ਆਬਾਦੀ ਅਨਪੜ੍ਹ ਹੈ। ਜੋ ਪੜ੍ਹੇ ਲਿਖੇ ਹਨ, ਅੱਖਰ ਦੀ ਸਾਰਥਿਕਤਾ ਤੋਂ ਅਨਜਾਣ ਹਨ। ਸਾਖਰਤਾ ਪ੍ਰੋਗਰਾਮਾਂ ਵਿਚ ਕੰਮ ਕਰਦਿਆਂ, ਲੋਕਾਂ ਦਾ ਪਹਿਲਾ ਸਵਾਲ ਹੁੰਦਾ ਸੀ । ਹੁਣ ਪੜ੍ਹ ਕੇ ਕੀ ਕਰਨ੍ਹਾ ਹੈ? ਪੜ੍ਹ ਕੇ ਕੀ ਡੀ.ਸੀ. ਲੱਗ ਜਾਂਗੇ।

ਸਿਹਤ ਵਿਭਾਗ ਵਿਚ ਇਕ ਖਾਸ ਵਿੰਗ ਹੈ ਲੋਕਾਂ ਨੂੰ ਸਿਹਤ ਪ੍ਰਤੀ ਜਾਗਰੂਕ ਕਰਨ ਲਈ। ਗਜਟਿਡ ਪੋਸਟ ਹੈ - ਐਮ.ਈ.ਆਈ.ਓ. ਭਾਵ 'ਮਾਸ ਐਜੂਕੇਸ਼ਨ ਐਂਡ ਇਨਫਰਮੇਸ਼ਨ ਆਫੀਸਰ'। ਹਰ ਮੁਢਲੇ ਸਿਹਤ ਕੇਂਦਰ ਤੇ ਇਕ ਬੀ.ਈ.ਈ. ਹੈ। ਉਹਨਾਂ ਦਾ ਕੰਮ ਹੈ ਪਿੰਡ ਪਿੰਡ ਪ੍ਰਦਰਸ਼ਨੀਆਂ ਲਾਉਣਾ, ਬੀਮਾਰੀ ਪ੍ਰਤੀ ਪਿੰਡ ਦੇ ਲੋਕਾਂ ਨਾਲ ਮਿਲ ਕੇ ਗੱਲ ਕਰਨੀ, ਇਸ ਸਬੰਧੀ ਕੈਂਪ ਲਾਉਣੇ । ਪਰ ਸਰਕਾਰੀ ਸੰਸਥਾਵਾਂ ਦੀ ਕਾਰਗੁਜਾਰੀ ਤੋਂ ਤਾਂ ਹੁਣ ਸਭ ਵਾਕਿਫ਼ ਨੇ।

**20 ਤੁਸੀਂ ਗੁਰਸ਼ਰਨ ਭਾਜੀ ਨਾਲ ਮਿਲ ਕੇ *ਸਮਾਜਿਕ ਬਰਾਬਰੀ ਲਈ ਚਿੰਤਨ ਮੰਚ* ਲਈ ਸਰਗਰਮੀਆਂ ਵੀ ਕਰਦੇ ਹੋ, ਤੁਸੀਂ ਆਪਦੇ ਜੀਵਨ ਦਾ ਕੀ ਉਦੇਸ਼ ਮਿਥਿਆ ਹੈ ?**

ਉਦੇਸ਼ ਦੀ ਗੱਲ ਤਾਂ ਸਾਰੀ ਗੱਲਬਾਤ ਤੋਂ ਸਪਸ਼ਟ ਹੋ ਗਈ ਹੋਵੇਗੀ। ਜੋ ਮੈਂ ਸੋਚਦਾਂ ਉਹੀ ਕਰਨ ਦੀ ਕੋਸ਼ਿਸ਼ ਕਰਦਾਂ। ਉਦੇਸ਼ ਇਕੋ ਹੀ, ਜੋ ਸਭ ਦਾ ਹੋਣਾ ਚਾਹੀਦਾ ਹੈ, ਘੱਟੋ ਘੱਟ ਉਸ ਦਾ ਜੋ ਆਪਣੀ ਸੋਚ ਵਿਚ ਸਪਸ਼ਟ ਹੈ ਕਿ ਮਨੁੱਖੀ ਜਿੰਦਗੀ ਨੂੰ ਜਿਉਣ ਜੋਗਾ ਬਨਾਉਣਾ ਹੈ। ਮੈਡੀਕਲ, ਮਨੋਵਿਗਿਆਨ ਅਤੇ ਸਮਾਜ ਸ਼ਾਸਤਰ ਦੀ ਪੜ੍ਹਾਈ ਦੇ ਤਹਿਤ ਇਕ ਧਾਰਨਾ ਬਣੀ ਕਿ ਮਨੁੱਖੀ ਪੇਟ ਦੀ ਸਮਰਥਾ ਚਾਰ ਸੌ ਗ੍ਰਾਮ ਖਾਣ ਦੀ ਹੈ। ਹੁਣ ਚਾਹੇ ਦਾਲ ਫੁਲਕਾ ਬਣਾ ਕੇ ਖਾ ਲਵੋ ਤੇ ਚਾਹੇ ਛੱਤੀ ਖਾਣੇ । ਜੇ ਅਸੀਂ ਮਨੁੱਖਤਾ ਨੇ ਵਿਕਾਸ ਕੀਤਾ ਹੈ ਤਾਂ ਉਹ ਖੁਰਾਕ ਵਿਚ ਘੱਟ ਪਲੇਟ ਵਿਚ ਵੱਧ ਹੈ। ਪਹਿਲੀ ਪਲੇਟ ਮਨੁੱਖੀ ਹੱਥ ਸੀ। ਫਿਰ ਪੱਤੇ (ਪੱਤਲ), ਫਿਰ ਲੋਹੇ ਦੀ ਆਮਦ ਨਾਲ ਲੋਹਾ ਸਟੀਲ ਤੇ ਫਿਰ ਚਲ ਸੋ ਚਲ । ਪੇਟ ਉਹੀ ਹੈ, ਪਲੇਟ ਬਦਲੀ ਹੈ ਭਾਵ ਚੀਜ਼ ਪਰੋਸਨ ਵਿਚ ਮਾਹਿਰ ਹੋਏ ਹਾਂ। ਦਿਖਾਵੇ ਵਿਚ ਅਤੇ ਇਸੇ ਨਾਲ ਹੀ ਵੱਡੇ ਛੋਟੇ ਦਾ ਰੁਤਬਾ ਜੋੜ ਲਿਆ ਹੈ। ਗੱਲ ਹੈ ਕਿ ਅੱਜ ਮਨੁੱਖ ਦੀ ਸਮਰੱਥਾ ਤੇ ਕੋਈ ਕਿੰਤੂ ਨਹੀਂ। ਸਵਾਲ ਸਿਰਫ਼ ਬਰਾਬਰੀ ਦਾ ਹੈ। ਜੇ ਧਰਤੀ ਦਾ ਕੁਲ ਸਰਮਾਇਆ ਬਰਾਬਰ ਵੰਡ ਲਿਆ ਜਾਵੇ ਤਾਂ ਧਰਤੀ ਤੇ ਕੋਈ ਦੁਖੀ ਨਾ ਹੋਵੇ।

ਉਦੇਸ਼ ਸਿਰਫ਼ ਸਮਾਜਿਕ ਬਰਾਬਰੀ ਦਾ ਵਿਗਿਆਨਕ ਆਧਾਰ ਸਮਝਾਉਣ ਦੀ ਹੈ। ਸਭ ਬਰਾਬਰ ਨੇ। ਬਰਾਬਰੀ ਦੀਆਂ ਗੱਲਾਂ ਗੁਰੂਆਂ ਨੇ ਵੀ ਕੀਤੀਆਂ। ਸੰਤ ਕਬੀਰ, ਰਵੀਦਾਸ ਹੋਰਾਂ ਨੇ ਵੀ। 'ਮਾਨਸ ਕੀ ਜਾਤ ਸਭੈ ਏਕ ਪਹਿਚਾਨਬੋ', 'ਏਕ ਨੂਰ ਸੇ ਸਭ ਜਗ ਉਪਜੈ ਕੋ ਭਲੇ ਕੋ ਮੰਦੇ' ਪਰ ਇਹ ਅਧਿਆਤਮਕ ਫਲਸਫੇ ਤੋਂ ਹੈ। ਇਸ ਫਲਸਫੇ ਵਿਚ ਕਈ 'ਦੁਸ਼ਵਾਰੀਆਂ' ਨੇ। ਅਸੀਂ ਕਹਿੰਦੇ ਹਾਂ ਸਭ ਦੀ ਸਰੀਰਕ ਕਾਰਜ ਪ੍ਰਣਾਲੀ, ਬਣਤਰ, ਖੂਨ, ਮਾਸ, ਹੱਡੀਆਂ, ਦਿਮਾਗ ਸਭ ਇਕੋ ਜਿਹਾ ਹੈ। ਔਰਤ ਮਰਦ ਦੇ ਕਾਰਜ ਵੱਖਰੇ ਨੇ। ਵਖਰੇਵਾਂ ਅਤੇ ਨਾ ਬਰਾਬਰੀ ਦੋ ਅਲੱਗ ਪਹਿਲੂ ਨੇ। ਜੇ ਨਾ ਬਰਾਬਰੀ ਪੈਦਾ ਅਸੀਂ ਕੀਤੀ ਹੈ, ਫਿਰ ਇਸਨੂੰ ਖਤਮ ਵੀ ਆਪਾਂ ਰਲ ਮਿਲ ਕੇ ਕਰਨਾ ਹੈ। ਪੜ੍ਹਾਈ ਵਿਚ ਬਰਾਬਰੀ ਦੀ ਮੰਗ ਕੋਈ ਵੀ ਬੱਚਾ ਹੋਵੇ ਉਹਨਾਂ ਲਈ ਇਕੋ ਕਿਤਾਬਾਂ, ਇਕੋ ਜਿਹਾ ਸਲੇਬਸ ਹੋਵੇ, ਧੀ ਪੁੱਤ ਨੂੰ ਪਾਲਣ ਵਿਚ ਬਰਾਬਰੀ, ਪਤੀ ਪਤਨੀ ਦੇ ਹੱਕਾਂ ਵਿਚ ਬਰਾਬਰੀ ਦੀ ਗੱਲ । ਬਰਾਬਰੀ ਅੱਜ ਸਮੇਂ ਦੀ ਲੋੜ ਹੈ ਤੇ ਇਸ ਤੋਂ ਬਿਨਾਂ ਹੋਰ ਕੋਈ ਰਾਹ ਨਹੀਂ ਵਿਕਾਸ ਦਾ। ਨਹੀਂ ਤਾਂ ਸਮਾਜਿਕ ਅਸਥਿਰਤਾ ਦਾ ਹੋਣਾ ਲਾਜ਼ਮੀ ਹੈ।

**21 'ਤਰਕਸ਼ੀਲ' ਦੇ ਪਾਠਕਾਂ ਦੇ ਨਾਂ ਕੋਈ ਸੰਦੇਸ਼ ?**

ਸੰਦੇਸ਼ ! ਦਰਅਸਲ ਮੈਂ ਅਜੇ ਆਪਣੇ ਆਪ ਨੂੰ ਇਸ ਕਾਬਲ ਨਹੀਂ ਸਮਝਦਾ। ਫਿਰ ਵੀ ਜੇ ਤੁਸੀਂ ਕਹਿੰਦੇ ਹੋ ਤਾਂ ਮੁਖਤਸਰ ਜਿਹੀ ਗੱਲ ਹੈ ਤਰਕਸ਼ੀਲ ਲੋਕ ਤਾਂ ਜਰੂਰ ਹੀ ਆਪਣੀ ਜ਼ਿੰਦਗੀ ਵਿਚ ਰਹਿਣੀ ਬਹਿਣੀ, ਕਹਿਣੀ ਕਰਨੀ ਵਿਚ ਇਕਸੁਰਤਾ ਲਿਆਉਣ ਦੀ ਕੋਸ਼ਿਸ਼ ਕਰਨ। ਇਹ ਸਮਾਜ ਲਈ ਬਹੁਤ ਵੱਡੇ ਕਾਰਜ ਦੀ ਸ਼ੁਰੂਆਤ ਹੋਵੇਗੀ।

# ਦੁਖ ਸੁਖ ਦਾ ਸੰਕਲਪ –ਈਸ਼ਵਰਵਾਦੀ ਮੱਤ ਦੀ ਪੜਚੋਲ

*ਭੂਰਾ ਸਿੰਘ ਮਹਿਮਾ ਸਰਜਾ*

ਦੁੱਖ ਸੁੱਖ ਦਾ ਅਨੁਭਵ ਮਨੁੱਖ ਨੂੰ ਹੀ ਨਹੀਂ ਸਗੋਂ ਸਾਰੇ ਜੀਵਤ ਜਗਤ ਨੂੰ ਹੈ। ਇਸ ਵਿੱਚ ਸਾਰੇ ਜੀਵ ਜੰਤੂ ਤੇ ਮਨੁੱਖ ਆਉਂਦੇ ਹਨ। ਜੀਵਤ ਜਗਤ ਵਿੱਚ ਸੁੱਖ ਤੇ ਦੁੱਖ ਸਰਬ-ਵਿਆਪਤ ਹਨ। ਸੁੱਖ ਦਾ ਦੂਸਰਾ ਪੱਖ ਦੁੱਖ ਹੈ। ਹਰ ਪ੍ਰਾਣੀ ਦੁੱਖ ਤੋਂ ਸੁੱਖ ਵੱਲ ਜਾਣਾ ਲੋਚਦਾ ਹੈ। ਦੁੱਖ ਤੇ ਸੁੱਖ ਨੂੰ ਨਿਖੇੜਨ ਵਾਲੀ ਕੋਈ ਰੇਖਾ ਨਹੀਂ ਹੈ। ਇਹ ਅੰਤਰ ਸੰਬੰਧਤ ਹੁੰਦੇ ਹਨ। ਜਦ ਸਾਨੂੰ ਕੋਈ ਦੁੱਖ ਹੁੰਦਾ ਹੈ ਤਾਂ ਅਸੀਂ ਉਸਦੇ ਕਾਰਨਾਂ ਨੂੰ ਲੱਭ ਕੇ ਅਤੇ ਉਹਨਾਂ ਨੂੰ ਦੂਰ ਕਰਕੇ ਸੁਖ ਤੱਕ ਪਹੁੰਚ ਸਕਦੇ ਹਾਂ।

ਜਿਵੇਂ ਕੋਈ ਕਿਸੇ ਚੀਜ਼ ਦੇ ਅਭਾਵ 'ਚ ਦੁਖੀ ਹੈ ਜਦ ਉਹ ਮਿਲ ਜਾਂਦੀ ਹੈ ਤਾਂ ਸੁਖ ਦਾ ਅਨੁਭਵ ਕਰਦਾ ਹੈ। ਪਰ ਜਦ ਉਹ ਚੀਜ਼ ਦੁਬਾਰਾ ਖੁੱਸ ਜਾਂਦੀ ਹੈ ਤਾਂ ਫਿਰ ਉਸ ਦੇ ਖੁੱਸ ਜਾਣ ਨਾਲ ਦੁੱਖ ਸ਼ੁਰੂ ਤੋਂ ਜਾਂਦਾ ਹੈ।

ਇਸ ਦੁੱਖ ਤੇ ਸੁੱਖ ਦੇ ਸਵਾਲ ਤੇ ਹੀ ਈਸ਼ਵਰਵਾਦੀ ਅਤੇ ਅਨਈਸ਼ਵਰਵਾਦੀ ਚਿੰਤਨ ਕਰਦੇ ਰਹੇ ਹਨ। ਦੁੱਖਾਂ ਨੂੰ ਜਾਨਣ ਲਈ ਇਹ ਜ਼ਰੂਰੀ ਹੈ ਕਿ ਇਹ ਦੇਖਿਆ ਜਾਵੇ ਦੁੱਖ ਕੀ ਹੈ ? ਦੁੱਖ ਕਿਉਂ ਹੁੰਦਾ ਹੈ ਅਤੇ ਇਸ ਨੂੰ ਕਿਵੇਂ ਦੂਰ ਕੀਤਾ ਜਾਵੇ।

ਮਨੁੱਖ ਇਸ ਦੇ ਉਤਰ ਲੱਭਦਾ ਰਿਹਾ ਹੈ ਅਤੇ ਉੱਤਰ ਲੱਭਦਾ ਰਹੇਗਾ । ਇਹੀ ਕਹਾਣੀ ਸਾਡੇ ਚਿੰਤਨ ਦਾ ਵਿਸ਼ਾ ਹੈ ਕਿ ਈਸ਼ਵਰਵਾਦੀ ਇਸ ਦੀ ਕਿਵੇਂ ਵਿਆਖਿਆ ਕਰਦੇ ਹਨ। ਮਨੁੱਖ ਦੇ ਕੁਦਰਤ ਨੂੰ ਸਮਝਣ. ਲਈ ਸੰਘਰਸ਼ 'ਚ ਈਸ਼ਵਰਵਾਦੀ ਤੇ ਅਨਈਸ਼ਵਰਵਾਦੀ ਸੰਗ ਸੰਗ ਰਹੇ ਹਨ। ਪਰ ਸਹੀ ਤਰਕਪੂਰਨ ਵਿਚਾਰ ਹੀ ਹਨ ਜਿਹਨਾਂ ਨੇ ਮਨੁੱਖਤਾ ਦੇ ਹਨੇਰੇ ਰਾਹ ਰੋਸ਼ਨ ਕੀਤੇ ਹਨ। ਅਸੀਂ ਇਸ ਲੇਖ ਵਿੱਚ ਦੁੱਖਾਂ ਬਾਰੇ ਈਸ਼ਵਰਵਾਦੀਆਂ ਦੀਆਂ ਮਨੌਤਾਂ ਦੀ ਦਲੀਲ ਯੁਕਤ ਅਲੋਚਨਾ ਕਰਾਂਗੇ।

ਦੁੱਖਾਂ ਤੋਂ ਛੁਟਕਾਰਾ ਕਿਉਂ ਜ਼ਰੂਰੀ ਹੈ ?

ਮੁੱਢ ਕਦੀਮ ਤੋਂ ਹੀ ਮਨੁੱਖ ਦੁੱਖ ਤੋਂ ਸੁੱਖ ਵੱਲ ਸਫ਼ਰ ਕਰਦਾ ਆਇਆ ਹੈ। ਮਨੁੱਖ ਦੀਆਂ ਸਮੁੱਚੀਆਂ ਕੋਸ਼ਿਸ਼ਾਂ ਇਸੇ ਪਾਸੇ ਵੱਲ ਹੀ ਹੁੰਦੀਆਂ ਹਨ ਕਿਉਂਕਿ ਲਗਾਤਾਰ ਮੌਜੂਦ ਦੁੱਖ ਜੀਵਨ ਦੀ ਸਮਰੱਥਾ ਅਤੇ ਸਿਰਜਣਾਤਮਿਕ ਸ਼ਕਤੀ ਨੂੰ ਘੱਟ ਕਰਦਾ ਹੈ। ਸਾਰੇ ਧਰਮਾਂ ਨੇ ਹੀ ਦੁੱਖਾਂ ਤੋਂ ਛੁਟਕਾਰੇ ਦੇ ਢੰਗ ਦੱਸੇ ਹਨ। ਸੁਰਗ, ਸੁੱਖ ਦੇ ਲਾਲਚ 'ਚੋਂ ਸਿਰਜ ਲਿਆ ਹੈ। ਨਰਕ ਦੁੱਖ ਦੇ ਡਰ ਚੋਂ ਸਿਰਜ ਲਿਆ। ਪੁਨਰ ਜਨਮ, ਆਤਮਾ ਦੀ ਅਮਰਤਾ 'ਚੋਂ ਪੈਦਾ ਕਰ ਲਿਆ। ਦੁੱਖ ਤੋਂ ਛੁਟਕਾਰੇ ਦਾ ਈਸ਼ਵਰ ਵਾਦੀ ਹੱਲ ਕੀ ਹੈ ਇਸ ਬਾਰੇ ਅਸੀਂ ਅੱਗੇ ਚਰਚਾ ਕਰਾਂਗੇ। ਪਰ ਹੁਣ ਅਸੀਂ ਦੇਖਦੇ ਹਾਂ ਕਿ

**ਦੁੱਖ ਕੀ ਹੈ ਤੇ ਕਿੰਨੇ ਕਿਸਮ ਦਾ ਹੈ ?**

ਦੁੱਖ ਕੀ ਹੈ ਬਾਰੇ ਚਰਚਾ ਇਸ ਲੇਖ ਦੇ ਪਹਿਲੇ ਪਹਿਰੇ 'ਚ ਸੰਖੇਪ ਵਿਚ ਕਰ ਲਈ ਹੈ ਹੁਣ ਦੇਖੀਏ ਦੁੱਖ ਕਿੰਨੇ ਕਿਸਮ ਦੇ ਹਨ। ਇਹਨਾਂ ਨੂੰ ਆਮ ਤੌਰ ਤੇ ਚਾਰ ਕਿਸਮ ਦੇ ਮੰਨ ਸਕਦੇ ਹਾਂ।

1. ਕੁਦਰਤੀ 2. ਸਰੀਰਕ 3. ਮਾਨਸਿਕ 4. ਸਮਾਜਕ

ਅਸੀਂ ਦੁੱਖਾਂ ਨੂੰ ਦੂਰ ਕਰਨ ਲਈ ਉਹਨਾਂ ਦੁੱਖਾਂ ਦੇ ਕਾਰਨਾਂ ਦੀ ਜਾਂਚ ਕਰਕੇ ਉਹਨਾਂ ਨੂੰ ਮਿਟਾ ਸਕਦੇ ਹਾਂ। ਦੁੱਖ ਕਿਉਂਕਿ ਜੀਵਨ ਨੂੰ ਸ਼ਕਤੀ ਹੀਣ ਕਰਦਾ ਹੈ ਇਸ ਕਰਕੇ ਮਿਟਾਏ ਜਾਣ ਯੋਗ ਹੈ। ਮਨੁੱਖੀ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਉਸਨੇ ਹਰ ਕਿਸਮ ਦੇ ਦੁੱਖ ਤੇ ਜਿੱਤ ਹਾਸਲ ਕਰਨ ਲਈ ਸੰਘਰਸ਼ ਕੀਤਾ ਹੈ ਜੋ ਅਜੇ ਵੀ ਜਾਰੀ ਹੈ।

1. **ਕੁਦਰਤੀ ਦੁੱਖ** : ਜੀਵਤ ਪ੍ਰਾਣੀਆਂ ਨੂੰ ਕੁੱਝ ਦੁੱਖ ਖਾਸ ਕੁਦਰਤੀ ਆਫਤਾਂ ਕਰਕੇ ਹੁੰਦੇ ਹਨ - ਭੁਚਾਲ, ਹੜ੍ਹ, ਜਵਾਲਾ ਮੁਖੀ ਦਾ ਫਟਣਾ, ਸੋਕਾ, ਅੱਗਾਂ ਆਦਿ ਅਜਿਹੀਆਂ ਆਫਤਾਂ ਜੋ ਜੀਵਤ ਪ੍ਰਾਣੀਆਂ ਨੂੰ ਖਤਮ ਕਰ ਦਿੰਦੀਆਂ ਹਨ ਜਾਂ ਦੁੱਖ ਪਹੁੰਚਾਉਦੀਆਂ ਹਨ।
2. **ਸਰੀਰਕ ਦੁੱਖ** : ਜੋ ਜੀਵਤ ਪ੍ਰਾਣੀਆਂ ਦੇ ਆਪਣੇ ਸਰੀਰ ਕਰਕੇ ਹੁੰਦਾ ਅਪਾਹਜ ਹੋਣਾ ਜਾਂ ਹੋਰ ਸਰੀਰਕ ਬਿਮਾਰੀਆਂ ਵਗੈਰਾ।
3. **ਮਾਨਸਿਕ ਦੁੱਖ** : ਜੋ ਜੀਵਤ ਪ੍ਰਾਣੀਆਂ ਦੇ ਆਪਣੇ ਸੁਭਾਅ ਕਰਕੇ ਹੁੰਦੇ ਹਨ। ਆਪਣੇ ਭੈੜੇ ਭਾਵਾਂ ਦੇ ਅਧੀਨ ਕੰਮਾਂ ਕਰਕੇ ਹੁੰਦੇ ਹਨ। ਜਿਵੇਂ ਇਕ ਈਰਖਾਲੂ ਆਪਣੀ ਈਰਖਾ ਕਰਕੇ ਹਰਦਮ ਹੀ ਦੁਖੀ ਰਹਿੰਦਾ ਹੈ।
4. **ਸਮਾਜਿਕ ਦੁੱਖ** : ਜੋ ਅਨਿਆਂ ਪੂਰਨ ਸਮਾਜਕ ਪ੍ਰਬੰਧ ਕਰਕੇ ਹਨ। ਜੋ ਗਰੀਬ ਦੁੱਖ ਭੋਗਦੇ ਹਨ ਉਹ ਆਪਣੇ ਪਾਪਾਂ ਕਰਕੇ ਨਹੀਂ ਸਗੋਂ ਦੂਜਿਆਂ ਦੇ ਪਾਪਾਂ ਕਰਕੇ ਹਨ ਯਾਨੀ ਲੁਟੇਰਿਆਂ ਕਰਕੇ। ਜੇ ਗਲੀ 'ਚ ਚੋਰ ਰਹਿੰਦਾ ਹੈ ਤਾਂ ਉਹ ਸਾਰੇ ਮਹੱਲੇ ਨੂੰ ਆਰਾਮ ਦੀ ਨੀਂਦ ਸੌਣ ਨਹੀਂ ਦਿੰਦਾ।

**ਦੁੱਖਾਂ ਬਾਰੇ ਈਸ਼ਵਰਵਾਦੀ ਕਿਵੇਂ ਸੋਚਦੇ ਹਨ :**

ਈਸ਼ਵਰਵਾਦੀ ਮਨੁੱਖੀ ਦੁੱਖਾਂ ਨੂੰ ਈਸ਼ਵਰ ਵੱਲੋਂ ਦਿੱਤੀ ਉਸ ਦੇ ਕੁਕਰਮਾਂ ਦੀ ਸਜ਼ਾ ਮੰਨਦੇ ਹਨ। ਸਾਰੀਆਂ ਕੁਦਰਤੀ ਆਫਤਾਂ ਰੱਬ ਦੇ ਨਿਯਮਾਂ ਦੀਆਂ ਮਨੁੱਖ ਵੱਲੋਂ ਕੀਤੀਆਂ ਉਲੰਘਨਾਵਾਂ ਦੀਆਂ ਸਜਾਵਾਂ ਹਨ। ਜਦ ਮਨੁੱਖ ਦੁਖੀ ਹੁੰਦਾ ਹੈ ਤਾਂ ਦੁੱਖ ਦਾ ਭੰਨਿਆ ਹੱਥ ਜੋੜ ਕੇ ਕਹਿੰਦਾ ਹੈ "ਕਿ ਹੇ ਰੱਬ ! ਇਹ ਕਿਹੜੇ ਪਾਪਾਂ ਦੀ ਸਜ਼ਾ ਹੈ ?" ਇਲਹਾਮੀ ਕਿਤਾਬਾਂ ਚ ਦਰਜ ਰੱਬੀ ਆਗਿਆਵਾਂ ਮਨੁੱਖ ਲਈ ਕਾਨੂੰਨੀ ਸੰਗ੍ਰਹਿ ਹਨ। ਉਸ ਦੀਆਂ ਆਗਿਆਵਾਂ ਦੀ ਉਲੰਘਣਾ ਦੀ ਸਜ਼ਾ ਉਹ ਮਨੁੱਖਤਾ ਨੂੰ ਕੁਦਰਤੀ ਆਫਤਾਂ ਰਾਹੀਂ ਦੁੱਖ ਦੇ ਕੇ ਦਿੰਦਾ ਹੈ। ਇਹਨਾਂ ਕਿਤਾਬਾਂ ਦੇ ਮੁਤਾਬਕ ਚਲਣਾ ਪੁੰਨ ਦਾ ਕਰਮ ਹੈ ਤੇ ਪੁੰਨ ਦੇ ਕੰਮ ਕਰਨ ਨਾਲ ਸਵਰਗ ਦੀ ਪ੍ਰਾਪਤੀ ਹੁੰਦੀ ਹੈ ਜਿੱਥੇ ਸੁੱਖ ਹੀ ਸੁੱਖ ਹੈ। ਇਹਨਾਂ ਇਲਹਾਮੀ ਕਿਤਾਬਾਂ ਦੇ ਮੁਤਾਬਕ ਨਾ ਚੱਲਣਾ ਪਾਪ ਹੈ, ਪਾਪ ਲਈ ਸਜਾ ਹੈ, ਨਰਕ ਹੈ, ਜਿਥੇ ਦੁੱਖ ਤੇ ਕਸ਼ਟ ਹਨ।

ਪਰ ਇਹਨਾਂ ਧਰਮ ਪੁਸਤਕਾਂ ਮੁਤਾਬਕ ਜੋ ਸਰਬ ਸ਼ਕਤੀਮਾਨ ਨੇ ਘੱਲੀਆਂ ਹੋਈਆਂ ਹਨ ਉਹਨਾਂ ਦਾ ਉਹ ਖੁਦ ਰਚਨਾਕਾਰ ਹੈ ਪਾਪ ਤੇ ਪੁੰਨ ਦੇ ਕਰਮ ਇਕ ਦੂਜੀ ਕਿਤਾਬ 'ਚ ਟਕਰਾਵੇਂ ਹਨ। ਇੱਕ 'ਚ ਉਹੀ ਚੀਜ਼ ਪੁੰਨ ਹੈ ਤੇ ਦੂਜੀ 'ਚ ਉਹੀ ਪਾਪ ਹੈ। ਇਕ ਕਿਤਾਬ 'ਚ ਬੁੱਤ ਪੂਜਾ ਪੁੰਨ ਹੈ ਦੂਜੀ 'ਚ ਪਾਪ ਹੈ ਸਗੋਂ ਬੁੱਤ ਤੋੜਨਾ ਪੁੰਨ ਹੈ। ਇੱਕ 'ਚ ਮਾਸ ਖਾਣਾ ਪੁੰਨ ਕਰਮ ਹੈ ਤੇ ਉਸ ਕਰਕੇ ਸੁੱਖ ਪ੍ਰਾਪਤੀ ਲਾਜ਼ਮੀ ਹੈ ਦੂਜੀ 'ਚ ਮਾਸ ਖਾਣਾ ਪਾਪ ਕਰਮ ਹੈ ਤੇ ਦੁੱਖ ਪ੍ਰਾਪਤੀ ਲਾਜ਼ਮੀ ਹੈ। ਇੱਕ 'ਚ ਬਲੀ ਦੇਣਾ ਪੁੰਨ ਹੈ ਤੇ ਦੂਜੀ ਚ ਜੀਵ ਹੱਤਿਆ ਪਾਪ ਕਰਮ ਹੈ। ਇੱਕ ਚ ਪੂਰਬ ਨੂੰ ਮੂੰਹ ਕਰਕੇ ਪੂਜਾ ਕਰਨਾ ਪਾਪ ਹੈ ਤੇ ਦੂਜੇ 'ਚ ਪੁੰਨ ਕਰਮ ਹੈ। ਇੱਕ ਵਾਲਾਂ ਨੂੰ ਘਰੜ ਮੁਨਾਉਣ 'ਚ ਵਿਸ਼ਵਾਸ ਕਰਦਾ ਹੈ ਤੇ ਦੂਜਾ ਇੱਕ ਰੋਮ ਦੀ ਬੇਅਦਬੀ ਨਹੀਂ ਸਹਾਰਦਾ ਉਸ ਨੂੰ ਪਤਿਤ ਕਰਮ ਸਮਝਦਾ ਹੈ।

ਸੋ ਜਦੋਂ ਸਰਬ ਸ਼ਕਤੀਮਾਨ ਅਤੇ ਇਹਨਾਂ ਇਲਹਾਮੀ ਪੁਸਤਕਾਂ ਦਾ ਰਚਨਕਾਰ ਆਪਣੇ ਦੱਸੇ ਨਿਯਮਾਂ ਦੀ ਪਾਲਣਾ ਨਾ ਕਰਨ 'ਚ ਮਨੁੱਖਾਂ



ਨੂੰ ਸਜ਼ਾ ਦੇਵੇਗਾ(ਦੁੱਖ ਦੇਵੇਗਾ) ਤਾਂ ਕਿਹੜੀ ਪੁਸਤਕ ਨੂੰ ਆਧਾਰ ਮੰਨਕੇ ਨਿਆਂ ਕਰੇਗਾ। ਕਿਉਂਕਿ ਇੱਕ ਥਾਂ ਤੇ ਉਹੀ ਕੰਮ ਪੁੰਨ ਹੈ ਤੇ ਦੂਜੀ ਥਾਂ ਤੇ ਪਾਪ। ਉਸ ਲਈ ਪੁੰਨ ਵਾਸਤੇ ਰਹਿਮਤ (ਸੁਖ) ਅਤੇ ਪਾਪ ਲਈ ਸਜ਼ਾ (ਦੁੱਖ) ਦੇਣੀ ਲਾਜਮੀ ਹੈ।

ਈਸ਼ਵਰਵਾਦੀਆਂ ਅਨੁਸਾਰ ਈਸ਼ਵਰ ਵੱਡਾ ਨਿਆਂਕਾਰੀ ਹੈ ਉਹ ਹਰ ਪਾਪ ਦੀ ਸਜ਼ਾ ਲਾਜ਼ਮੀ ਦਿੰਦਾ ਹੈ। ਉਸ ਦੀ ਅਦਾਲਤ 'ਚ ਹਮੇਸ਼ਾਂ ਨਿਆਂ ਹੁੰਦਾ ਉਹ ਹਰ ਮਜਲੂਮ ਦੀ ਰੱਖਿਆ ਕਰਦਾ ਹੈ।

ਪਰ ਕੁਦਰਤੀ ਆਫਤਾਂ ਦੇ ਸੰਬੰਧ ਵਿੱਚ ਜੋ ਦੁੱਖ ਮਨੁੱਖਤਾ ਨੂੰ ਭੋਗਣੇ ਪੈਂਦੇ ਹਨ ਉਹਨਾਂ ਵਿੱਚ ਨਿਆਂਕਾਰੀ ਵਾਲੀ ਗੱਲ ਵੀ ਸਿੱਧ ਨਹੀਂ ਹੁੰਦੀ। ਜਦੋਂ ਭੁਚਾਲ ਆਉਂਦਾ ਹੈ ਤਾਂ ਸਭ ਤੋਂ ਪਹਿਲਾਂ ਗਰੀਬ ਮਜਲੂਮ ਦਾ ਕੋਠਾ ਡਿੱਗਦਾ ਹੈ ਜਿਸ ਦੀਆਂ ਕੰਧਾਂ ਤੇ ਛੱਤਾਂ ਕਮਜ਼ੋਰ ਹੁੰਦੀਆਂ ਹਨ, ਜਦ ਹੜ੍ਹ ਆਉਂਦਾ ਹੈ ਤਾਂ ਗਰੀਬਾਂ ਦੇ ਕੱਚੇ ਕੋਠੇ ਪਹਿਲਾਂ ਡਿੱਗਦੇ ਹਨ। ਜਦ ਅੰਤਾਂ ਦੀ ਸਰਦੀ ਹੁੰਦੀ ਹੈ ਤਾਂ ਉਸ ਦਾ ਦੁੱਖ ਉਹਨਾਂ ਮਜਲੂਮਾਂ ਨੂੰ ਵੱਧ ਹੁੰਦਾ ਹੈ ਜਿਹਨਾਂ ਕੋਲ ਮਿਹਨਤ ਦੇ ਬਾਵਜੂਦ ਚੰਗਾ ਘਰ ਤੇ ਕੱਪੜੇ ਨਹੀਂ ਹਨ। ਜਦ ਸੋਕਾ ਪੈਂਦਾ ਹੈ ਤਾਂ ਸਾਧਨਾਂ ਵਾਲੇ ਲੋਕਾਂ ਕੋਲ ਪਾਣੀ ਤੇ ਅਨਾਜ ਦੇ ਜ਼ਖੀਰੇ ਹੁੰਦੇ ਹਨ ਗਰੀਬ ਭੁੱਖ ਤੇ ਤੇਹ ਨਾਲ ਪਹਿਲਾਂ ਮਰਦੇ ਹਨ। ਸੋਕੇ ਵੇਲੇ ਚਾਰੇ ਦੀ ਕਮੀ ਨਾਲ ਪਹਿਲਾਂ ਘਾਹ ਖਾਣ ਵਾਲੇ ਪਸ਼ੂ ਮਰਦੇ ਹਨ। ਉਹਨਾਂ ਪਸ਼ੂਆਂ ਦਾ ਮਾਸ ਖਾਣ ਵਾਲਿਆਂ ਨੂੰ, ਭੋਜਨ ਦੀ ਪੂਰਤੀ ਉਹਨਾਂ ਦਾ ਮਾਸ ਖਾ ਕੇ ਹੁੰਦੀ ਰਹਿੰਦੀ ਹੈ ਉਹ ਮਾਸਾਹਾਰੀ ਪਿਛੋਂ ਮਰਨਗੇ । ਰੋਜ਼ਾਨਾ ਜੀਵ ਹੱਤਿਆ ਕਰਨ ਵਾਲਾ ਸ਼ੇਰ ਸਾਰੇ ਜੰਗਲ ਦਾ ਰਾਜਾ ਹੈ। ਇਹ ਸਾਰਾ ਕੁਝ ਨਿਆਂ ਦੇ ਵਿਪਰੀਤ ਜਾਪਦਾ ਹੈ। ਇਸ ਮੁਤਾਬਕ ਕਮਜ਼ੋਰ ਮਿਹਨਤਕਸ਼ ਮਜਦੂਰ ਪਹਿਲਾਂ ਅਤੇ ਜਿਆਦਾ ਦੁੱਖ ਭੋਗਦਾ ਹੈ। ਜਿਸ ਨੇ ਕਿਸੇ ਵੀ ਢੰਗ ਜਾਇਜ਼ ਜਾਂ ਨਜਾਇਜ਼ ਨਾਲ ਸਾਧਨ ਪੈਦਾ ਕੀਤੇ ਹੋਏ ਹਨ ਉਹ ਘੱਟ ਦੁੱਖ ਭੋਗਦਾ ਹੈ। ਜਿਸ ਨਾਲ ਰਚਨਾਕਾਰ, ਸਰਬਸ਼ਕਤੀਮਾਨ ਈਸ਼ਵਰ ਨਿਆਂਕਾਰੀ ਸਿੱਧ ਨਹੀਂ ਹੁੰਦਾ ।

ਪਰ ਈਸ਼ਵਰਵਾਦੀ ਚਿੰਤਕਾਂ ਨੇ ਇਸ ਅੜਾਉਣੀ ਨੂੰ ਹੱਲ ਕਰਨ ਲਈ ਪੁਨਰ ਜਨਮ ਦੀ ਥਿਊਰੀ ਲਿਆਂਦੀ। ਕਿਉਂਕਿ ਪਹਿਲੀਆਂ ਦਲੀਲਾਂ ਨਾਲ ਈਸ਼ਵਰ ਨੂੰ ਨਿਆਂਕਾਰੀ ਸਿੱਧ ਨਹੀਂ ਕੀਤਾ ਜਾ ਸਕਦਾ। ਹੁਣ ਉਹਨਾਂ ਨੇ ਇਹ ਕਹਿਣਾ ਸ਼ੁਰੂ ਕੀਤਾ ਜਾਂ ਇਲਹਾਮੀ ਪੁਸਤਕਾਂ 'ਚ ਦਰਜ ਕਰ ਦਿੱਤਾ ਕਿ ਈਸ਼ਵਰ ਤਾਂ ਨਿਆਂਕਾਰੀ ਹੀ ਹੈ। ਜਿਹੜਾ ਤੁਹਾਨੂੰ ਕੁਦਰਤੀ ਆਫਤਾਂ, ਬਿਮਾਰੀਆਂ, ਮਹਾਂਮਾਰੀਆਂ 'ਚ ਗਰੀਬ ਤੇ ਮਾੜਾ ਬੰਦਾ ਪਹਿਲਾਂ ਅਤੇ ਜਿਆਦਾ ਦੁੱਖ ਝੱਲਦਾ ਦਿਸਦਾ ਹੈ ਉਹ ਇਸ ਕਰਕੇ ਹੈ ਕਿਉਂਕਿ ਉਹ ਹੁਣ ਤਾਂ ਭਾਵੇਂ ਗਰੀਬ, ਨਿਤਾਣਾ ਤੇ ਮਜ਼ਲੂਮ ਹੈ ਪਰ ਇਹ ਜੋ ਹੁਣ ਨਿਤਾਣਾ ਏ ਪਿਛਲੇ ਜਨਮ 'ਚ ਕੀਤੇ ਕੁਕਰਮਾਂ ਦੀ ਸਜ਼ਾ ਭੁਗਤ ਰਿਹਾ ਹੈ ਇਹ ਇਸ ਕਰਕੇ ਹੁਣ ਜਿਆਦਾ ਦੁਖੀ ਹੈ ਅਤੇ ਈਸ਼ਵਰ ਨੇ ਇਸ ਨੂੰ ਗਰੀਬ ਮਜਲੂਮ ਇਸ ਲਈ ਬਣਾਇਆ ਹੈ ਤਾਂ ਕਿ ਪਿਛਲੇ ਜਨਮ ਦੇ ਕੁਕਰਮਾਂ ਦਾ ਦੁੱਖ ਭੋਗੇ। ਇੰਨੀ ਗੱਲ ਕਹਿਕੇ ਈਸ਼ਵਰਵਾਦੀ ਹੁਣ ਤੱਕ ਵੀ ਆਪਣੀ ਇਸ ਦਲੀਲ ਦਾ ਖੱਟਿਆ ਖਾ ਰਹੇ ਹਨ। ਪਰ ਇਥੇ ਇੱਕ ਗੱਲ ਕਰਨੀ ਜ਼ਰੂਰੀ ਹੈ ਕਿ ਸਾਡੀਆਂ ਦੁਨਿਆਵੀ ਅਦਾਲਤਾਂ ਵਿੱਚ ਵੀ ਨਿਆਂ ਤਦ ਹੀ ਸੰਪੂਰਨ ਹੁੰਦਾ ਹੈ ਜਦੋਂ ਤੁਰੰਤ ਮੁਹੱਈਆ ਕਰਵਾਇਆ ਜਾਵੇ ਜੇ 10 ਸਾਲ ਬਾਅਦ ਕੋਈ ਅਦਾਲਤ ਕਿਸੇ ਅਪਰਾਧੀ ਨੂੰ ਸਜ਼ਾ ਦਿੰਦੀ ਹੈ ਤਾਂ ਇਹ ਨਿਆਂ ਦਾ ਦੋਸ਼ ਮੰਨਿਆ ਜਾਂਦਾ ਹੈ । ਪਰ ਹੈਰਾਨੀ ਦੀ ਗੱਲ ਹੈ ਕਿ ਸਰਬਸ਼ਕਤੀਮਾਨ ਨਿਆਂਕਾਰ ਪਿਛਲੇ ਜਨਮ ਦੀ ਸਜ਼ਾ ਅਗਲੇ ਜਨਮ ਵਿੱਚ ਇੰਨੇ ਸਮੇ ਬਾਅਦ ਦਿੰਦਾ ਹੈ। ਇਸ ਲਈ ਇਹ ਸਜ਼ਾ ਦੁਨਿਆਵੀ ਨੈਤਿਕਤਾ ਮੁਤਾਬਕ ਵੀ ਨਿਆਂਪੂਰਨ ਨਹੀਂ ਹੈ।

ਸੋ ਇਹ ਇੱਕ ਦੋਸ਼ਪੂਰਨ ਮੱਤ ਹੈ ਕਿ ਸਾਡੇ ਦੁੱਖ ਰੱਬੀ ਸਜ਼ਾ ਕਾਰਨ ਹਨ। ਹੜ੍ਹ, ਸੋਕੇ, ਭੁਚਾਲ ਵਰਗੀਆਂ ਮਹਾਂਮਾਰੀਆਂ ਵਰਗੇ ਕੁਦਰਤੀ ਵਰਤਾਰੇ ਭੌਤਿਕ ਨਿਯਮਾਂ ਅਧੀਨ ਹਨ। ਇਹਨਾਂ ਨੂੰ ਫਲਸਫਈ ਨਿਯਮਾਂ ਜਾਂ ਨਿਆਂ ਸਾਸ਼ਤਰ ਨਾਲ ਇਕਰੂਪ ਕਰਨ ਇੱਕ ਬਚਪਨਾ ਸੋਚ ਹੈ। ਇਸ ਲਈ ਇਹ ਤਰਕਸੰਗਤ ਨਹੀਂ।

ਇਥੇ ਇਹ ਵੀ ਚੇਤੇ ਰੱਖਣਾ ਜਰੂਰੀ ਹੈ ਕਿ ਇਸਾਈ ਤੇ ਇਸਲਾਮ ਮੱਤ ਪੁਨਰ ਜਨਮ ਦੀ ਥਿਊਰੀ ਨੂੰ ਮੰਨਦੇ ਹੀ ਨਹੀਂ। ਉਹਨਾਂ ਮੁਤਾਬਕ ਤਾਂ ਬੰਦੇ ਦੀ ਮੌਤ ਤੋਂ ਬਾਅਦ ਉਸ ਦਾ ਹਿਸਾਬ ਕਿਤਾਬ ਬੰਦ ਹੋ ਜਾਂਦਾ ਹੈ। ਫਿਰ ਆਖਰੀ ਦਿਨ ਆਵੇਗਾ ਜਦੋਂ ਪੈਗੰਬਰ ਸਾਹਿਬਾਨ ਸਾਰੇ ਲੋਕਾਂ ਨੂੰ ਕਬਰਾਂ 'ਚੋਂ ਉਠਾਣਗੇ ਤੇ ਉਹਨਾਂ ਦੀ ਨੇਕੀ ਅਤੇ ਬਦੀ ਦੇ ਹਿਸਾਬ ਨਾਲ ਉਹਨਾਂ ਨੂੰ ਦੁੱਖ ਦੇ ਪ੍ਰਤੀਕ ਦੋਜ਼ਖ ਅਤੇ ਸੁਖ ਦੇ ਪ੍ਰਤੀਕ ਬਹਿਸ਼ਤ 'ਚ ਲਿਜਾਣਗੇ। ਸੋ ਇਸ ਲਿਹਾਜ਼ ਨਾਲ ਵੀ ਨਿਆਂ ਪਤਾ ਨਹੀਂ ਕਿੰਨਾ ਚਿਰ ਹੋਰ ਲੇਟ ਹੋਵੇਗਾ। ਨਿਆਂ ਦੀ ਦ੍ਰਿਸ਼ਟੀ ਤੋਂ ਇਹ ਵੀ ਤਰਕਸੰਗਤ ਨਹੀਂ। ਹੁਣ ਅਸੀਂ ਇਸ ਨਾਲੋਂ ਕੁੱਝ ਜਿਆਦਾ ਪਰਪੱਕ ਵਿਚਾਰ ਨੂੰ ਲੈਂਦੇ ਹਾਂ ਜੋ ਈਸ਼ਵਰਵਾਦੀਆਂ ਵੱਲੋ ਆਮ ਤੌਰ ਤੇ ਪੇਸ਼ ਕੀਤਾ ਜਾਂਦਾ ਹੈ।

**ਕਰਮ ਸਿਧਾਂਤ** : ਇਸ ਅਨੁਸਾਰ ਦੁੱਖ ਸਾਡੇ ਕੁਕਰਮਾਂ ਦੀ ਰੱਬ ਵੱਲੋਂ ਦਿੱਤੀ ਸਜਾ ਨਹੀਂ ਸਗੋਂ ਇਹ ਸਾਡੇ ਕੁਕਰਮਾਂ ਦੇ ਨਾਲ ਹੀ ਆ ਜਾਂਦੇ ਹਨ। ਯਾਨੀ ਕਿ ਸਾਡੇ ਕਰਮਾਂ ਤੇ ਦੁੱਖਾਂ ਦਰਮਿਆਨ ਕਾਰਜ ਤੇ ਕਾਰਨ ਦਾ ਰਿਸ਼ਤਾ ਹੈ। ਜੇਕਰ ਕਰਮ ਤੇ ਕਾਰਜ ਦੇ ਰਿਸ਼ਤੇ ਵਾਂਗੂ ਦੁੱਖ ਸੁੱਖ ਆਉਂਦੇ ਹਨ ਤਾਂ ਦੁੱਖਾਂ ਤੋਂ ਖਿਮਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਜਿਵੇਂ ਅਸੀਂ ਆਪਣਾ ਪੈਰ ਉਬਲਦੇ ਤੇਲ ਵਿੱਚ ਪਾਵਾਂਗੇ ਤਾਂ ਉਹ ਸੜੇਗਾ ਅਤੇ ਉਨ੍ਹਾਂ ਚਿਰ ਸੜਦਾ ਰਹੇਗਾ ਜਿਨ੍ਹਾਂ ਚਿਰ ਉਹ ਤੇਲ 'ਚ ਰਹੇਗਾ। ਇਸ ਲਈ ਸੜਨ ਕਾਰਨ ਹੋਇਆਂ ਦੁੱਖ ਬਖਸ਼ਾਇਆ ਨਹੀਂ ਜਾ ਸਕਦਾ। ਸੋ ਦੁੱਖ ਤੋਂ ਛੁਟਕਾਰੇ ਲਈ ਕੀਤੀਆਂ ਪ੍ਰਾਰਥਨਾਵਾਂ ਤੇ ਪੂਜਾ ਪਾਠ ਦੀ ਕੋਈ ਸਾਰਥਕਤਾ ਨਹੀਂ ਹੈ ਉਹ ਸਭ ਵਿਅਰਥ ਹਨ।

ਹਰ ਕਰਮ ਦਾ ਬਾਹਰੀ ਤੇ ਅੰਦਰੂਨੀ ਪ੍ਰਭਾਵ ਪੈਂਦਾ ਹੈ। ਬੁਰਾ ਕੰਮ ਬੁਰੇ ਸੰਸਕਾਰ ਜਾਂ ਰੁਚੀ ਮਨ 'ਚ ਪੈਦਾ ਕਰਦਾ ਹੈ ਚੰਗਾ ਕਰਮ ਚੰਗਾ ਸੰਸਕਾਰ ਜਾਂ ਰੁਚੀ ਮਨ ਚ ਪੈਦਾ ਕਰਦਾ ਹੈ। ਪਰ ਇਹ ਜ਼ਰੂਰੀ ਨਹੀਂ ਕਿ ਉਸ ਵਿਅਕਤੀ ਵਿਸ਼ੇਸ਼ ਨੂੰ ਕਿਹੋ ਜਿਹੀ ਭਾਵਨਾਂ ਦੇਵੇ। ਬੁਰੇ ਕਰਮ ਕਰਨ ਵਾਲੇ ਨੂੰ ਬੁਰਾ ਕੰਮ ਕਰਕੇ ਖੁਸ਼ੀ ਪ੍ਰਾਪਤ ਹੁੰਦੀ ਦੇਖੀ ਜਾ ਸਕਦੀ ਹੈ। ਇਹੋ ਜਿਹੇ ਸੰਸਕਾਰਾਂ ਵਾਲੇ ਨੂੰ ਚੰਗਾ ਕੰਮ ਕਰਕੇਂ ਦੁੱਖ ਵੀ ਹੋ ਸਕਦਾ ਹੈ ਅਤੇ ਇਸ ਤੋਂ ਉਲਟ ਵੀ।

ਪਰ ਕਾਰਜ ਤੇ ਕਾਰਨ ਦੇ ਸਬੰਧ ਨੂੰ ਮੰਨਣ ਵਾਲਿਆਂ ਨੇ ਇਹ ਦੇਖਿਆ ਕਿ ਇਕ ਨੇਕ ਕਰਮਾਂ ਵਾਲਾ ਵਿਅਕਤੀ ਸਾਰੀ ਜਿੰਦਗੀ ਦੁੱਖ ਭੋਗਦਾ ਦੇਖਿਆ ਜਾ ਸਕਦਾ ਹੈ ਤੇ ਬੁਰੇ ਕਰਮਾਂ ਵਾਲਾ ਵਿਅਕਤੀ ਲੁੱਟ ਘਸੁੱਟ ਤੇ ਬੁਰੇ ਕਰਮਾਂ ਵਾਲੀ ਜਿੰਦਗੀ ਦੇ ਬਾਵਜੂਦ ਐਸ਼ ਕਰਦਾ ਦੇਖਿਆ ਜਾ ਸਕਦਾ ਹੈ। ਉਹਨਾਂ ਨੇ ਵਿਆਖਿਆ ਕੀਤੀ ਕਿ ਕਰਮ ਰਾਹੀਂ ਪੈਦਾ ਕੀਤੇ ਸੰਸਕਾਰ ਜਾਂ ਰੁਚੀ ਨੂੰ ਦੁੱਖ ਜਾਂ ਸੁੱਖ ਪੈਦਾ ਕਰਨ ਲਈ ਇੱਕ ਖਾਸ ਮਾਹੌਲ ਦੀ ਜ਼ਰੂਰਤ ਹੈ ਹੋ ਸਕਦਾ ਹੈ ਉਹ ਹਾਲਤਾਂ ਇਸ ਜੀਵਨ ਵਿੱਚ ਨਾ ਸੰਭਵ ਹੋਣ। ਉਹਨਾਂ ਨੇ ਇਥੇ ਵੀ ਉਹੀ ਪੁਨਰ-ਜਨਮ ਵਾਲੀ ਫਰਜੀ ਮਨੌਤ ਦੀ ਅੜਾਉਣੀ ਅੜਾ ਦਿੱਤੀ ਹੈ ਕਿ ਫਲਾਨਾ ਨੇਕ ਆਦਮੀ ਆਪਣੇ ਇਸ ਜਿੰਦਗੀ ਦੇ ਨੇਕ ਅਮਲਾਂ ਦੇ ਬਾਵਜੂਦ ਦੁੱਖ ਹੰਢਾ ਰਿਹਾ ਹੈ ਕਿਉਂਕਿ ਪਿਛਲੇ ਜਨਮ 'ਚ ਕੀਤੇ ਮਾੜੇ. ਕੰਮਾਂ ਦੇ ਫਲ ਦੇਣ ਲਈ ਈਸ਼ਵਰ ਨੇ ਇਸ ਜਿੰਦਗੀ 'ਚ ਠੀਕ ਹਾਲਾਤ ਭਾਲੇ ਹਨ। ਪਰ ਦੂਜੇ ਪਾਸੇ ਫਲਾਨਾ ਮਾੜੇ ਕਰਮਾਂ ਵਾਲਾ ਜਨ ਇਸ ਕਰਕੇ ਹੁਣ ਖੁਸ਼ੀ ਪ੍ਰਾਪਤ ਕਰ ਰਿਹਾ ਹੈ ਕਿਉਂਕਿ ਪਿਛਲੇ ਜਨਮਾਂ ਦੇ ਚੰਗੇ ਕਰਮਾਂ ਦਾ ਸੁੱਖ ਭੋਗ ਰਿਹਾ ਹੈ। ਇਸ ਜ਼ਿੰਦਗੀ ਦੇ ਉਸ ਦੇ ਮੰਦੇ ਕਰਮਾਂ ਦਾ ਫਲ ਅਗਲੇ ਜਨਮ 'ਚ

ਅਨੁਕੂਲ ਸਮੇਂ ਤੇ ਜਰੂਰ ਮਿਲੇਗਾ। ਉਹ ਕਾਰਨ ਤੇ ਕਾਰਜ ਦੇ ਨਿਯਮ ਤੋਂ ਭੱਜ ਨਹੀਂ ਸਕੇਗਾ, ਅਵੱਸ਼ ਲੇਖਾ ਦੇਣਾ ਪਵੇਗਾ। ਇਥੇ ਵੀ ਕਾਰਜ ਤੇ ਕਾਰਜ ਦਰਮਿਆਨ ਲੰਮੇ ਸਮੇਂ ਦਾ ਅੰਤਰ ਹੈ। ਦੁੱਖ ਸਿਰਫ ਮਨੁੱਖ ਨੂੰ ਹੀ ਨਹੀਂ ਹਨ। ਇਸ ਦੇ ਘੇਰੇ ਵਿਚ ਪਸ਼ੂ ਤੇ ਜੀਵ ਜੰਤੂ ਵੀ ਆਉਂਦੇ ਹਨ। ਪਸ਼ੂ ਵੀ ਮਨੁੱਖ ਵਾਗੂੰ ਹੀ ਭੁੱਖ, ਜਖਮਾਂ ਤੇ ਬਿਮਾਰੀਆਂ ਦੇ ਦੁੱਖ ਝੱਲਦੇ ਹਨ। ਉਹਨਾਂ ਨੇ ਰੱਬ ਦੇ ਕਿਹੜੇ ਨਿਯਮਾਂ ਦੀ ਉਲੰਘਣਾ ਕੀਤੀ ਹੈ।

ਸੋ ਕਰਮ ਸਿਧਾਂਤ ਦਾ ਮੱਤ ਵੀ ਦੁੱਖ ਦੀ ਵਿਆਖਿਆ ਪੁਨਰ ਜਨਮ ਦੀ ਮਨੌਤ ਤੋਂ ਬਿਨਾਂ ਨਹੀਂ ਕਰ ਸਕਦਾ। ਇਸ ਮਨੌਤ ਵਿੱਚ ਅਸੰਗਤਾ ਅਤੇ ਇਸ ਸਿਧਾਂਤ ਦੇ ਅਗਾਂਹ ਵਿਕਾਸ ਵਿੱਚ ਰੁਕਾਵਟ ਆਤਮਾ ਦੇ ਅਜਨਮ, ਸਵੈ ਵਿਦਮਾਨ, ਅਬਦਲ, ਅਤੇ ਅਵਿਨਾਸ਼ੀ ਹੋਣ ਦਾ ਸਿਧਾਂਤ ਹੈ। ਆਤਮਾ 'ਤੇ ਕਿਸੇ ਕਾਰਵਾਈ ਦਾ ਕੋਈ ਅਸਰ ਨਹੀਂ ਹੁੰਦਾ, ਇਸ ਅੰਦਰ ਕੋਈ ਸੰਸਕਾਰ ਪੈਦਾ ਨਹੀਂ ਹੁੰਦਾ, ਇਹ ਪਰਵਰਤਿਤ ਨਹੀਂ ਹੁੰਦੀ। ਆਤਮਾ ਬਾਰੇ ਇਹ ਸਿਧਾਂਤ ਕੋਰੀ ਕਲਪਨਾ ਹੈ, ਇਸ ਦੀ ਛਾਣਬੀਣ ਨਹੀਂ ਕੀਤੀ ਜਾ ਸਕਦੀ ਬਲਕਿ ਇਹ ਸੱਚਾਈ ਦੀ ਖੋਜ ਹੋਣ ਯੋਗ ਕਲਪਨਾ ਹੀ ਨਹੀਂ ਹੈ। ਆਤਮਾ ਉਤੇ ਕਿਸੇ ਕਰਮ ਦੀ ਖੁਸ਼ੀ ਗਮੀ ਦਾ ਕੋਈ ਅਸਰ ਹੀ ਨਹੀਂ ਹੈ ਤਾਂ ਆਤਮਾ ਦਾ ਮਨ ਨਾਲ ਕੋਈ ਸੰਬੰਧ ਸਿੱਧ ਨਹੀਂ ਹੁੰਦਾ। ਕਰਮ ਸਿਧਾਂਤ ਨੂੰ ਪੇਸ਼ ਕਰਨ ਵਾਲਿਆਂ ਕੋਲ ਇਸ ਦਲੀਲ ਦਾ ਕੋਈ ਜਵਾਬ ਨਹੀਂ ਹੈ ਕਿ ਸਰੀਰ ਨਾਲ ਸੰਬੰਧਤ ਚੀਜ਼ ਇਸ ਨਾਲੋਂ ਅਸਬੰਧਤ ਕਿਸ ਤਰ੍ਹਾਂ ਰਹਿੰਦੀ ਹੈ ਕਿਉਂਕਿ ਸਬੰਧਤ ਤਾਂ ਅਸਬੰਧਤ ਹੋ ਹੀ ਨਹੀਂ ਸਕਦੀ।

ਕਾਰਨ ਤੇ ਕਾਰਜ ਦਰਮਿਆਨ ਕਦੇ ਵੀ ਵਕਤ ਦਾ ਪਾੜਾ ਨਹੀਂ ਹੁੰਦਾ ਸਗੋਂ ਕਿਸੇ ਵਿਸ਼ੇਸ਼ ਹਾਲਤ ਦੀ ਲੋੜ ਵੀ ਨਹੀਂ ਹੁੰਦੀ। ਜਦੋਂ ਕੋਈ ਵਿਅਕਤੀ ਬੁਰਾ ਕਰਮ ਕਰਦਾ ਹੈ ਤਾਂ ਉਸ ਦਾ ਅਸਰ ਉਸਦੀ ਮਾਨਸਿਕ ਪ੍ਰਣਾਲੀ ਤੇ ਪੈਂਦਾ ਹੈ ਤੇ ਉਹ ਉਸ ਤੋਂ ਪ੍ਰਭਾਵਤ ਹੁੰਦੀ ਹੈ ਇਥੋਂ ਤੱਕ ਕਿ ਉਸ ਦੇ ਮਾਨਸਿਕ ਰੋਗੀ ਹੋਣ ਦਾ ਅਮਲ ਵੀ ਸ਼ੁਰੂ ਹੋ ਸਕਦਾ ਹੈ। ਜਦੋਂ ਵੀ ਵਿਅਕਤੀ ਕੋਈ ਗਲਤ ਕੰਮ ਕਰਦਾ ਹੈ ਜਿਸ ਦਾ ਸਿੱਟਾ ਕਿਸੇ ਨੂੰ ਦੁੱਖ ਪਹੁੰਚਾਣ 'ਚ ਨਿਕਲੇ ਤਾਂ ਉਸ ਦਾ ਅਸਰ ਹੋ ਚੁੱਕਿਆ ਹੁੰਦਾ ਹੈ। ਅਧਿਆਤਮਵਾਦੀ ਕਾਰਨ ਨੂੰ ਇਥੇ ਅਤੇ ਕਾਰਜ ਨੂੰ ਉਥੇ ਵੇਖਦੇ ਹਨ ਉਹਨਾਂ ਦੇ ਪ੍ਰਸਪਰ ਸੰਬੰਧ ਤੋਂ ਉਹਨਾਂ ਦੇ ਵਿਰੋਧ ਵਿਕਾਸੀ ਏਕੇ ਤੋਂ ਵੱਖ ਕਰਕੇ। ਕਾਰਨ ਤੇ ਕਾਰਜ ਵਿਚਕਾਰ ਅੰਤਰ-ਕ੍ਰਮ ਹੈ। ਸੋ ਅਧਿਆਤਮਵਾਦੀ ਗਲਤ ਹਨ ਕਿਉਂਕਿ ਕਾਰਨ ਤੇ ਕਾਰਜ ਪ੍ਰਸਪਰ ਨਿਰਭਰ ਹੁੰਦੇ ਹਨ। ਆਪਣੀ ਇਸ ਗਲਤ ਮਨੌਤ ਕਰਕੇ ਉਹ ਪੂਜਾ ਪਾਠ ਸਿਮਰਨ ਜਾਂ ਹੋਰ ਕਰਮਕਾਂਡਾਂ ਰਾਹੀਂ ਬੁਰੇ ਕਰਮਾਂ ਦੇ ਫਲਾਂ ਤੋਂ ਬਚਣ ਦੇ ਉਪਰਾਲੇ ਕਰਦੇ ਹਨ ਅਤੇ ਅਗਲੇ ਜਨਮ 'ਚ ਦੁੱਖਾਂ ਤੋਂ ਬਚਣ ਲਈ ਡੰਡਾਉਤਾਂ ਕਰਦੇ ਹਨ। ਇਹ ਇਸੇ ਕਰਕੇ ਹੈ ਕਿ ਉਹ ਕਾਰਨ ਨੂੰ ਕਾਰਜ ਨਾਲ ਅੰਤਰ ਸੰਬੰਧਤ ਨਹੀਂ ਦੇਖਦੇ ਅਤੇ ਕਾਰਨ ਦੇ ਪ੍ਰਭਾਵ ਨੂੰ ਰੋਕਣ ਦੇ ਯਤਨ ਕਰਦੇ ਹਨ।

ਅਸੀਂ ਸਿਰਫ ਆਪਣੇ ਗਲਤ ਕਰਮਾਂ ਕਰਕੇ ਹੀ ਦੁੱਖ ਨਹੀਂ ਹੰਢਾਉਂਦੇ ਸਗੋਂ ਦੂਜਿਆਂ ਦੇ ਗਲਤ ਕੰਮਾਂ ਕਰਕੇ ਵੀ ਦੁੱਖ ਉਠਾਉਂਦੇ ਹਾਂ। ਦੂਜਿਆ ਵੱਲੋਂ ਕੀਤਾ ਧੱਕਾ, ਪੱਖਪਾਤ, ਲੁੱਟ-ਘਸੁੱਟ ਵੀ ਸਾਡੇ ਦੁੱਖ ਦਾ ਕਾਰਨ ਹੋ ਸਕਦਾ ਹੈ। ਸੋਕੇ, ਭੁਚਾਲਾਂ, ਹੜ੍ਹਾਂ ਰਾਹੀਂ ਵੀ ਦੁੱਖ ਪਹੁੰਚਦਾ ਹੈ ਅਜਿਹੇ ਦੁੱਖਾਂ ਦੇ ਕਾਰਨ ਸਾਥੋਂ ਆਜ਼ਾਦ ਤੌਰ ਤੇ ਮੌਜੂਦ ਹਨ। ਸਮਾਜਿਕ ਪ੍ਰਬੰਧ ਦਾ ਅੰਗ ਹੋਣ ਕਰਕੇ ਕਿਸੇ ਦੀ ਖੁਸ਼ੀ ਗਮੀ ਦਾ ਅਸਰ ਵੀ ਸਾਡੇ ਤੇ ਹੁੰਦਾ ਹੈ। ਅਧਿਆਤਮਵਾਦੀਆਂ ਦੇ ਕਰਮ ਦੇ ਮੱਤ ਦਾ ਇਹ ਦੋਸ਼ ਹੈ ਕਿ ਉਹ ਸਮਾਜ ਅੰਦਰ ਵਿਅਕਤੀਆਂ ਦੀ ਅੰਤਰ-ਸੰਬੰਧਤਾ ਅਤੇ ਕੁਦਰਤੀ ਵਰਤਾਰਿਆਂ ਨਾਲ ਅੰਤਰ-ਸੰਬੰਧਤਾ ਨੂੰ ਅਣਗੌਲਿਆ ਕਰਦਾ ਹੈ। ਸਾਰੇ ਦੁੱਖਾਂ ਨੂੰ ਆਪਣੇ ਆਪੇ ਨਾਲ ਜੋੜਨਾ ਤਰਕਪੂਰਨ ਨਹੀਂ ਹੈ।

ਮਹਾਤਮਾ ਬੁੱਧ ਨੇ ਵੀ ਹਿੰਦੂ ਕਰਮ ਸਿਧਾਂਤ ਨੂੰ ਰੱਦ ਕੀਤਾ ਹੈ ਉਹ ਆਤਮਾ ਦੇ ਜਮਾਂਦਰੂ, ਸਦੀਵੀ ਤੇ ਅਬਦਲ ਹੋਣ ਅਤੇ ਕਰਮਾਂ ਦੁਆਰਾ ਇਕ ਸਰੀਰ ਤੋਂ ਦੂਜੇ ਸਰੀਰ 'ਚ ਪ੍ਰਵਾਸ ਕਰਦੀ ਹੈ, ਨੂੰ ਨਹੀਂ ਮੰਨਦਾ। ਉਹ ਕਹਿੰਦਾ ਹੈ "ਆਤਮਾ ਸਮੇਤ ਕੁਝ ਵੀ ਤਬਦੀਲੀ ਤੋਂ ਬਾਹਰ ਨਹੀਂ। ਕਾਰਨ ਕਾਰਜ ਦਾ ਰਿਸ਼ਤਾ ਅਭੰਗ ਤੇ ਅਟੱਲ ਹੈ। ਹਰ ਕਰਮ ਬਾਹਰੀ ਸੰਸਾਰ ਅਤੇ ਅੰਦਰ ਮਨ ਵਿੱਚ ਵੀ ਤਬਦੀਲੀ ਲਿਆਉਂਦਾ ਹੈ। ਵਿਕਾਸ ਤੇ ਵਿਨਾਸ਼ ਆਪਸ 'ਚ ਜੁੜੇ ਹੋਏ ਹਨ। ਬੱਚਾ ਜਦ ਜੰਮਦਾ ਹੈ ਤਾਂ ਉਹ ਵਿਕਾਸ ਕਰਦਾ ਹੈ ਪਰ ਉਹ ਪਲਪਲ ਆਪਣੇ ਵਿਨਾਸ਼ ਦੇ ਨੇੜੇ ਹੁੰਦਾ ਜਾਂਦਾ ਹੈ ਭਾਵੇ ਕਿ ਉਹ ਅਜੇ ਵਿਕਾਸ ਕਰ ਰਿਹਾ ਹੁੰਦਾ ਹੈ।" ਬੁੱਧ ਦੁੱਖ ਨੂੰ ਵਿਨਾਸ਼ ਦਾ ਪ੍ਰੇਰਕ ਮੰਨਦਾ ਹੈ। ਬੁੱਧ ਅਨੁਸਾਰ ਪ੍ਰਾਣੀ ਸ਼ੈਆਂ ਦੇ ਇਸ ਮੂਲ ਚਰਿਤਰ ਨੂੰ ਨਹੀਂ ਜਾਣਦੇ ਕਿ ਵਿਨਾਸ਼ ਅੱਟਲ ਹੈ ਇਸ ਲਈ ਮੌਤ ਤੋਂ ਡਰਦੇ ਤੇ ਨਫਰਤ ਕਰਦੇ ਹਨ। ਇਸ ਲਈ ਉਹਨਾਂ ਨੇ ਆਤਮਾ ਦੀ ਅਮਰਤਾ ਤੇ ਸਦੀਵੀ ਪੁਣੇ ਦੀ ਮਨੌਤ ਘੜ ਲਈ ਹੈ।

ਪਰ ਬੁੱਧ ਵੀ ਦੁੱਖ ਤੋਂ ਛੁਟਕਾਰਾ ਪਾਉਣ ਲਈ ਦਿੱਤੀ ਆਪਣੀ ਸਿੱਖਿਆ ਵਿੱਚ ਨਿਰਾਸ਼ਤਾ ਦੀ ਸੁਰ ਉਭਾਰਦਾ ਹੈ। ਉਹ ਦੁੱਖਾਂ ਦਾ ਕਾਰਨ ਇਛਾਵਾਂ ਦੱਸਦਾ ਹੈ। ਇਹਨਾਂ ਦੀ ਪੂਰਤੀ ਖਾਤਰ ਕੀਤੇ ਉਪਰਾਲੇ ਦੁੱਖਾਂ ਦਾ ਆਧਾਰ ਬਣਦੇ ਹਨ। ਖੁਰਾਕ, ਕਾਮਪੂਰਤੀ, ਦੌਲਤ, ਰੁਤਬਾ ਪ੍ਰਾਪਤੀ ਸਭ ਬੰਧਨ ਪੈਦਾ ਕਰਦੇ ਹਨ। ਖੁਰਾਕ ਦੀ ਇੱਛਾ ਸਵਾਦਾਂ ਨਾਲ, ਕਾਮ ਪੂਰਤੀ ਵਿਆਹ ਦੇ ਬੰਧਨ ਨਾਲ, ਦੌਲਤ, ਘਰ, ਜਮੀਨ-ਜਾਇਦਾਦ ਨਾਲ, ਰੁਤਬਾ ਫੋਕੇ ਮਾਨ-ਸਨਮਾਨ ਨਾਲ ਬੰਨਦਾ ਹੈ। ਪਰ ਇਹ ਸਾਰਾ ਕੁਝ ਵਿਨਾਸ਼ ਹੋ ਜਾਂਦਾ ਹੈ। ਬੁੱਧ ਕਹਿੰਦਾ ਹੈ ਕਿ ਮਨੁੱਖ ਨੂੰ ਇਸ ਵਰਤਾਰੇ ਦਾ ਬੋਧ ਨਹੀਂ। ਇਹਨਾਂ ਇਛਾਵਾਂ 'ਚ ਘਿਰਨਾ ਮੂਰਖਤਾ ਹੈ। ਇਸ ਅਣਜਾਨਤਾ ਕਰਕੇ ਹੀ ਮਨੁੱਖ ਦੁੱਖਾਂ ਦੀ ਘੁੰਮਣਘੇਰੀ 'ਚ ਫਸ ਜਾਂਦਾ ਹੈ। ਸੋ ਜ਼ਿੰਦਾ ਰਹਿਣ ਦੀ ਇੱਛਾ ਤੋਂ ਰਹਿਤ ਹੋਣਾ ਨਿਰਵਾਣ ਹੈ। ਦੁੱਖਾਂ ਤੋਂ ਮੁਕਤੀ ਦੀ ਅਵਸਥਾ ਹੀ ਨਿਰਵਾਣ ਹੈ।

'ਜਿਉਂਦੇ ਰਹਿਣ ਦੀ ਇੱਛਾ' ਦਾ ਤਿਆਗ ਵਿਕਾਸ ਦੇ ਨਿਯਮ ਦੇ ਉਲਟ ਹੈ। ਜੀਵ ਵਿਕਾਸ ਦੇ ਨਿਰੰਤਰ ਅਮਲ ਨਾਲ ਮਨੁੱਖੀ ਚੇਤਨਾ ਹੋਂਦ 'ਚ ਆਈ ਹੈ। ਕਿਉਂਕਿ ਮਨੁੱਖ ਹੀ ਸੱਚ ਦੀ ਖੋਜ ਨਾਲ ਸੁਹਜ ਦੇ ਪੈਦਾ ਕਰਨ ਅਤੇ ਚੰਗੇ ਸਮਾਜਕ ਵਿਹਾਰ ਦੀਆਂ ਕਸੌਟੀਆਂ ਤਹਿ ਕਰਨ ਦੀ ਸਮਰੱਥਾ ਪੈਦਾ ਕਰ ਸਕਿਆ ਹੈ। ਦੁੱਖ ਤੇ ਸੁੱਖ ਜੀਵਨ ਦੇ ਦੋ ਪਹਿਲੂ ਹਨ। ਦੁੱਖ ਹੀ ਸਮੁੱਚੀ ਜਿੰਦਗੀ ਨਹੀਂ ਹਨ। ਇਸ ਲਈ ਜਿਉਣ ਦੀ ਇੱਛਾ ਨਿੰਦਣ ਯੋਗ ਨਹੀਂ। ਜਿਉਣ ਦੀ ਇੱਛਾ ਦਾ ਆਧਾਰ ਉਚਿਤ ਹੋਵੇ। ਆਪ ਜਿਉਂਦੇ ਰਹਿਣ ਲਈ ਦੂਜਿਆਂ ਨੂੰ ਧੋਖਾ ਦੇਣਾ, ਲੁੱਟ ਕਰਨ ਦੀ ਸਰਗਰਮੀ ਤਾਂ ਨਿੰਦਣਯੋਗ ਹੋ ਸਕਦੀ ਹੈ।

ਦੁੱਖਾਂ ਤੋਂ ਮੁਕਤੀ ਲਈ ਬੁੱਧ ਅੱਠ ਨੁਕਾਤੀ ਮਾਰਗ ਦੱਸਦਾ ਹੈ। 1. ਠੀਕ ਦ੍ਰਿਸ਼ਟੀ 2. ਠੀਕ ਸੰਕਲਪ 3. ਠੀਕ ਵਚਨ 4. ਠੀਕ ਕਰਮ 5. ਠੀਕ ਸਿਮਰਨ 6. ਠੀਕ ਯਤਨ 7. ਠੀਕ ਜੀਵਿਕਾ 8. ਅਤੇ ਠੀਕ ਸਮਾਧੀ। ਇਹ ਮਾਰਗ ਸਾਨੂੰ ਜੀਵਨ ਤੋਂ ਮੁਕਤ ਕਰਦਾ ਹੈ। ਵਿਕਾਸ ਦਾ ਅਮਲ ਤੇ ਵਿਨਾਸ਼ ਦਾ ਅਮਲ ਪ੍ਰਕਿਰਤੀ ਦਾ ਨਿਯਮ ਹੈ ਪ੍ਰੰਤੂ ਪ੍ਰਕਿਰਤੀ ਦੇ ਨਿਯਮਾਂ ਦੇ ਉਲਟ ਕੋਈ ਵੀ ਰਸਤਾ ਸੱਚਾ ਨਹੀਂ ਹੋ ਸਕਦਾ. ਸੋ ਬੁੱਧਵਾਦ ਦਾ ਜੀਵਨ ਤੋਂ ਮੂੰਹ ਮੋੜਨਾ ਭਾਂਜਵਾਦ ਹੈ। ਤੇ ਜੀਵਨ ਦੇ ਨਿਰੰਤਰ ਪ੍ਰਵਾਹ 'ਚ ਠਹਿਰਾਅ ਪੈਦਾ ਕਰਦਾ ਹੈ। ਮਨੁੱਖ ਦੀ ਦੁੱਖਾਂ ਚੋਂ ਨਿਕਲਣ ਦੀ ਚਾਹ ਹੀ ਉਸ ਦੀ ਪ੍ਰਵਿਰਤੀ ਦੀ ਅਨੁਸਾਰੀ ਹੈ।

(ਬਾਕੀ ਅਗਲੇ ਅੰਕ ਵਿੱਚ)

ਪੁਸਤਕ ਸਹਿਯੋਗ : The challenge of sufferings in human life by S.P. Kanal

• • • • • • • • • • •



*ਵਿਸ਼ੇਸ਼ ਰਿਪੋਰਟ*

## ਤਰਕਸ਼ੀਲ ਸੋਸਾਇਟੀ ਪੰਜਾਬ ਨੂੰ
# ਸ਼ਿਮਲੇ ਦੇ ਚਰਚਿਤ ਢੌਂਗੀ ਦੇਵ ਯੋਗੀ ਦਾ ਪਰਦਾਫਾਸ਼ ਕਰਨ ਵਿੱਚ ਸਫਲਤਾ

ਸਾਡੇ ਦੇਸ਼ ਵਿੱਚ ਅਜਿਹੇ ਸ਼ੈਤਾਨ ਲੋਕਾਂ ਦੀ ਕੋਈ ਕਮੀ ਨਹੀਂ ਹੈ ਜਿਹੜੇ ਕਿਸਮਤ ਕਰਮਾ, ਧਰਮਾਂ, ਅੰਧਵਿਸ਼ਵਾਸਾਂ ਤੇ ਵਹਿਮਾਂ ਭਰਮਾਂ ਦਾ ਖੱਟਿਆਂ ਖਾਂਦੇ ਹਨ ਆਪ ਸ਼ਾਹੀ ਜੀਵਨ ਬਤੀਤ ਕਰਦੇ ਹਲ ਪਰ ਭੋਲੇ ਭਾਲੇ ਲੋਕਾਂ ਨੂੰ ਸਬਰ ਨਾਲ ਦਿਨ ਕਟੀ ਕਰਨ ਦਾ ਉਪਦੇਸ਼ ਦਿੰਦੇ ਹਨ। ਅਜਿਹੇ ਸ਼ੈਤਾਨ ਆਪਣੀਆਂ ਕਰਾਮਾਤ ਦੇ ਪ੍ਰਚਾਰ ਲਈ ਆਪਣੇ ਸ਼ਰਧਾਲੂਆਂ ਦੇ ਨਾਲ ਨਾਲ ਸਿਆਸੀ ਆਗੂਆਂ ਦਾ ਸਹਾਰਾ ਵੀ ਲੈਂਦੇ ਹਨ ਭਾਵੇਂ ਪੰਜਾਬ ਵਿੱਚ ਤਰਕਸ਼ੀਲ ਲਹਿਰ ਦੇ ਉੱਦਮੀ ਵਰਕਰਾਂ ਨੇ ਆਪਣੇ ਕੰਮ ਕਾਰ ਨਾਲ ਪੱਤਰਕਾਰਾਂ ਤੇ ਅਖ਼ਬਾਰਾਂ ਦੇ ਸਹਿਯੋਗ ਨਾਲ ਅਖਬਾਰਾਂ ਵਿੱਚ ਪ੍ਰਚਾਰੇ ਜਾਂਦੇ ਅੰਧਵਿਸ਼ਵਾਸਾਂ ਤੇ ਰਹੱਸਮਈ ਘਟਨਾਵਾਂ ਉੱਪਰ ਕਾਫੀ ਹੱਦ ਤੱਕ ਕਾਬੂ ਪਾ ਲਿਆ ਹੈ ਪਰ ਹਿੰਦੀ ਅਖ਼ਬਾਰਾਂ ਵਿੱਚ ਅੰਧਵਿਸ਼ਵਾਸਾਂ ਦਾ ਪ੍ਰਚਾਰ ਜ਼ੋਰ ਸ਼ੋਰ ਨਾਲ ਜਾਰੀ ਹੈ। 10 ਅਪ੍ਰੈਲ ਦੇ ਹਿੰਦੀ ਅਖ਼ਬਾਰ 'ਦੈਨਿਕ ਜਾਗਰਣ' ਵਿੱਚ ਸ਼ਿਮਲਾ ਤੋਂ ਇਹ ਹੈਰਾਨ ਕਰਨ ਵਾਲੀ ਖ਼ਬਰ ਛਪੀ *'ਔਰ ਯੋਗੀ ਬੰਦ ਕਮਰੇ ਮੇਂ ਸੇ ਗਾਇਬ ਹੋ ਗਿਆ'*। ਇਸ ਖ਼ਬਰ ਦਾ ਨੋਟਿਸ ਲੈਂਦਿਆਂ ਬਠਿੰਡਾ ਜੋਨ ਦੇ ਸਕੱਤਰ ਬਲਦੇਵ ਸਿੰਘ ਨੇ ਅਖ਼ਬਾਰ ਦੇ ਬਠਿੰਡਾ ਸਥਿਤ ਦਫ਼ਤਰ ਨਾਲ ਸੰਪਰਕ ਕੀਤਾ। ਅਖ਼ਬਾਰ ਵਿੱਚ ਕੰਮ ਕਰਦੇ ਤਰਕਸ਼ੀਲ ਲਹਿਰ ਦੇ ਸਮਰਥਕ ਸਟਾਫ਼ ਰਿਪੋਰਟਰ ਇੰਦਰਪ੍ਰੀਤ ਸਿੰਘ ਨੇ ਤੁਰੰਤ ਸ਼ਿਮਲੇ ਫੋਨ ਕਰਕੇ ਖ਼ਬਰ ਦੀ ਅਸਲੀਅਤ ਜਾਨਣੀ ਚਾਹੀ। ਕੋਈ ਤਸੱਲੀਬਖਸ ਉੱਤਰ ਨਾ ਮਿਲਣ ਤੇ ਉਹਨਾਂ ਸੁਸਾਇਟੀ ਵੱਲੋਂ ਚੁਣੌਤੀ ਦੀ ਅਖ਼ਬਾਰ ਨੂੰ ਫੈਕਸ ਕਰ ਦਿੱਤੀ। ਅਗਲੇ ਦਿਨ 11 ਅਪ੍ਰੈਲ ਨੂੰ ਦੈਨਿਕ ਜਾਗਰਣ ਵਿੱਚ ਤਰਕਸ਼ੀਲਾਂ ਦੀ ਇਹ ਖ਼ਬਰ ਅਹਿਮ ਪੰਨੇ ਤੇ ਛਪੀ *'ਕਮਰੇ ਸੇ ਗਾਇਬ ਹੋਨੇ ਵਾਲੇ ਯੋਗੀ ਕੋ ਤਰਕਸ਼ੀਲ ਸੁਸਾਇਟੀ ਕੀ ਚੁਣੌਤੀ'*। ਹਿਮਾਲੀਅਨ ਯੋਗੀ ਦੇ ਰਹੱਸਮਈ ਵਰਤਾਰੇ ਦੀ ਪੜਤਾਲ ਦਾ ਮੁੱਢ ਇੱਥੋਂ ਹੀ ਬੱਝਾ।

ਅਖ਼ਬਾਰ ਦੀ ਖ਼ਬਰ ਅਨੁਸਾਰ 3 ਫਰਵਰੀ, 2000 ਨੂੰ ਯੋਗੀ ਤੇ ਉਸਦੇ ਸਮਰਥਕਾਂ ਨੇ ਸ਼ਿਮਲਾ ਵਿਖੇ ਇੱਕ ਪ੍ਰੈਸ ਕਾਨਫਰੰਸ ਕੀਤੀ ਜਿਸ ਵਿੱਚ ਉਸ ਵੱਲੋਂ ਹੁਣ ਤੱਕ ਲਗਾਈਆਂ ਗਈਆਂ 200 ਤੋਂ ਵੱਧ ਸਮਾਧੀਆਂ ਬਾਰੇ ਦੱਸਿਆ ਗਿਆ। ਕਾਨਫਰੰਸ ਵਿੱਚ ਉਸਨੂੰ ਕਾਰਮਾਤੀ ਦੱਸਿਆ ਗਿਆ। ਇਸ ਸਬੰਧੀ ਵਿਸਥਾਰ ਨਾਲ ਅਖਬਾਰਾਂ ਵਿੱਚ ਖਬਰਾਂ ਲੱਗੀਆਂ ਉਸਨੇ 6 ਫਰਵਰੀ ਤੋਂ ਲੈ ਕੇ 28 ਮਈ ਤੱਕ 111 ਦਿਨ ਦੀ ਸਮਾਧੀ ਲੈਣੀ ਸੀ ਜਿਸ ਦੌਰਾਨ ਉਸਨੇ 12 ਮਾਰਚ, 9 ਅਪ੍ਰੈਲ ਤੇ 7 ਮਈ ਨੂੰ ਆਪਣੇ ਸ਼ਰਧਾਲੂਆਂ ਨੂੰ ਦਰਸ਼ਨ ਦੇਣੇ ਸਨ। ਖਬਰ ਅਨੁਸਾਰ 12 ਮਾਰਚ ਨੂੰ ਕਮਰੇ ਦੇ ਦਰਵਾਜੇ ਵਿੱਚ ਲੱਗੇ ਇੱਕ ਪਾਰਦਰਸ਼ੀ ਸ਼ੀਸ਼ੇ ਰਾਹੀਂ ਜਦ ਯੋਗੀ ਦੇ ਦਰਸ਼ਨ ਕਰਵਾਏ ਗਏ ਤਾਂ ਉਹ ਆਪਣੀ ਸਮਾਧੀ ਤੋਂ ਤਿੰਨ ਚਾਰ ਫੁੱਟ ਉੱਪਰ ਉੱਚਾ ਉੱਠਿਆ ਹੋਇਆ ਸੀ ਭਾਵ ਹਵਾ 'ਚ ਉੱਡਦਾ ਨਜ਼ਰ ਰਿਹਾ ਸੀ। ਇਹ ਸਾਰਾ ਪ੍ਰਪੰਚ 'ਯੂਨੀਵਰਸਲ ਹਿਊਮਨ ਆਰਗੇਨਾਈਜੇਸ਼ਨ' ਵੱਲੋਂ ਚਲਾਇਆ ਜਾ ਰਿਹਾ ਸੀ ਜਿਸਦੇ ਸਰਪ੍ਰਸਤ ਡਾ. ਯੋਗੀ ਖੁਦ ਸਨ। ਲੋਕੇਂਦਰ ਚੰਦੇਲ ਪ੍ਰਧਾਨ, ਆਬਕਾਰੀ ਅਧਿਕਾਰੀ ਸੋਮਦੱਤ ਸ਼ਰਮਾ ਮੀਤ ਪ੍ਰਧਾਨ, ਅਕਾਸ਼ਬਾਣੀ ਕਸੌਲੀ ਦੇ ਆਰ.ਕੇ. ਸ਼ਰਮਾ, ਹਿਮਾਚਲ ਪ੍ਰਦੇਸ਼ ਯੂਨੀਵਰਸਿਟੀ ਦੀ ਲਾਇਬਰੇਰੀ ਦੇ ਕਰਮਚਾਰੀ ਸੁਰੇਸ਼ ਵਸ਼ਿਸ਼ਠ, ਸ਼ਿਮਲਾ ਨਿਵਾਸੀ ਰਾਜਿੰਦਰ ਸੂਦ ਆਦਿ ਸੰਸਥਾ ਦੇ ਸਰਗਰਮ ਆਗੂਆਂ ਵਿੱਚੋਂ ਸਨ।

ਜਦ 10 ਅਪ੍ਰੈਲ ਨੂੰ ਯੋਗੀ ਦੇ ਬੰਦ ਕਮਰੇ ਵਿੱਚੋਂ ਗਾਇਬ ਹੋਣ ਦੀਆਂ ਖ਼ਬਰਾਂ ਛਪੀਆਂ ਤਾਂ ਪ੍ਰਮੁੱਖ ਹਿੰਦੀ ਅਖਬਾਰ 'ਅਮਰ ਉਜਾਲਾ' ਦੇ ਸੁਹਿਰਦ ਪੱਤਰਕਾਰਾਂ ਨੇ ਖੋਜੀ ਪੱਤਰਕਾਰੀ ਦਾ ਸਬੂਤ ਦਿੰਦੇ ਹੋਏ ਨਵੇਂ ਤੱਥ ਖੋਜ ਕੇ ਲਿਆਂਦੇ। ਉਹਨਾਂ 82 ਸਾਲਾ ਡਾ. ਦੇਵ ਯੋਗੀ ਨੂੰ ਕਰਾਮਾਤੀ ਮੰਨਣ ਦੀ ਬਜਾਏ ਸੱਚਾਈ ਜਾਨਣ ਦੀ ਕੋਸ਼ਿਸ਼ ਕੀਤੀ। ਜਿਵੇ 12 ਮਾਰਚ ਨੂੰ ਜਿਸ ਦਿਨ ਯੋਗੀ ਹਵਾ 'ਚ ਉੱਡਦਾ ਨਜ਼ਰ ਆ ਰਿਹਾ ਸੀ, ਇੱਕ ਪੁਲਿਸ ਅਧਿਕਾਰੀ ਨੂੰ ਸ਼ੀਸ਼ੇ ਦੀ ਪਰਖ ਨਾ ਕਰਨ ਦੇਣਾ, ਪਹਿਰੇ ਤੇ ਬੈਠੇ ਪੁਲਿਸ ਕਰਮਚਾਰੀ ਨੂੰ ਪ੍ਰਬੰਧਕਾਂ ਵੱਲੋਂ ਘਰ ਭੇਜ ਦੇਣਾ ਤੇ ਜਾਣ ਬੁੱਝ ਕੇ ਝੂਠਾ ਪ੍ਰਚਾਰ ਕਰਨਾ ਆਦਿ ਸ਼ੰਕੇ ਸਾਹਮਣੇ ਲਿਆਂਦੇ।

ਸਮੁੱਚੇ ਕੇਸ ਦੀ ਜਾਂਚ ਪੜਤਾਲ ਲਈ ਬਠਿੰਡਾ ਜ਼ੋਨ ਦੀ 30 ਮਈ ਦੀ ਮੀਟਿੰਗ ਵਿੱਚ ਭਰਵੀਂ ਵਿਚਾਰ ਚਰਚਾ ਉਪਰੰਤ ਇਹ ਫੈਸਲਾ ਕੀਤਾ ਗਿਆ ਕਿ 7 ਮਈ ਨੂੰ ਡਾ. ਦੇਵ ਯੋਗੀ ਨੇ ਦਰਸ਼ਨ ਦੇਣੇ ਹਨ ਉੱਥੇ ਜਾ ਕੇ ਉਸਨੂੰ ਕਰਾਮਾਤ ਵਿਖਾਉਣ ਦੀ ਚੁਣੌਤੀ ਦਿਤੀ ਜਾਵੇ।

**ਤਰਕਸ਼ੀਲਾਂ ਦਾ ਪਹਿਲਾ ਦੌਰਾ :-** ਯੋਗੀ ਦੀ ਕਰਾਮਾਤ ਦੀ ਜਾਂਚ ਪੜਤਾਲ ਲਈ ਬਠਿੰਡਾ ਜ਼ੋਨ ਦੀ ਅੱਠ ਮੈਂਬਰੀ ਪੜਤਾਲੀਆ ਟੀਮ ਜੋਨ ਸਕੱਤਰ ਬਲਦੇਵ ਸਿੰਘ ਦੀ ਅਗਵਾਈ ਵਿੱਚ 5 ਮਈ ਨੂੰ ਬਠਿੰਡਾ ਤੋਂ ਰਵਾਨਾ ਹੋਈ। ਟੀਮ ਵਿੱਚ ਉੱਤਮ ਸਿੰਘ ਬਠਿੰਡਾ, ਕੁਲਵੰਤ ਸਿੰਘ, ਭੀਮ ਸੈਨ ਤਰਕ ਰਾਮਪੁਰਾ ਫੂਲ, ਸੁਖਵਿੰਦਰ ਚੀਦਾ, ਬਲਰਾਜ ਮੌੜ, ਮਾਸਟਰ ਜੋਗਿੰਦਰ ਸਿੰਘ ਤੇ ਮੈਂ ਸ਼ਾਮਿਲ ਸਾਂ। ਸ਼ਿਮਲੇ ਪਹੁੰਚ ਕੇ 6 ਮਈ ਨੂੰ ਹਿੰਦੀ ਅਖ਼ਬਾਰ 'ਦੈਨਿਕ ਜਾਗਰਣ' ਦੇ ਦਫਤਰ ਵਿਖੇ ਸਟਾਫ ਰਿਪੋਰਟਰ ਸ੍ਰੀਮਤੀ ਰਚਨਾ ਗੁਪਤਾ ਨਾਲ ਸੰਪਰਕ ਕੀਤਾ। ਉਹਨਾਂ ਨੇ ਸੁਸਾਇਟੀ ਨੂੰ ਪ੍ਰੈਸ ਕਾਨਫਰੰਸ ਕਰਨ ਦੀ ਸਲਾਹ ਦਿਤੀ। ਅਸੀਂ ਵਿਚਾਰ ਕਰਕੇ ਉੱਥੋਂ ਹੀ ਸਾਰੇ ਪੱਤਰਕਾਰਾਂ ਦੇ ਫੋਨ ਨੰ: ਹਾਸਲ ਕਰਕੇ ਸਭਨਾਂ ਨੂੰ ਫੋਨ ਕੀਤੇ। ਨਾਲ ਹੀ ਇੱਕ ਪੱਤਰ ਲਿਖਕੇ ਮਾਲ ਰੋਡ ਤੇ ਸਥਿਤ ਪ੍ਰੈਸ ਕਲੱਬ ਵਿਖੇ ਸਾਰੇ ਅਖਬਾਰਾਂ ਨੂੰ ਪ੍ਰੈਸ ਕਾਨਫਰੰਸ ਵਿੱਚ ਪਹੁੰਚਣ ਦਾ ਸੱਦਾ ਪੱਤਰ ਦਿੱਤਾ। ਕਾਨਫਰੰਸ ਦਾ ਸਮਾਂ ਸ਼ਾਮ 3.00 ਵਜੇ ਰਿਜ਼ ਉੱਪਰ ਸਥਿਤ ਆਸ਼ਿਆਨਾ ਰੈਸਟੋਰੈਂਟ ਵਿਖੇ ਰੱਖਿਆ ਗਿਆ। ਫੌਰੀ ਤੌਰ ਤੇ ਪੱਤਰਕਾਰਾਂ ਨੂੰ ਵੰਡਣ ਲਈ ਇੱਕ ਪ੍ਰੈਸ ਨੋਟ ਤਿਆਰ ਕੀਤਾ ਗਿਆ। ਨਿਸਚਿਤ ਸਮੇਂ ਤੇ ਅਮਰ ਉਜਾਲਾ ਤੇ ਦੈਨਿਕ ਜਾਗਰਣ ਤੋਂ ਇਲਾਵਾ ਯੂ.ਐਨ.ਆਈ. ਪੀ.ਟੀ.ਆਈ., ਦਾ ਟ੍ਰਿਬਿਊਨ, ਅਜੀਤ ਸਮਾਚਾਰ, ਟਾਈਮਜ਼ ਆਫ਼ ਇੰਡੀਆ, ਦਿਵਯ ਹਿਮਾਚਲ ਆਦਿ ਕੌਮੀ ਪੱਧਰ ਦੇ ਅਖ਼ਬਾਰਾਂ ਤੋਂ ਇਲਾਵਾ ਸਥਾਨਕ ਲੋਕਲ ਅਖਬਾਰਾਂ ਦੇ ਪੱਤਰਕਾਰ ਵੀ ਪਹੁੰਚੇ। ਇੱਕ ਘੰਟਾ ਹੋਈ ਪ੍ਰੈਸ ਕਾਨਫਰੰਸ ਵਿੱਚ ਅਸੀਂ ਦਲੀਲਾਂ ਨਾਲ ਇਹ ਸਿੱਧ ਕੀਤਾ ਕਿ ਦੁਨੀਆਂ ਭਰ ਵਿੱਚ ਕਿਸੇ ਵੀ ਧਰਮ ਗੁਰੂ, ਯੋਗੀ, ਤਾਂਤਰਿਕ, ਪੀਰ ਕੋਲ ਅਜਿਹੀ ਕੋਈ ਗੈਬੀ ਸ਼ਕਤੀ ਨਹੀਂ ਹੈ ਜਿਸ ਨਾਲ ਉਹ ਹਵਾ 'ਚ ਉੱਡ ਸਕੇ ਜਾਂ ਕਮਰੇ ਵਿੱਚੋਂ ਗਾਇਬ ਹੋ ਸਕੇ। ਸ਼ਿਮਲੇ ਨੇੜੇ ਸੰਘੀ ਪਿੰਡ ਵਿੱਚ 111 ਦਿਨ ਦੀ ਸਮਾਧੀ ਤੇ ਬੈਠਾ ਡਾ. ਦੇਵ ਯੋਗੀ ਹਵਾ ਵਿੱਚ ਉੱਡਣ ਦਾ ਪਾਖੰਡ ਕਰਦਾ ਹੈ। ਜੇਕਰ ਉਸਦੇ ਕਮਰੇ ਦੀ ਤਲਾਸ਼ੀ ਲਈ ਜਾਵੇ ਤਾਂ ਅਸਲੀਅਤ ਸਾਹਮਣੇ ਆ ਸਕਦੀ ਹੈ। ਜੇਕਰ ਉਸ ਪਾਸ

ਹਵਾ ਵਿੱਚ ਉੱਡਣ ਦੀ ਗੈਬੀ ਸ਼ਕਤੀ ਹੈ ਤਾਂ ਉਹ ਕਮਰੇ ਵਿੱਚ ਉੱਡਣ ਦੀ ਬਜਾਏ ਰਿੱਜ ਉੱਪਰ ਆ ਕੇ ਲੋਕਾਂ ਦੇ ਸਾਹਮਣੇ ਆਪਣੀ ਇਸ ਸ਼ਕਤੀ ਦਾ ਪ੍ਰਦਰਸ਼ਨ ਕਰੇ। ਅਸੀਂ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵੱਲੋਂ ਯੋਗੀ ਨੂੰ ਆਪਣੀ ਸ਼ਕਤੀ ਸਿੱਧ ਕਰਨ ਲਈ ਖੁੱਲ੍ਹੀ ਚੁਣੌਤੀ ਵੀ ਦਿੱਤੀ। ਪੱਤਕਾਰਾਂ ਨੇ ਇਸ ਸਬੰਧੀ ਸਾਨੂੰ ਕਈ ਸੁਆਲ ਪੁੱਛੇ ਜਿਨ੍ਹਾਂ ਦਾ ਅਸੀਂ ਸੁਸਾਇਟੀ ਦੀ ਸਮਝ ਅਨੁਸਾਰ ਤਸੱਲੀਬਖਸ਼ ਢੰਗ ਨਾਲ ਉੱਤਰ ਦਿੱਤਾ। ਸਾਰੇ ਪੱਤਰਕਾਰਾਂ ਨੂੰ ਪ੍ਰੈਸ ਨੋਟ ਦੇ ਨਾਲ ਨਾਲ 23 ਸ਼ਰਤਾਂ ਵਾਲੀ ਚੁਣੌਤੀ ਵੀ ਵੰਡੀ। ਕਾਨਫਰੰਸ ਦੌਰਾਨ ਭੀਮ ਸੈਨ ਤਰਕ ਤੇ ਕੁਲਵੰਤ ਸਿੰਘ ਬਠਿੰਡਾ ਨੇ ਪੱਤਰਕਾਰਾਂ ਸਾਹਮਣੇ ਜਾਦੂ ਦੇ ਦਿਲਚਸਪ ਟ੍ਰਿੱਕ ਪੇਸ਼ ਕਰਕੇ ਉਹਨਾਂ ਨੂੰ ਹੈਰਤ ਵਿੱਚ ਪਾਇਆ। ਕਾਨਫਰੰਸ ਸਫਲਤਾ ਪੂਰਵਕ ਸਮਾਪਤ ਹੋਈ।

'ਦੈਨਿਕ ਜਾਗਰਣ' ਦੇ ਸ਼ਿਮਲਾ ਸਥਿਤ ਦਫਤਰ ਵਿੱਚ ਹੀ ਸਾਡੀ ਮੁਲਾਕਾਤ ਅਮਰ ਉਜਾਲਾ ਦੇ ਬਿਊਰੋ ਚੀਫ ਐਸ. ਰਾਜੇਨ ਟੋਡਰੀਆ ਨਾਲ ਹੋਈ। ਅਸੀਂ ਉਸਨੂੰ ਸੁਸਾਇਟੀ ਦੇ ਸਮੁੱਚੇ ਕਾਰਜ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਉਹ ਸੁਸਾਇਟੀ ਦੇ ਕੰਮ ਤੋਂ ਬਹੁਤ ਪ੍ਰਭਾਵਿਤ ਹੋਇਆ। ਉਹ ਯੁੱਗ ਕਵੀ ਅਵਤਾਰ ਪਾਸ਼ ਦਾ ਪ੍ਰਸੰਸਕ ਸੀ। ਅਗਲੇ ਦਿਨ 7 ਮਈ ਨੂੰ ਆਪਣੇ ਅਖਬਾਰ ਦੇ ਮੁੱਖ ਪੰਨੇ ਤੇ ਉਸਨੇ ਸਾਡੀ ਇੰਟਰਵਿਊ ਤੇ ਆਧਾਰਿਤ '*ਯੇਹ ਕੋਈ ਚਮਤਕਾਰ ਨਹੀਂ, ਹਾਥ ਕੀ ਸਫਾਈ ਮਾਤਰ ਹੈ,*' ਆਰਟੀਕਲ ਨੁਮਾ ਖਬਰ ਲਗਾਈ। 6 ਮਈ ਦੀ ਸ਼ਾਮ ਨੂੰ ਹੀ ਸ਼ਿਮਲੇ ਤੋਂ ਸ਼ਾਮ ਰੋਜ਼ਾਨਾ ਛੱਪਣ ਵਾਲੇ ਲੋਕਲ ਅਖ਼ਬਾਰ 'ਸ਼ਿਖਰ ਭਾਰਤੇਂਦੂ' ਨੇ ਆਪਣੇ ਮੁੱਖ ਪੰਨੇ ਤੇ ਇਹ ਖ਼ਬਰ 'ਪੰਜਾਬ ਕੀ ਏਕ ਸੰਸਥਾ ਨੇ ਡਾ. ਯੋਗੀ ਕੋ ਪਾਖ਼ੰਡੀ ਬਤਾਇਆ' ਛਾਪ ਕੇ ਸਮੁੱਚੇ ਸ਼ਹਿਰ ਵਿੱਚ ਸ਼ਾਮ ਨੂੰ ਹੀ ਚਰਚਾ ਛੇੜ ਦਿਤੀ। ਸ਼ਾਮ ਨੂੰ ਮਾਲ ਰੋਡ ਤੇ ਲੋਅਰ ਬਾਜ਼ਾਰ ਇੱਥੇ ਤੱਕ ਕਿ ਆਪਣੀ ਠਹਿਰਣ ਵਾਲੀ ਧਰਮਸ਼ਾਲਾ ਵਿੱਚ ਜਿੱਥੇ ਕਿਤੇ ਵੀ ਗਏ ਇਹ ਲੋਕਲ ਅਖਬਾਰ ਵੇਖਣ ਪੜ੍ਹਨ ਨੂੰ ਮਿਲਿਆ। 6 ਮਈ ਦੀ ਸ਼ਾਮ ਨੂੰ ਅਸੀਂ ਡਾ. ਯੋਗੀ ਬਾਰੇ ਸਥਾਨਕ ਲੋਕਾਂ ਨਾਲ ਗੱਲਬਾਤ ਕੀਤੀ। ਸ਼ਿਮਲਾ ਨਿਵਾਸੀ 50 ਸਾਲਾ ਸੁਰਿੰਦਰ ਚੌਹਾਨ ਨੇ ਆਖਿਆ, "ਅਸੀਂ ਤਾਂ ਯੋਗੀ ਬਾਰੇ ਕੋਈ ਗੱਲ ਨਹੀਂ ਸੁਣੀ। ਮੈਂ ਅਜਿਹੀਆਂ ਗੱਲਾਂ ਨੂੰ ਨਹੀਂ ਮੰਨਦਾ, ਯੋਗੀ ਦੁਆਰਾ ਹਵਾ ਵਿਚ ਉੱਡਣਾ ਬਿਲਕੁਲ ਅਸੰਭਵ ਗੱਲ ਹੈ।" ਇਸ ਵਿਅਕਤੀ ਨੇ ਹੀ ਸਾਨੂੰ ਯੋਗੀ ਦੇ ਕਮਰੇ ਨੂੰ ਸੀਲ ਲਗਾਉਣ ਵਾਲੇ ਕੰਨਜ਼ਿਊਮਰ ਫੋਰਮ ਦੇ ਆਗੂ ਡਾ. ਆਰ.ਡੀ. ਬਾਲੀ ਦਾ ਘਰ ਦਾ ਫੋਨ ਨੰਬਰ ਦਿਤਾ। ਜਦ ਅਸੀਂ ਡਾ. ਬਾਲੀ ਨਾਲ ਫੋਨ ਰਾਹੀਂ ਸੰਪਰਕ ਕੀਤਾ ਉਹਨਾ ਆਖਿਆ, "ਮੈਂ ਸੀਲ ਲਗਾਉਣ ਵੇਲੇ ਕਮਰਾ ਤਾਂ ਚੈਕ ਨਹੀਂ ਕੀਤਾ ਪਰ 12 ਮਾਰਚ ਨੂੰ ਦੇਵ ਯੋਗੀ ਨੂੰ ਸ਼ੀਸ਼ੇ ਰਾਹੀਂ ਸਮਾਧੀ ਤੋਂ ਚਾਰ ਫੁੱਟ ਉੱਪਰ ਹਵਾ 'ਚ ਉੱਡਦਾ ਜ਼ਰੂਰ ਵੇਖਿਆ ਹੈ।" ਜਦ ਅਸੀਂ ਆਖਿਆ ਕਿ ਯੋਗੀ ਦਾ ਹਵਾ 'ਚ ਉੱਡਣਾ ਤੁਹਾਡੀਆਂ ਅੱਖਾਂ ਦਾ ਭਰਮ ਹੈ ਅਜਿਹਾ ਹੋ ਹੀ ਨਹੀਂ ਸਕਦਾ ਤਾਂ ਉਹ ਕਹਿਣ ਲੱਗਾ, "ਅਜਿਹੀਆਂ ਕਰਾਮਾਤਾਂ ਦਾ ਜ਼ਿਕਰ ਸਾਡੇ ਧਾਰਮਿਕ ਗ੍ਰੰਥਾਂ ਵਿੱਚ ਮਿਲਦਾ ਹੈ"। ਯੋਗੀ ਦੀ ਕਰਾਮਾਤ ਬਾਰੇ ਜਦ ਅਸੀਂ ਕੁਝ ਟੈਕਸੀ ਡਰਾਈਵਰਾਂ ਨਾਲ ਗੱਲਬਾਤ ਕੀਤੀ ਤਾਂ ਇੱਕ ਟੈਕਸੀ ਚਾਲਕ ਰਾਕੇਸ਼ ਸ਼ਰਮਾ ਆਪਣੇ ਤਜਰਬੇ ਦੇ ਆਧਾਰ ਤੇ ਸਾਨੂੰ ਦੱਸਣ ਲੱਗਾ ਕਿ ਇਹ ਸਭ ਫ਼ਰਾਡ ਹੈ। ਸਭ ਬਾਬੇ ਢੌਂਗੀ ਹੁੰਦੇ ਹਨ। ਜ਼ਿਆਦਾਤਰ ਡਰਾਈਵਰ ਉਸਦੀ ਦਲੀਲ ਨਾਲ ਸਹਿਮਤ ਸਨ। ਇਸ ਸਬੰਧੀ ਜਦ ਅਸੀਂ ਮਾਲ ਰੋਡ ਤੇ ਡਾ. ਮੋਇਨੀ ਸੂਦ ਐਮ.ਡੀ. (ਗਾਇਨੀ) ਨਾਲ ਗੱਲਬਾਤ ਕੀਤੀ ਤਾਂ ਉਨ੍ਹਾਂ ਆਖਿਆ "ਯੋਗੀ ਕੀ ਕਰਾਮਾਤ ਬਿਲਕੁਲ ਅਸੰਭਵ ਹੈ। ਐਸਾ ਕਭੀ ਨਹੀਂ ਹੋ ਸਕਤਾ। ਯੇਹ ਤੋ ਲੋਗੋਂ ਸੇ ਪੈਸਾ ਬਟੋਰਨੇ ਕੀ ਚਾਲ ਹੈ।"

ਅਮਰ ਉਜਾਲਾ ਦੇ ਬਿਊਰੋ ਚੀਫ਼ ਸ੍ਰੀ ਟੋਡਰੀਆ ਪਾਸੋਂ ਸਾਨੂੰ ਕੁਝ ਖੱਬੇ ਪੱਖੀ ਸੋਚ ਵਾਲੇ ਸੱਜਣਾਂ ਦੇ ਪਤੇ ਮਿਲੇ। ਜਿਨ੍ਹਾਂ ਵਿੱਚ ਜਨਵਾਦੀ ਨੌਜਵਾਨ ਸਭਾ ਦੇ ਆਗੂ ਟਿਕੇਂਦਰ ਪੰਵਾਰ, ਹਿਮਾਚਲ ਸਟੇਟ ਸਟੂਡੈਂਟ ਫੈਡਰੇਸ਼ਨ ਦੇ ਆਗੂ ਮਨੋਜ ਚੰਦੇਲ ਪ੍ਰਮੁੱਖ ਸਨ। ਉਹਨਾਂ ਤੋਂ ਸ਼ਿਮਲਾ ਸਥਿਤ ਸੀ.ਪੀ.ਐਮ. ਦਫ਼ਤਰ ਦਾ ਪਤਾ ਲੱਗਾ। ਉਹਨਾਂ ਨੇ ਸਾਨੂੰ ਹਰ ਤਰ੍ਹਾਂ ਦੀ ਸਹਾਇਤਾ ਦਾ ਭਰੋਸਾ ਦਿੱਤਾ। 7 ਮਈ ਨੂੰ ਅਸੀਂ ਦਫ਼ਤਰ ਚਲੇ ਗਏ। ਉੱਥੋਂ ਨੌਜਵਾਨ ਆਗੂ ਟਿਕੇਂਦਰ ਪੰਵਾਰ, ਰਾਮ ਸਿੰਘ, ਡਾ. ਮੇਹਰ ਸਿੰਘ ਪਾਲ, ਬਠਿੰਡਾ ਇਕਾਈ ਦੇ ਸੱਕਤਰ ਉੱਤਮ ਸਿੰਘ, ਸੁਖਵਿੰਦਰ ਚੀਦਾ ਤੇ ਭੀਮ ਸੈਨ ਤਰਕ ਨਾਲ ਡਾ. ਯੋਗੀ ਦੇ ਸੋਘੀ ਵਿਖੇ ਸਥਿਤ ਬਿਲਾਸਧਾਮ ਵਿਖੇ ਪੜਤਾਲ ਲਈ ਗਏ। ਉਹਨਾਂ ਨਾਲ ਦੈਨਿਕ ਜਾਗਰਣ ਦੇ ਪੱਤਰਕਾਰ ਓਮ ਪ੍ਰਕਾਸ਼ ਵਰਮਾ ਵੀ ਸਨ। 7 ਮਈ ਨੂੰ ਤਰਕਸ਼ੀਲ ਪ੍ਰੈਸ ਕਾਨਫਰੰਸ ਤੇ ਯੋਗੀ ਨੂੰ ਚੁਣੌਤੀ ਦੀ ਖਬਰ ਲੋਕਾਂ ਲਈ ਚਰਚਾ ਦਾ ਵਿਸ਼ਾ ਬਣੀ ਹੋਈ ਸੀ। ਯੋਗੀ ਨੇ ਆਪਣੇ ਧਾਮ ਤੇ 1.30 ਵਜੇ ਬਾਅਦ ਦੁਪਿਹਰ ਦਰਸ਼ਨ ਦੇਣੇ ਸਨ। ਤਰਕਸ਼ੀਲਾਂ ਦੀ ਟੀਮ ਜਦ ਯੋਗੀ ਦੇ ਧਾਮ ਤੇ ਪਹੁੰਚੀ ਉਹਨਾਂ ਨੌਜਵਾਨ ਆਗੂ ਟਿਕੇਂਦਰ ਪੰਵਾਰ ਨੂੰ ਪਛਾਣ ਲਿਆ ਕਿਉਂਕਿ ਉਹਨਾਂ ਪਹਿਲਾਂ ਹੀ ਆਪਣੀ ਸਭਾ ਵੱਲੋਂ ਯੋਗੀ ਨੂੰ ਸ਼ਕਤੀ ਸਿੱਧ ਕਰਨ ਲਈ ਚੈਲਿੰਜ ਕੀਤਾ ਹੋਇਆ ਸੀ। ਧਾਮ ਵਿੱਚ ਯੋਗੀ ਦੇ ਚੇਲਿਆਂ ਨੇ ਉਸਦੀਆਂ ਕਥਿਤ ਕਰਾਮਾਤਾਂ ਨੂੰ ਦਰਸਾਉਂਦੀ ਪ੍ਰਦਰਸ਼ਨੀ ਲਗਾਈ ਹੋਈ ਸੀ। 7 ਮਈ ਨੂੰ ਉੱਥੇ ਉਸਦੇ ਕੁਝ ਕੁ ਸ਼ਰਧਾਲੂ ਹਾਜ਼ਰ ਸਨ। ਯੋਗੀ ਦੇ ਚੇਲਿਆਂ ਨੂੰ ਤਰਕਸ਼ੀਲਾਂ ਦੇ ਆਉਣ ਦਾ ਸ਼ੱਕ ਜ਼ਰੂਰ ਪਿਆ। ਉੱਤਮ ਸਿੰਘ ਤੇ ਸੁਖਵਿੰਦਰ ਚੀਦਾ ਬਦਲੇ ਹੋਏ ਭੇਸ ਵਿੱਚ ਸਨ ਜਦਕਿ ਭੀਮ ਸੈਨ ਸਥਾਨਕ ਪੱਤਰਕਾਰ ਨਾਲ ਪ੍ਰੈਸ ਫੋਟੋਗ੍ਰਾਫਰ ਦੇ ਤੌਰ ਤੇ ਸੀ। ਧਾਮ ਵਿੱਚ ਪੁਲੀਸ ਦੀ ਸੁਰੱਖਿਆ ਮੌਜੂਦ ਸੀ, ਪਰ ਸਭ ਪਾਸੇ ਸੁੰਨ ਸਰਾਂ ਸੀ। ਟੀਮ ਨੇ ਪੜਤਾਲ ਉਪਰੰਤ ਆ ਕੇ ਦੱਸਿਆ ਕਿ ਯੋਗੀ ਦਾ ਧਾਮ ਅਧੂਰਾ ਹੈ ਉਹ ਆਪਣੇ ਪ੍ਰਚਾਰ ਤੇ ਧਰਮ ਦਾ ਸਹਾਰਾ ਲੈ ਕੇ ਪਿੰਡ ਸ਼ੋਘੀ ਵਿਖੇ ਆਪਣਾ ਡੇਰਾ ਸਥਾਪਿਤ ਕਰਨਾ ਚਾਹੁੰਦੇ ਹਨ। ਵਾਪਸ ਸ਼ਿਮਲੇ ਆ ਕੇ ਪੱਤਰਕਾਰਾਂ ਨੂੰ ਸਾਰੀ ਸਥਿਤੀ ਤੋਂ ਜਾਣੂ ਕਰਵਾਕੇ ਅਸੀਂ ਬਠਿੰਡੇ ਮੁੜਨ ਦੀ ਤਿਆਰੀ ਕੀਤੀ। ਅਸੀਂ ਪੱਤਰਕਾਰਾਂ ਕੋਲ ਇਹ ਐਲਾਨ ਕਰਕੇ ਵਾਪਸ ਮੁੜੇ ਕਿ ਅਸੀਂ 28 ਮਈ ਨੂੰ ਜਦ ਯੋਗੀ ਆਪਣੀ ਸਮਾਧੀ ਤੋਂ ਉੱਠੇਗਾ ਤਾਂ ਸ਼ੋਘੀ ਜਾ ਕੇ ਉਸਦੇ ਪਾਖੰਡ ਦਾ ਪਰਦਾਫਾਸ਼ ਕਰਾਂਗੇ।

ਸਾਡੀ ਸ਼ਿਮਲੇ ਫੇਰੀ ਦੌਰਾਨ ਆਮ ਲੋਕਾਂ ਵਿੱਚ ਵੀ ਯੋਗੀ ਦੀ ਕਰਾਮਾਤ ਵੇਖਣ ਦੀ ਉਤਸੁਕਤਾ ਵਧੀ। ਆਮ ਲੋਕ ਜਿਹੜੇ ਧਰਮ ਦੀ ਵਲਗਣ ਵਿੱਚ ਰਹਿ ਕੇ ਸੋਚਦੇ ਸਨ ਉਹਨਾਂ ਦਾ ਮੰਨਣਾਂ ਸੀ ਕਿ ਯੋਗੀ ਧਾਰਮਿਕ ਗ੍ਰੰਥਾਂ ਦੀ ਰਹਿਨੁਮਾਈ 'ਚ ਕਰਾਮਾਤ ਕਰ ਸਕਦਾ ਹੈ ਪਰ ਪੜ੍ਹੇ ਲਿਖੇ ਇਸਤੋਂ ਬਿਲਕੁਲ ਉਲਟ ਸੋਚਦੇ ਸਨ। ਉਹਨਾਂ ਦਾ ਕਹਿਣਾ ਸੀ ਕਿ ਅਜਿਹਾ ਹੋ ਸਕਣਾ ਅਸੰਭਵ ਹੈ। ਯੋਗੀ ਨੂੰ ਦਿੱਤੀ ਚੁਣੌਤੀ ਨਾਲ ਜਿੱਥੇ ਖੋਜੀ ਪੱਤਰਕਾਰੀ ਨੂੰ ਬਲ ਮਿਲਿਆ ਉੱਥੇ ਧਰਮ ਦੇ ਸਹਾਰੇ ਅੰਧਵਿਸ਼ਵਾਸਾਂ 'ਚ ਘਿਰੇ ਪੱਤਰਕਾਰਾਂ ਨੂੰ ਸਾਡੀ ਗੱਲ ਧਰਮ ਵਿਰੋਧੀ ਜਾਪੀ। ਖੋਜੀ ਪੱਤਰਕਾਰਾਂ ਸਾਹਮਣੇ ਜਦ ਅਸੀਂ ਤੱਥਾਂ ਸਮੇਤ ਇਹ ਸਿੱਧ ਕੀਤਾ ਕਿ ਹਵਾ 'ਚ ਉੱਡਣ ਵਰਗੀਆਂ ਰਹੱਸਮਈ ਜਾਪਦੀਆਂ ਘਟਨਾਵਾਂ ਹੇਰਾਫੇਰੀਆਂ ਤੇ ਆਧਾਰਿਤ ਹੁੰਦੀਆਂ ਹਨ ਤਾਂ ਯੋਗੀ ਦੇ ਫਰਾਡ ਸਬੰਧੀ ਉਹਨਾਂ ਦਾ ਸ਼ੱਕ ਯਕੀਨ ਵਿੱਚ ਬਦਲ ਗਿਆ। ਸੁਸਾਇਟੀ ਦੀ ਚੁਣੌਤੀ ਦੇਣ ਸਮੇਂ ਜਦ ਅਸੀਂ ਇਸ ਗੱਲ ਉੱਪਰ ਬਲ ਦਿੱਤਾ ਕਿ ਜੇਕਰ ਸਥਾਨਕ ਪੁਲਿਸ ਤੇ ਪ੍ਰਸ਼ਾਸਨ ਸਹਿਯੋਗ ਦੇਵੇ ਤਾਂ ਯੋਗੀ ਦੀ ਕਰਾਮਾਤ ਦਾ ਪਰਦਾ



ਸਹਿਜੇ ਹੀ ਫਾਸ਼ ਹੋ ਜਾਵੇਗਾ ਤਾਂ ਪਹਿਲਾਂ ਹੀ ਯੋਗੀ ਨੂੰ ਸ਼ੱਕ ਦੀ ਨਜ਼ਰ ਨਾਲ ਵੇਖ ਰਹੀ ਪੁਲੀਸ ਨੇ ਅਸਲੀਅਤ ਜਾਨਣ ਲਈ ਹੋਰ ਵੀ ਸਖ਼ਤੀ ਕਰ ਦਿੱਤੀ।

12 ਮਾਰਚ ਨੂੰ ਜਦ ਲਾਈਲੱਗ ਸ਼ਰਧਾਲੂਆਂ ਨੇ ਦੇਵ ਯੋਗੀ ਨੂੰ ਬੰਦ ਕਮਰੇ 'ਚ 'ਹਵਾ 'ਚ ਉੱਡਦਾ' ਵੇਖਿਆ ਸੀ ਤਾਂ ਇਸੇ ਦਿਨ ਤੋਂ ਉਹਨਾਂ ਦੀ ਮੰਗ ਤੇ ਧਾਮ ਵਿੱਚ ਬਾਲੂਗੰਜ ਥਾਣੇ ਵਿੱਚੋਂ ਉੱਥੇ ਦੋ ਪੁਲੀਸ ਕਰਮਚਾਰੀ ਤਾਇਨਾਤ ਕਰ ਦਿੱਤੇ ਗਏ ਸਨ। 9 ਅਪ੍ਰੈਲ ਨੂੰ ਯੋਗੀ ਕਮਰੇ ਵਿੱਚੋਂ ਗਾਇਬ ਹੋਇਆਂ ਤਾਂ ਸ਼ਰਧਾਲੂਆਂ ਵੱਲੋਂ ਜਿਲਾ ਪੁਲਿਸ ਅਧਿਕਾਰੀ ਤੋਂ ਮੰਗ ਕੀਤੀ ਗਈ ਕਿ ਪੰਜਾਬ ਤੋਂ ਗੁਰੂ ਜੀ ਨੂੰ ਕੁਝ ਲੋਕਾਂ ਵੱਲੋਂ ਧਮਕੀਆਂ ਮਿਲ ਰਹੀਆਂ ਹਨ ਕਿ ਜੇਕਰ ਉਸਨੇ ਕੋਈ ਕਰਾਮਾਤ ਵਿਖਾਈ ਤਾਂ ਉਸਨੂੰ ਗੋਲੀ ਮਾਰ ਦਿੱਤੀ ਜਾਵੇਗੀ। ਇਸ ਲਈ ਪੁਲਿਸ ਨੇ ਸੁਰੱਖਿਆ ਕਰਮਚਾਰੀਆਂ ਦੀ ਗਿਣਤੀ ਵਧਾ ਕੇ 12 ਘੰਟੇ ਡਿਊਟੀ ਦੇਣ ਦੀ ਬਜਾਏ ਯੋਗੀ ਦੀ ਸੁਰੱਖਿਆ ਲਈ 24 ਘੰਟੇ ਲਈ ਹੀ ਪਹਿਰਾ ਬਿਠਾ ਦਿੱਤਾ। ਪੁਲਿਸ ਵੱਲੋਂ ਅਜਿਹਾ ਕਰਨ ਤੇ ਪ੍ਰਬੰਧਕਾਂ ਨੇ ਮੁੜ ਰਾਤ ਦੀ ਗਾਰਦ ਹਟਾਉਣ ਦੀ ਬੇਨਤੀ ਕੀਤੀ। ਪਰ ਪੁਲਿਸ ਨੇ ਪਹਿਰਾ ਦਿਨ ਰਾਤ ਜਾਰੀ ਰੱਖਿਆ। ਫਿਰ ਪ੍ਰਬੰਧਕਾਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਪੁਲਿਸ ਡਾ. ਯੋਗੀ ਨਾਲ ਤੈਅ ਕੀਤੀਆਂ ਸ਼ਰਤਾਂ ਭੰਗ ਕਰਕੇ ਉਹਨਾਂ ਦੀ ਸਮਾਧੀ ਦੀ ਪਵਿੱਤਰਤਾ ਨੂੰ ਖਤਮ ਕਰਨਾ ਚਾਹੁੰਦੀ ਹੈ।

ਦੂਸਰੀ ਵਾਰ ਪੰਜ ਮੈਂਬਰੀ ਪੜਤਾਲੀਆ ਟੀਮ ਸੂਬਾ ਮੀਤ ਪ੍ਰਧਾਨ ਸ਼੍ਰੀ ਕ੍ਰਿਸ਼ਨ ਬਰਗਾੜੀ ਦੀ ਅਗਵਾਈ ਵਿੱਚ 27 ਮਈ ਨੂੰ ਸ਼ਿਮਲੇ ਪਹੁੰਚੀ। ਟੀਮ ਵਿੱਚ ਬਲਦੇਵ ਸਿੰਘ ਬਠਿੰਡਾ, ਭੀਮ ਸੈਨ ਤਰਕ, ਉੱਤਮ ਸਿੰਘ ਤੇ ਮੈਂ ਸ਼ਾਮਲ ਸਾਂ। ਸਵੇਰੇ 11ਵਜੇ ਹੀ ਅਸੀਂ ਸੀ.ਪੀ.ਐਮ. ਦੇ ਸ਼ਿਮਲਾ ਸਥਿਤ ਦਫ਼ਤਰ ਪਹੁੰਚ ਗਏ। ਇੱਥੇ ਹੀ ਖਰੜ ਤੋਂ ਜ਼ੋਨ ਪ੍ਰਧਾਨ ਗੁਰਮੀਤ ਸਿਘ ਸਾਡੇ ਨਾਲ ਆ ਰਲੇ। ਖੱਬੇ ਪੱਖੀ ਆਗੂ ਡਾ. ਕਸ਼ਮੀਰ ਸਿੰਘ ਦੇ ਸਹਿਯੋਗ ਨਾਲ ਅਸੀਂ ਐਸ. ਐਸ.ਪੀ. ਸ਼ਿਮਲਾ ਦੇ ਦਫਤਰ ਗਏ। ਉਹਨਾਂ ਤੋਂ ਸ਼ਾਮ ਨੂੰ ਰਿੱਜ ਉੱਪਰ ਪ੍ਰੋਗਰਾਮ ਕਰਨ ਦੀ ਲਿਖਤੀ ਮਨਜ਼ੂਰੀ ਲਈ। ਐਸ.ਐਸ.ਪੀ. ਸ਼੍ਰੀ ਏ. ਐਨ. ਸ਼ਰਮਾ ਨੇ ਇਹ ਵੀ ਦੱਸਿਆ ਕਿ ਧਾਮ ਵਿਖੇ ਤਾਇਨਾਤ ਸੁਰੱਖਿਆ ਕਰਮਚਾਰੀ ਯੋਗੀ ਦੀ ਅਸਲੀਅਤ ਜਾਨਣ ਲਈ ਹੀ ਉੱਥੇ ਮੌਜੂਦ ਹਨ। ਮਨਜ਼ੂਰੀ ਲੈ ਕੇ ਅਸੀਂ ਤੁਰੰਤ ਸ਼ਿਮਲਾ ਯੂਨੀਵਰਸਿਟੀ ਪਹੁੰਚੇ। ਉੱਥੇ ਸਟੂਡੈਂਟ ਫੈਡਰੇਸ਼ਨ ਆਫ ਇੰਡੀਆ ਦੀ ਸਥਾਨਕ ਇਕਾਈ ਵੱਲੋਂ ਤਰਕਸ਼ੀਲ ਪ੍ਰੋਗਰਾਮ ਦਾ ਪ੍ਰਬੰਧ ਕੀਤਾ ਗਿਆ। ਬਾਅਦ ਦੁਪਿਹਰ 2 ਵਜੇ ਦਾ ਸਮਾਂ ਸੀ, ਯੂਨੀਵਰਸਿਟੀ ਦੇ ਚੌਂਕ ਵਿੱਚ ਢੋਲ ਵੱਜ ਰਿਹਾ ਸੀ। ਇਹ ਉੱਥੋਂ ਦੀ ਰੀਤ ਅਨੁਸਾਰ ਵਿਦਿਆਰਥੀਆਂ ਨੂੰ ਇਕੱਠੇ ਕਰਨ ਦਾ ਇੱਕ ਸੰਕੇਤ ਸੀ। ਪ੍ਰੀਖਿਆਵਾਂ ਚੱਲਣ ਦੇ ਬਾਵਜੂਦ ਵੀ ਵਿਦਿਆਰਥੀ ਚੌਂਕ ਵਿੱਚ ਇਕੱਠੇ ਹੋ ਰਹੇ ਸਨ। ਥੜ੍ਹੇ ਉਪਰ ਇੱਕ ਪਾਸੇ ਐਸ.ਐਫ.ਆਈ. ਦੇ ਨੌਜਵਾਨ ਆਗੂ ਇਹ ਬੈਨਰ " ਹੈਂ ਸਰ ਭੀ ਬਹੁਤ ਔਰ ਬਾਜੂ ਭੀ ਬਹੁਤ, ਕਟਤੇ ਭੀ ਚਲੋ ਔਰ ਬੜਤੇ ਭੀ ਚਲੋ" ਲਗਾ ਕੇ ਬੈਠੇ ਸਨ। ਜਦ ਚੌਂਕ ਵਿੱਚ ਵਿਦਿਆਰਥੀਆਂ ਦਾ ਚੰਗਾ ਇਕੱਠ ਹੋ ਗਿਆ ਤਾਂ ਡੀ.ਡੀ.ਵਾਈ. ਐਫ. ਆਈ. ਦਾ ਨੌਜਵਾਨ ਆਗੂ ਸੰਜੇ ਧਨੀ ਸੰਬੋਧਨ ਕਰਨ ਲੱਗਾ, "ਸਾਥੀਓ, ਆਜ ਹਮਾਰੇ ਦੇਸ਼ ਮੇਂ ਅੰਧ-ਵਿਸ਼ਵਾਸ਼ੋਂ ਕਾ ਜ਼ੋਰ ਹੈ, ਕੁਸ਼ ਲੋਗ ਧਰਮ ਕੇ ਨਾਮ ਪਰ ਅਪਨੇ ਆਪ ਕੋ ਗੁਰੂ ਬਤਾਕਰ ਜਨਤਾ ਕੋ ਮੂਰਖ ਬਨਾਕਰ ਲੂਟਤੇ ਹੈ। ਕੁਸ਼ ਐਸਾ ਹੀ ਗੁਰੂ ਸ਼ਿਮਲਾ ਕੇ ਨਜ਼ਦੀਕ ਸ਼ੋਘੀ ਗਾਂਵ ਮੇਂ ਪੈਦਾ ਹੂਆ ਹੈ ਜੋ ਅਪਨੇ ਆਪ ਕੋ ਕਰਾਮਾਤੀ ਬਤਾਤਾ ਹੈ। ਉਸਕੇ ਪਾਖੰਡ ਕਾ ਪਰਦਾ ਫਾਸ਼ ਕਰਨੇ ਪੰਜਾਬ ਸੇ ਆਏ ਤਰਕਸ਼ੀਲ ਸੋਸਾਇਟੀ ਕੇ ਸਾਥੀ ਆਪ ਕੇ ਸਾਮਨੇ ਕੁਸ਼ ਬਾਤ ਕਰੇਂਗੇ ਔਰ ਜਾਦੂ ਕੇ ਖੇਲੋਂ ਸੇ ਬਤਲਾਏਂਗੇ ਕਿ ਅਸਲੀਅਤ ਕਿਆ ਹੋਤੀ।" ਯੂਨੀਵਰਸਿਟੀ ਚੌਂਕ ਵਿੱਚ ਭੀਮ ਸੈਨ ਤਰਕ ਤੇ ਉੱਤਮ ਸਿੰਘ ਨੇ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਕ੍ਰਿਸ਼ਨ ਬਰਗਾੜੀ ਤੇ ਬਲਦੇਵ ਸਿੰਘ ਨੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ ਤੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ। ਇੱਥੇ ਯੂਨੀਵਰਸਿਟੀ ਵਿੱਚ ਇੱਕ ਵਿਦਿਆਰਥੀ ਨੇ ਮੈਨੂੰ ਦੱਸਿਆ, "ਆਪ ਲੋਗੋਂ ਕੀ ਬਾਤੇਂ ਤੋਂ ਹਮਾਰੇ ਮਨ ਕੋ ਲਗੀ ਹੈਂ, ਅਗਰ ਸ਼ਿਮਲਾ ਮੇਂ ਭੀ ਏਸੀ ਸੰਸਥਾ ਹੋ ਤੋਂ ਹਮ ਭੀ ਸਮਾਜ ਕੇ ਲੀਏ ਕੁਸ਼ ਅੱਛਾ ਕਰਨਾ ਚਾਹਤੇ ਹੈ।" ਪੋਸਟ ਗਰੈਜੂਏਟ ਕਲਾਸ ਦੇ ਇੱਕ ਵਿਦਿਆਰਥੀ ਦਾ ਕਥਨ ਸੀ, "ਆਪ ਨੇ ਦੇਵ ਯੋਗੀ ਕੇ ਢੋਂਗ ਕਾ ਪਰਦਾ ਫਾਸ਼ ਕਰਨੇ ਕੇ ਲੀਏ ਯਹਾਂ ਆਕਰ ਹਿਮਾਚਲ ਕੇ ਲੋਗੋਂ ਪਰ ਅਹਿਸਾਨ ਕੀਆ ਹੈ।"

27 ਮਈ ਦੀ ਸ਼ਾਮ ਨੂੰ ਪੰਜ ਵਜੇ ਦਾ ਸਮਾਂ ਸੀ। ਅਸੀਂ ਰਿੱਜ ਤੋਂ ਲੋਅਰ ਬਾਜ਼ਾਰ ਨੂੰ ਜਾਂਦੇ ਮੇਨ 'ਸ਼ੇਰ ਏ ਪੰਜਾਬ ਚੌਂਕ' ਵਿੱਚ ਖੜੇ ਸਾਂ। ਮਾਲ ਰੋਡ ਤੇ ਸੈਲਾਨੀਆਂ ਦਾ ਹਜੂਮ ਮਸਤੀ ਵਿੱਚ ਘੁੰਮ ਰਿਹਾ ਸੀ। ਸਾਡੇ ਨਾਲ ਯੂਨੀਵਰਸਿਟੀ ਤੋਂ ਆਏ ਵਿਦਿਆਰਥੀ ਆਗੂ ਵੀ ਹਾਜ਼ਰ ਸਨ। ਇੱਥੇ ਮੇਜ਼ ਉੱਪਰ ਖੜ ਕੇ ਬਲਦੇਵ ਸਿੰਘ ਬਠਿੰਡਾ ਲੋਕਾਂ ਨੂੰ ਸੰਬੋਧਨ ਕਰ ਰਹੇ ਸਨ, "ਹਮ ਯਹਾਂ ਸ਼ਿਮਲਾ ਮੇਂ ਸੈਰ ਕਰਨੇ ਕੇ ਲੀਏ ਨਹੀਂ ਬਲਕਿ ਏਕ ਮਿਸ਼ਨ ਕੇ ਤਹਿਤ ਆਏ ਹੈ। ਵੋਹ ਮਿਸ਼ਨ ਹੈ ਆਪ ਲੋਗੋਂ ਕੋ ਵਿਗਿਆਨਕ ਸੋਚ ਕੇ ਸਾਥ ਜੋੜਨਾ ਤਾਂ ਕਿ ਕੋਈ ਭੀ ਆਦਮੀ ਆਪ ਕੋ ਗੁੰਮਰਾਹ ਨਾ ਕਰ ਸਕੇ।" ਚੌਂਕ ਵਿੱਚ ਸਥਾਨਕ ਲੋਕਾਂ ਤੇ ਸੈਲਾਨੀਆਂ ਦਾ ਇਕੱਠ ਜੁੜ ਗਿਆ। ਫਿਰ ਭੀਮ ਸੈਨ ਤਰਕ ਤੇ ਉੱਤਮ ਸਿੰਘ ਨੇ ਆਪਣੀ ਜਾਦੂ ਕਲਾ ਦੇ ਜੌਹਰ ਦਿਖਾਏ। ਇੱਕ ਸੈਲਾਨੀ ਨੇ ਇਸ ਪ੍ਰੋਗਰਾਮ ਦੀ ਮੂਵੀ ਵੀ ਬਣਾਈ। ਜ਼ਿਹੜਾ ਵੀ ਚੌਂਕ ਵਿੱਚ ਇਕ ਵਾਰ ਖੜਾ ਉਹ ਪ੍ਰੋਗਰਾਮ ਖਤਮ ਹੋਣ ਤੋਂ ਪਹਿਲਾਂ ਨਹੀਂ ਗਿਆ। ਲੋਕਾਂ ਨੇ ਤਰਕਸ਼ੀਲ ਸਾਹਿਤ ਖਰੀਦਣ ਵਿੱਚ ਭਰਵੀਂ ਰੁਚੀ ਦਿਖਾਈ। ਦਿਲਚਸਪ ਤੱਥ ਇਹ ਵੀ ਸੀ ਕਿ ਇੱਥੇ ਰਾਜਿੰਦਰ ਭਦੌੜ ਦੀ ਤਕਰੀਰ ਵਾਲੀਆਂ 'ਤਰਕਸ਼ੀਲ ਵਿਚਾਰ' ਆਡੀਓ ਕੈਸੇਟਾਂ ਵੀ ਵਿਕੀਆਂ।

28 ਮਈ ਐਤਵਾਰ ਯੋਗੀ ਦੇ 'ਦਰਸ਼ਨ' ਦੇਣ ਦੀ ਤਾਰੀਕ ਸੀ। ਤਰਕਸ਼ੀਲਾਂ ਵੱਲੋਂ ਉਸਦੇ ਧਾਮ ਜਾ ਕੇ ਉਸਨੂੰ ਚੁਣੌਤੀ ਦੇਣ ਤੇ ਪਾਖੰਡ ਦਾ ਪਰਦਾ ਫਾਸ਼ ਕਰਨ ਦੀਆਂ ਖਬਰਾਂ ਛਪ ਚੁੱਕੀਆਂ ਸਨ। ਅਖਬਾਰਾਂ ਦੇ ਨਾਲ ਨਾਲ ਆਮ ਲੋਕਾਂ ਵਿੱਚ ਵੀ ਪੂਰੀ ਉਤਸੁਕਤਾ ਸੀ। ਸਵੇਰੇ ਹੀ ਅਸੀਂ ਸੀ.ਪੀ.ਐਮ. ਦਫ਼ਤਰ ਪਹੁੰਚੇ। ਉੱਥੇ ਉਹਨਾਂ ਨੇ ਸਾਡੀ ਸਹਾਇਤਾ ਲਈ ਆਪਣੀਆਂ ਜਥੇਬੰਦੀਆਂ ਨਾਲ ਜੁੜੇ ਕੁਝ ਮੈਂਬਰ ਬੁਲਾਏ ਹੋਏ ਸਨ। ਅਸੀਂ ਦਫਤਰ ਤੋਂ ਯੋਗੀ ਦੇ ਧਾਮ ਫੋਨ ਕਰਕੇ ਪਤਾ ਕੀਤਾ ਤਾਂ ਪ੍ਰਬੰਧਕਾਂ ਨੇ ਦੱਸਿਆ ਕਿ ਉਹ 3 ਵਜੇ ਲੋਕਾਂ ਨੂੰ ਦਰਸ਼ਨ ਦੇਵੇਗਾ। ਦਫਤਰ ਵਿੱਚ ਇਕੱਤਰ ਹੋਏ ਲਗਭਗ 20 ਮਿੱਤਰਾਂ ਦੀ ਕ੍ਰਿਸ਼ਨ ਬਰਗਾੜੀ ਦੀ ਪ੍ਰਧਾਨਗੀ ਹੇਠ ਮੀਟਿੰਗ ਕਰਵਾਈ ਗਈ। ਹਿਮਾਚਲ ਵਿੱਚ ਸੁਸਾਇਟੀ ਦੀ ਸਥਾਪਨਾ ਬਾਰੇ ਸੁਸਾਇਟੀ ਦੇ ਉਦੇਸ਼ ਬਾਰੇ ਖੁੱਲ ਕੇ ਵਿਚਾਰ ਹੋਈ।

ਬਾਅਦ ਦੁਪਿਹਰ 1.30 ਵਜੇ ਅਸੀਂ ਸਾਰੇ ਸਾਥੀਆਂ ਨੂੰ ਨਾਲ ਲੈ ਕੇ ਯੋਗੀ ਦੇ ਧਾਮ ਨੂੰ ਰਵਾਨਾ ਹੋਏ। ਸ਼ਿਮਲੇ ਦੇ ਬਿਲਕੁਲ ਨਾਲ ਲਗਦੇ ਪਿੰਡ ਸ਼ੋਘੀ ਪਹੁੰਚ ਕੇ ਭੀਮ ਸੈਨ ਤੇ ਕ੍ਰਿਸ਼ਨ ਬਰਗਾੜੀ ਨੂੰ ਪਹਿਲਾਂ ਉੱਥੇ ਭੇਜਿਆ। ਨੌਜਵਾਨ ਆਗੂ ਸ਼੍ਰੀ ਰੂਪ ਲਾਲ ਦੀ ਅਗਵਾਈ ਵਿਚ 15 ਨੌਜਵਾਨਾਂ ਦਾ ਗਰੁੱਪ ਸਾਡੇ ਨਾਲ ਸੀ। ਪਿੰਡ ਸ਼ੋਘੀ ਤੋਂ ਥੱਲੇ ਉੱਤਰ ਕੇ ਧਾਮ ਨੂੰ ਜਾਣ ਦਾ ਰਸਤਾ ਸੀ। ਪਹਾੜੀ ਤੋਂ ਥੱਲੇ ਉੱਤਰ ਕੇ ਅਸੀਂ ਧਾਮ ਪਹੁੰਚੇ। ਉੱਥੇ ਯੋਗੀ ਦੇ ਚੇਲਿਆਂ, ਸ਼ਰਧਾਲੂਆਂ ਤੇ ਯੋਗੀ ਦੀ ਕਰਾਮਾਤ ਵੇਖਣ ਜੁੜੇ ਆਮ ਲੋਕਾਂ ਦਾ ਚੰਗਾ ਇਕੱਠ ਸੀ। ਉੱਥੇ ਸਪੀਕਰ ਲੱਗਾ

ਹੋਇਆ ਸੀ। ਯੋਗੀ ਦੇ ਸਮਾਧੀ ਵਾਲੇ ਕਮਰੇ ਦੇ ਸਾਹਮਣੇ ਬਣੇ ਪੰਡਾਲ ਵਿੱਚ ਸ਼ਰਧਾਲੂ ਸਿਰ ਜੋੜੀ ਬੈਠੇ ਸਨ ਜਿਨ੍ਹਾਂ ਵਿੱਚ ਔਰਤਾਂ ਵੱਡੀ ਗਿਣਤੀ 'ਚ ਬੈਠੀਆਂ ਸਨ। ਇਕ ਅਧੂਰੇ ਕਮਰੇ ਦੇ ਉੱਪਰ ਸਟੇਜ ਬਣੀ ਹੋਈ ਸੀ ਜਿਸ ਉੱਪਰ ਪ੍ਰਬੰਧਕਾਂ ਦੇ ਕਹਿਣ ਅਨੁਸਾਰ ਦਿੱਲੀ ਤੋਂ ਆਏ ਤਿੰਨ ਭਗਵੇਂ ਭਗਵੇਂ ਕੱਪੜਿਆਂ ਵਾਲੇ ਯੋਗੀ ਬੈਠੇ ਸਨ। 'ਭੋਲੇ ਸ਼ੰਕਰ' ਦੀ ਮਹਿਮਾ ਵਿੱਚ ਭਜਨ ਕੀਰਤਨ ਕੀਤਾ ਜਾ ਰਿਹਾ ਸੀ। ਪ੍ਰਬੰਧਕ ਤੇ ਲਾਈਲੱਗ ਸ਼ਰਧਾਲੂ ਮਸਤੀ ਵਿਚ ਝੂਮ ਰਹੇ ਸਨ। ਧਾਮ ਦੇ ਤਿੰਨ ਕਮਰੇ ਸੜਕ ਤੋਂ ਥੱਲੇ ਸਨ। ਸੜਕ ਉੱਪਰ ਵੀ ਕਾਫੀ ਲੋਕ ਖੜੇ ਸਨ। ਇੱਕ ਹਾਲ ਕਮਰੇ ਵਿੱਚ ਯੋਗੀ ਦੀਆਂ ਕਰਾਮਾਤਾਂ ਰੂਪੀ ਤਸਵੀਰਾਂ ਦੀ ਪ੍ਰਦਰਸ਼ਨੀ ਲੱਗੀ ਹੋਈ ਸੀ। ਸਾਰਾ ਮਾਹੌਲ ਧਾਰਮਿਕ ਰੰਗਣ ਵਿਚ ਰੰਗਿਆ ਹੋਇਆ ਸੀ। ਸਟੇਜ ਤੋਂ ਐਲਾਨ ਕੀਤਾ ਗਿਆ ਕਿ ਯੋਗੀ ਆਪਣੀ 111 ਦਿਨ ਦੀ ਸਮਾਧੀ ਤੋਂ ਬਾਅਦ ਲੋਕਾਂ ਨੂੰ 3.15 ਵਜੇ ਖੁੱਲੇ ਦਰਸ਼ਨ ਦੇਣਗੇ। ਪ੍ਰਬੰਧਕਾਂ ਨੇ ਲੋਕਾਂ ਨੂੰ ਗੁੰਮਰਾਹ ਕਰਨ ਲਈ ਧਰਮ ਦਾ ਚੰਗਾ ਸਹਾਰਾ ਲਿਆ ਸੀ। ਅਜਿਹੇ ਕੰਮ ਵਿੱਚ ਦਖਲ ਦੇਣਾ ਖਤਰੇ ਤੋਂ ਖਾਲੀ ਨਹੀਂ ਸੀ। ਸਟੇਜ ਤੇ ਬੈਠੇ ਭਗਵੇਂ ਕੱਪੜਿਆਂ ਵਾਲੇ ਪ੍ਰਵਚਨ ਕਰ ਰਹੇ ਸਨ। ਉਹ ਤਰਕਸ਼ੀਲਾਂ ਨੂੰ ਧਰਮ ਵਿਰੋਧੀ ਦੱਸਦੇ ਹੋਏ ਯੋਗ ਦੀਆਂ 'ਸ਼ਕਤੀਆਂ' ਦੇ ਗੁਣ ਗਾ ਰਹੇ ਸਨ । ਧਾਮ ਵਿੱਚ ਵੱਡੀ ਗਿਣਤੀ 'ਚ ਪੁਲੀਸ ਵੀ ਹਾਜ਼ਰ ਸੀ। ਸਾਨੂੰ ਜਾਣ ਸਾਰ ਹੀ ਯੋਗੀ ਦੇ ਚੇਲਿਆਂ ਨੇ ਪਹਿਚਾਣ ਲਿਆ। ਭੀਮ ਸੈਨ ਹੇਠਾਂ ਮਸਤੀ ਵਿਚ ਝੂਮਦੇ ਸ਼ਰਧਾਲੂਆਂ ਵਿੱਚ ਬੈਠਾ ਸੀ। ਅਸੀਂ ਉੱਥੇ ਘੁੰਮ ਫਿਰ ਕੇ ਹਾਲਾਤ ਦਾ ਜਾਇਜਾ ਲਿਆ ਤੇ ਖੜੇ ਲੋਕਾਂ ਨਾਲ ਗੱਲਬਾਤ ਵੀ ਕੀਤੀ। ਕਰੀਬ 3.30 ਵਜੇ ਪ੍ਰਬੰਧਕਾਂ ਨੇ ਸਟੇਜ ਤੋਂ ਐਲਾਨ ਕੀਤਾ ਕਿ ਯੋਗੀ ਹਮੇਸ਼ਾ ਹਮੇਸ਼ਾ ਲਈ ਪ੍ਰਮਾਤਮਾ ਨਾਲ ਇਕ ਮਿਕ ਹੋ ਗਿਆ ਹੈ। ਉਸਦਾ ਸਰੀਰ ਤੇ ਆਤਮਾ ਪ੍ਰਮਾਤਮਾਂ ਨੂੰ ਮਿਲ ਚੁੱਕੇ ਹਨ। ਸਮਾਧੀ ਵਾਲੇ ਕਮਰੇ ਵਿੱਚ ਯੋਗੀ ਦੇ ਕੱਪੜੇ ਹੀ ਬਾਕੀ ਬਚੇ ਹਨ। ਵਿਚਾਰਯੋਗ ਤੱਥ ਇਹ ਵੀ ਸੀ ਕਿ ਸਮਾਧੀ ਵਾਲੇ ਕਮਰੇ ਨੂੰ ਲੱਗੀ ਸੀਲ ਡਾ. ਆਈ.ਡੀ.ਬਾਲੀ ਨੇ ਹੀ ਤੋੜੀ ਜਿਹੜਾ ਇਸ ਸਾਰੇ ਪ੍ਰਪੰਚ ਵਿੱਚ ਇਕ ਧਿਰ ਵਜੋਂ ਸ਼ਾਮਲ ਸੀ। ਸ਼ਰਧਾਲੂਆਂ ਦੀ ਭੀੜ ਯੋਗੀ ਦੇ ਬਾਕੀ ਬਚੇ ਵਸਤਰਾਂ ਦੇ ਦਰਸ਼ਨਾਂ ਨੂੰ ਉਮੜ ਪਈ। ਯੋਗੀ ਦੇ ਦਰਸ਼ਨ ਨਾ ਦੇਣ ਕਰਕੇ ਕਈ ਔਰਤਾਂ ਰੋਂਦੀਆਂ ਵੀ ਵੇਖੀਆਂ ਗਈਆਂ। ਸਟੇਜ ਤੋਂ ਪ੍ਰਬੰਧਕ ਬੜੀ ਢੀਠਤਾਈ ਨਾਲ ਯੋਗੀ ਦੇ ਜੀਵਨ ਸਫਲ ਹੋਣ ਦੇ ਪ੍ਰਵਚਨ ਸੁਣਾ ਰਹੇ ਸਨ। ਅਸੀਂ ਉੱਥੇ ਹਾਜ਼ਰ ਥਾਣਾ ਬਾਲੂਗੰਜ ਦੇ ਇੰਚਾਰਜ ਸ੍ਰੀ ਗਿਆਨ ਚੰਦ ਨਾਲ ਗੱਲ ਕਰਨ ਦੀ ਸਲਾਹ ਬਣਾਈ ਪਰ ਉਹ ਆਪ ਹੀ ਸਾਨੂੰ ਬੁਲਾ ਕੇ ਆਪਣੇ ਕਮਰੇ ਵਿੱਚ ਲੈ ਗਿਆ। ਉੱਥੇ ਹੀ ਪਿਛਲੇ ਦੋ ਮਹੀਨਿਆਂ ਤੋਂ ਧਾਮ ਦੀ ਦਿਨ ਰਾਤ ਸੁਰੱਖਿਆ ਕਰ ਰਹੇ ਦੋ ਪੁਲਿਸ ਕਰਮਚਾਰੀ ਸ਼ਕਤੀ ਸਿੰਘ ਤੇ ਪ੍ਰਿਥੀ ਚੰਦ ਵੀ ਆ ਗਏ। ਥਾਣਾ ਇੰਚਾਰਜ ਨੇ ਸਾਡੇ ਨਾਂ ਪਤੇ ਨੋਟ ਕਰਕੇ ਫੋਨ ਉੱਪਰ ਐਸ. ਐਸ. ਪੀ. ਏ.ਐੱਨ. ਸ਼ਰਮਾ ਨਾਲ ਗੱਲਬਾਤ ਕੀਤੀ। ਅਸੀਂ ਉਹਨਾਂ ਨੂੰ ਪਹਿਲਾਂ ਹੀ ਮਿਲੇ ਹੋਏ ਸਾਂ। ਉਹਨਾਂ ਫੋਨ ਉੱਪਰ ਹੀ ਇੰਚਾਰਜ ਨੂੰ ਆਦੇਸ਼ ਦਿੱਤਾ ਕਿ ਸੁਸਾਇਟੀ ਵਾਲੇ ਆਪਣੀ ਕਾਰਵਾਈ ਕਰਨ, ਸ਼ਿਮਲਾ ਪੁਲੀਸ ਜਲਦੀ ਹੀ ਢੌਂਗੀ ਯੋਗੀ ਨੂੰ ਗ੍ਰਿਫਤਾਰ ਕਰ ਲਵੇਗੀ। ਥਾਣੇ ਦਾ ਇੰਚਾਰਜ ਸੁਸਾਇਟੀ ਦੇ ਕਾਰਜ ਤੋਂ ਪ੍ਰਭਾਵਿਤ ਹੋਇਆਤੇ ਉਸਨੇ ਧਾਮ ਦੇ ਪ੍ਰਬੰਧਕਾਂ ਬਾਰੇ ਕਈ ਗੱਲਾਂ ਦੱਸੀਆਂ। ਪੁਲੀਸ ਕਰਮਚਾਰੀਆਂ ਨੇ ਦੱਸਿਆਂ ਕਿ ਧਾਮ ਦੇ ਪ੍ਰਬੰਧਕ ਸਾਨੂੰ ਵੀ ਸ਼ੱਕ ਦੀ ਨਜ਼ਰ ਨਾਲ ਵੇਖਦੇ ਹਨ। ਹਰ ਗੱਲ/ਸਲਾਹ ਸਾਥੋਂ ਪਾਸੇ ਕਰਦੇ ਹਨ ਇਸਤੋਂ ਯੋਗੀ ਦੇ ਹਵਾ 'ਚ ਉੱਡਣ ਜਾਂ ਕਮਰੇ ਵਿੱਚੋਂ ਗਾਇਬ ਹੋਣ ਦੇ ਫਰਾਡ ਦਾ ਪਤਾ ਲੱਗਦਾ ਹੈ। ਅਸੀਂ ਇੰਚਾਰਜ ਨੂੰ ਦੱਸਿਆ ਕਿ ਹਵਾ 'ਚ ਉੱਡਣ ਦਾ ਪ੍ਰਪੰਚ ਕਰਨ ਸਮੇਂ ਉਸਦੇ ਫੋਟੋ ਖਿੱਚਣ ਵਾਲਾ ਫੋਟੋਗ੍ਰਾਫਰ ਪੀ.ਪੀ.ਖੱਤਰੀ(ਜਿਹੜਾ ਯੋਗੀ ਦੀ ਸੰਸਥਾ ਦਾ ਮੈਂਬਰ ਵੀ ਹੈ) ਸਖ਼ਤੀ ਕਰਨ ਤੇ ਸਾਰੇ ਫ਼ਰਾਡ ਬਾਰੇ ਦੱਸ ਸਕਦਾ ਹੈ। ਸਮੁੱਚੇ ਕੇਸ ਵਿੱਚ ਪੁਲੀਸ ਦਾ ਵਤੀਰਾ ਸਲਾਹੁਣਯੋਗ ਸੀ। ਪੁਲੀਸ ਕਰਮਚਾਰੀਆਂ ਨੇ ਧਾਮ ਵਿਖੇ ਪੂਰੀ ਈਮਾਨਦਾਰੀ ਨਾਲ ਪਹਿਰਾ ਦਿੱਤਾ। ਅਧਿਕਾਰੀਆਂ ਨੇ ਉੱਥੇ ਤਾਇਨਾਤ ਕਰਮਚਾਰੀਆਂ ਦੇ ਸਾਰੇ ਖਰਚ ਦਾ 78151 ਰੁਪਏ ਦਾ ਬਿੱਲ ਅਦਾ ਕਰਨ ਲਈ ਪ੍ਰਬੰਧਕਾਂ ਨੂੰ ਭੇਜ ਦਿੱਤਾ।

ਯੋਗੀ ਦੇ ਧਾਮ ਤੋਂ ਆ ਕੇ ਅਸੀਂ ਬੱਸ ਸਟੈਂਡ ਸ਼ੋਘੀ ਉੱਪਰ ਇੱਕ ਪ੍ਰੋਗਰਾਮ ਦਿੱਤਾ ਤੇ ਸਥਾਨਕ ਵਾਸੀਆਂ ਨੂੰ ਡਾ. ਦੇਵ ਯੋਗੀ ਦੇ ਪਾਖੰਡ ਤੋਂ ਸੁਚੇਤ ਰਹਿਣ ਲਈ ਪ੍ਰੇਰਿਆ। ਸਥਾਨਕ ਲੋਕਾਂ ਵਿੱਚ ਇਸ ਗੱਲ ਦੀ ਚਰਚਾ ਸੀ ਕਿ ਯੋਗੀ ਪਾਖੰਡੀ ਹੈ ਇਸਦੀ ਅਸਲੀਅਤ ਸਾਹਮਣੇ ਆਉਣੀ ਚਾਹੀਦੀ ਹੈ। ਸ਼ੋਘੀ ਤੋਂ ਸ਼ਿਮਲੇ ਪਹੁੰਚ ਕੇ ਅਸੀਂ ਅਖ਼ਬਾਰਾਂ ਦੇ ਦਫਤਰਾਂ ਵਿੱਚ ਗਏ। ਦੈਨਿਕ ਜਾਗਰਣ ਦੇ ਦਫਤਰ ਵਿੱਚ ਰਿਪੋਰਟਰ ਮੇਲਾ ਰਾਮ ਸ਼ਰਮਾ ਮੇਰੇ ਨਾਲ ਇਸ ਗੱਲੋਂ ਬਹਿਸਣ ਲੱਗਾ ਕਿ ਯੋਗ ਵਿੱਚ 'ਕਰਾਮਾਤ' ਕਰਨ ਦੀ ਸ਼ਕਤੀ ਹੁੰਦੀ ਹੈ। ਧਾਰਮਿਕ ਸੰਸਕਾਰਾਂ ਦੇ ਪ੍ਰਭਾਵ ਤੇ ਯੋਗੀ ਦੀ ਸੰਸਥਾ ਨਾਲ ਨੇੜਤਾ ਵਿੱਚੋਂ ਉਹ ਆਖ ਰਿਹਾ ਸੀ ਕਿ ਯੋਗੀ ਜੀ ਪਹਿਲਾਂ ਹੀ ਦੱਸ ਗਏ ਸਨ ਕਿ ਉਹ ਸਮਾਧੀ ਤੋਂ ਵਿਲੀਨ ਵੀ ਹੋ ਸਕਦੇ ਹਨ। ਉਹ ਮੈਨੂੰ ਕਹਿਣ ਲੱਗਾ ਕਿ ਹਿਮਾਚਲ ਦੇ ਬਹੁਗਿਣਤੀ ਲੋਕ ਪੱਥਰ ਵਿੱਚ ਭਗਵਾਨ ਲੱਭਣ 'ਚ ਯਕੀਨ ਰੱਖਦੇ ਹਨ, ਤੁਸੀਂ ਉਹਨਾਂ ਦਾ ਵਿਸ਼ਵਾਸ ਕਿੰਜ ਖਤਮ ਕਰੋਂਗੇ। ਮੈਂ ਉਸਨੂੰ ਦੇਵ ਯੋਗੀ ਦੇ ਪ੍ਰਪੰਚ ਬਾਰੇ ਸੁਸਾਇਟੀ ਦੀ ਸਮਝ ਬਾਰੇ ਆਪਣੀਆਂ ਦਲੀਲਾਂ ਦਿੱਤੀਆਂ ਤੇ ਉੱਥੋਂ ਚਲਾ ਆਇਆ। ਅਖਬਾਰਾਂ ਦੇ ਦਫ਼ਤਰਾਂ ਵਿੱਚ ਜਾ ਕੇ ਅਸੀਂ ਪ੍ਰੈੱਸ ਨੋਟ ਦੇ ਕੇ ਇਹ ਸਪੱਸ਼ਟ ਕੀਤਾ ਕਿ ਯੋਗੀ ਦੇ ਪ੍ਰਮਾਤਮਾ ਨਾਲ ਵਿਲੀਨ ਹੋਣ ਦੀ ਕਹਾਣੀ ਬਿਲਕੁਲ ਝੂਠ ਹੈ। ਯੋਗੀ ਜ਼ਿੰਦਾ ਹੈ ਤੇ ਉਸਨੂੰ ਸਾਜ਼ਿਸ਼ ਅਧੀਨ ਛੁਪਾਇਆ ਗਿਆ ਹੈ। ਸ਼ਿਮਲਾ ਪੁਲੀਸ ਨੂੰ ਯੋਗੀ ਨੂੰ ਲੱਭ ਕੇ ਉਸ ਉੱਪਰ ਤੇ ਉਸਦੀ ਸੰਸਥਾ ਉੱਪਰ ਲੋਕਾਂ ਨੂੰ ਗੁੰਮਰਾਹ ਕਰਨ ਦੇ ਦੋਸ਼ ਵਿੱਚ ਗ੍ਰਿਫਤਾਰ ਕਰਕੇ ਕਾਨੂੰਨੀ ਕਾਰਵਾਈ ਕਰਨੀ ਚਾਹੀਦੀ ਹੈ। ਅਸੀਂ ਅਖ਼ਬਾਰਾਂ ਰਾਹੀਂ ਯੋਗੀ ਨੂੰ ਮੁੜ ਚੁਣੌਤੀ ਦਿੱਤੀ ਕਿ ਜੇਕਰ ਉਸ ਵਿੱਚ ਕਿਸੇ ਕਿਸਮ ਦੀ ਕਰਾਮਾਤੀ ਸ਼ਕਤੀ ਹੈ ਤਾਂ ਸਾਡਾ ਚੈਲਿੰਜ ਕਬੂਲ ਕਰਕੇ 1 ਲੱਖ ਰੁਪਏ ਦਾ ਇਨਾਮ ਹਾਸਲ ਕਰੇ।

29 ਮਈ ਦੀ ਸਵੇਰ ਨੂੰ ਸਾਡਾ ਵਾਪਸੀ ਦਾ ਪ੍ਰੋਗਰਾਮ ਸੀ। ਸਵੇਰੇ ਅਖ਼ਬਾਰਾਂ ਵਿੱਚ ਯੋਗੀ ਦੇ ਨਾ ਆਉਣ ਦੀਆਂ ਖ਼ਬਰਾਂ ਸਨ। ਅਖ਼ਬਾਰਾਂ ਦੀਆਂ ਖ਼ਬਰਾਂ ਵਿੱਚ ਵੀ ਫਰਕ ਸੀ। ਦੈਨਿਕ ਜਾਗਰਣ ਦੇ ਮੇਲਾ ਰਾਮ ਸ਼ਰਮਾ ਦੀ ਰਿਪੋਰਟ ਸੀ, "ਸਮਾਧੀ ਕੇ ਅੰਤਿਮ ਦਿਨ ਏਕ ਬਾਰ ਫਿਰ ਅੰਤਰਧਿਆਨ ਮਿਲੇ ਹਿਮਾਲੀਅਨ ਯੋਗੀ" ਜਦ ਕਿ ਅਮਰ ਉਜਾਲਾ ਦੇ ਖੋਜੀ ਪੱਤਰਕਾਰ ਦੀ ਇਹ ਰਿਪੋਰਟ ਸੀ, "ਚਮਤਕਾਰੀ ਡਾ. ਦੇਵ ਯੋਗੀ ਪ੍ਰਗਟ ਨਹੀਂ ਹੂਏ, ਤਲਾਸ਼ ਸ਼ੁਰੂ"। ਬਾਕੀ ਅਖ਼ਬਾਰਾਂ ਨੇ ਯੋਗੀ ਦਾ ਬਹੁਤ ਨੋਟਿਸ ਨਹੀਂ ਲਿਆ ਪ੍ਰੰਤੂ 'ਅਜੀਤ ਸਮਾਚਾਰ' ਦੇ ਬਿਊਰੋ ਚੀਫ ਸ਼ੁਸ਼ੀਲ ਕੁਮਾਰ ਨੂੰ ਮਿਲਣ ਉਪਰੰਤ ਉਨ੍ਹਾਂ ਸੁਸਾਇਟੀ ਦੀ ਕੋਈ ਖ਼ਬਰ ਨਹੀਂ ਲਾਈ ਜਦਕਿ ਡਾ. ਦੇਵ ਯੋਗੀ ਦੇ ਪੱਖ ਵਿੱਚ ਅੰਧਵਿਸ਼ਵਾਸੀ ਖ਼ਬਰਾਂ ਮੋਟੀਆਂ ਸੁਰਖ਼ੀਆਂ ਵਿੱਚ ਲਗਾਉਂਦੇ ਰਹੇ।

**ਜਦ ਬਿੱਲੀ ਥੈਲਿਓਂ ਬਾਹਰ ਆਈ:**

ਅਗਲੇ ਹਫਤੇ ਹੀ ਸਾਰੀ ਅਸਲੀਅਤ ਸਾਹਮਣੇ ਆ ਗਈ ਜਦ ਯੋਗੀ ਖੁਦ ਜਾਕੇ ਬਾਲੂਗੰਜ ਪੁਲਿਸ ਥਾਣੇ ਵਿੱਚ ਪੇਸ਼ ਹੋ ਗਿਆ। ਪੁਲੀਸ ਨੇ ਉਸਦੇ ਖਿਲਾਫ਼ ਲੋਕਾਂ ਨੂੰ ਗੁੰਮਰਾਹ ਕਰਨ ਤੇ ਧਾਰਮਿਕ ਭਾਵਨਾਵਾਂ



ਨਾਲ ਖਿਲਵਾੜ ਕਰਨ ਦੇ ਦੋਸ਼ ਵਿੱਚ ਧਾਰਾ 420/34 ਦੋਸ਼ ਵਿੱਚ ਪਰਚਾ ਦਰਜ ਕਰਕੇ ਗ੍ਰਿਫਤਾਰ ਕਰ ਲਿਆ। ਉਸਨੇ ਪੁਲਿਸ ਨੂੰ ਦੱਸਿਆ ਕਿ ਉਹੁ ਯਮੁਨਾਨਗਰ ਨੇੜੇ ਭੁੱਗਾ ਦਾ ਰਹਿਣ ਵਾਲਾ ਹੈ। ਉਹ ਸਮਾਧੀ ਲਾਉਣ ਦਾ ਪ੍ਰਪੰਚ ਰਚਕੇ 'ਯੂਨੀਵਰਸਲ ਹਿਊਮਨ ਅਰਗੇਨਾਈਜੇਸ਼ਨ' ਦੀ ਸਹਾਇਤਾ ਨਾਲ ਸ਼ੋਘੀ ਦੇ ਵਿਲਾਸ ਧਾਮ ਨੂੰ ਧਾਰਮਿਕ ਸਥਾਨ ਵਜੋਂ ਚਰਚਿਤ ਕਰਕੇ ਧਨ ਬਟੋਰਨਾ ਚਾਹੁੰਦਾ ਸੀ। ਯੋਗੀ ਨੇ ਹਵਾ 'ਚ ਉੱਡਣ ਤੇ ਕਮਰੇ 'ਚੋਂ ਗਾਇਬ ਹੋਣ ਦੀ ਆਪਣੀ ਕਰਾਮਾਤ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਸਮਾਧੀ ਵਾਲੇ ਕਿਤਾਬਾਂ ਨਾਲ ਭਰੇ ਸ਼ੈਲਫ ਦੀ ਇੱਕ ਬਾਰੀ ਬਾਹਰ ਵੱਲ ਨੂੰ ਖੁਲਦੀ ਸੀ ਜਿਸ ਰਾਹੀਂ ਉਹ ਸੀਲ ਬੰਦ ਕਮਰੇ ਵਿੱਚੋਂ ਬਾਹਰ ਚਲਾ ਜਾਂਦਾ ਸੀ। ਸ਼ੈਲਫ ਨਾਲ ਹੀ ਇਕ ਮਜਬੂਤ ਫੱਟਾ ਸੀ ਜਿਸ ਉੱਪਰ ਉਹ ਕੱਪੜਾ ਵਿਛਾ ਕੇ ਬੈਠ ਜਾਂਦਾ ਸੀ ਪਰ ਕਮਰੇ ਦੇ ਦਰਵਾਜੇ ਵਿਚਲੇ ਪਾਰਦਰਸ਼ੀ ਸ਼ੀਸੇ ਰਾਹੀਂ ਉਹ ਹਵਾ 'ਚ ਤੈਰਦਾ ਨਜ਼ਰ ਆਉਂਦਾ ਸੀ। 82 ਸਾਲਾ ਕਥਿਤ ਯੋਗੀ ਨੇ ਦੱਸਿਆ ਕਿ ਪੁਲਿਸ ਦੇ ਸਖਤ ਪਹਿਰੇ ਕਰਕੇ ਇੱਕ ਵਾਰ ਕਮਰੇ ਵਿੱਚੋਂ ਬਾਹਰ ਨਿਕਲਣ ਤੋਂ ਬਾਅਦ ਅੰਦਰ ਦਾਖ਼ਲ ਨਹੀਂ ਹੋ ਸਕਿਆ। ਉਸਦੇ ਮਨ ਵਿੱਚ ਸ਼ੋਘੀ ਦੇ ਆਪਣੇ ਧਾਮ ਨੂੰ ਵੈਸ਼ਨੋ ਦੇਵੀ ਦੇ ਧਾਰਮਿਕ ਸਥਾਨ ਵਾਂਗ ਬਣਾਉਣ ਦੀ ਸਕੀਮ ਸੀ। ਉਸਨੇ ਆਪਣੀ ਸੰਸਥਾ ਦੇ ਆਗੂਆਂ ਦਾ ਸਾਰਾ ਪੋਲ ਪੁਲਿਸ ਕੋਲ ਖੋਲ੍ਹ ਦਿੱਤਾ। ਹਿੰਦੀ ਅਖਬਾਰ ਦੈਨਿਕ ਜਾਗਰਣ ਨੇ ਯੋਗੀ ਦੇ ਖੁੱਲੇ ਪੋਲ ਦੀ ਖ਼ਬਰ ਇੰਜ ਲਗਾਈ, 'ਹਵਾ ਮੇਂ ਸਮਾਧੀ ਲਗਾਨੇ ਵਾਲਾ ਯੋਗੀ 420 ਨਿਕਲਾ, ਭੋਲੀ ਭਾਲੀ ਜਨਤਾ ਕੋ ਧੋਖਾ ਦੇਨੇ ਕੇ ਲੀਏ ਰਚਾ ਸਾਰਾ ਪ੍ਰਪੰਚ' ਅਖਬਾਰ ਦੀ ਖ਼ਬਰ ਅਨੁਸਾਰ ਯੋਗੀ ਦੇ ਪਾਖੰਡ ਦਾ ਪਰਦਾਫਾਸ਼ ਤਰਕਸ਼ੀਲਾਂ ਦੀ ਚੁਣੌਤੀ ਤੇ ਪੁਲੀਸ ਦੀ ਸਖ਼ਤ ਨਿਗਰਾਨੀ ਨਾਲ ਹੋਇਆ।

ਸਥਿਤੀ ਦਾ ਅਫਸੋਸਨਾਕ ਪਹਿਲੂ ਇਹ ਵੀ ਹੈ ਕਿ ਅਖਬਾਰਾਂ ਦੀਆਂ ਰਿਪੋਰਟਾਂ ਅਨੁਸਾਰ ਡਾ. ਦੇਵ ਯੋਗੀ ਕੁਰੂਕਸ਼ੇਤਰ ਯੂਨੀਵਰਸਿਟੀ ਵਿੱਚ 25 ਸਾਲ ਪੜ੍ਹਾਉਂਦਾ ਰਿਹਾ ਹੈ। ਉਸਦੇ ਨਾਲ ਸ਼ਿਮਲਾ ਦੇ ਡਾ. ਬਾਲੀ ਵਰਗੇ ਵਕੀਲ ਤੇ ਉਸ ਦੀ ਸੰਸਥਾ ਦੇ ਆਗੂ ਪੂਰੀ ਸਾਜਿਸ਼ ਵਿੱਚ ਸ਼ਾਮਲ ਸਨ। ਜੇਕਰ ਸੁਸਾਇਟੀ ਇਸ ਮਾਮਲੇ ਵਿੱਚ ਦਖਲ ਨਾ ਦਿੰਦੀ ਤਾਂ ਉਸਦਾ ਪ੍ਰਪੰਚ ਸਫਲ ਹੋ ਜਾਣਾ ਸੀ। ਉਹਨਾਂ ਨੇ ਧਰਮ ਦਾ ਸਹਾਰਾ ਲੈ ਕੇ ਆਪਣੀ ਦੁਕਾਨਦਾਰੀ ਚਲਾਉਣ ਦੀ ਹਰ ਸੰਭਵ ਕੋਸ਼ਿਸ਼ ਕੀਤੀ ਪਰ ਸਫ਼ਲਤਾ ਨਹੀਂ ਮਿਲੀ। ਸੁਸਾਇਟੀ ਦੀ ਸਮੁੱਚੀ ਜਾਂਚ ਪੜਤਾਲ ਦੌਰਾਨ ਸ਼ਿਮਲਾ ਸਥਿਤ ਅਖਬਾਰ ਦੈਨਿਕ ਜਾਗਰਣ ਦੀ ਸਟਾਫ ਰਿਪੋਰਟਰ ਰਚਨਾ ਗੁਪਤਾ ਅਤੇ ਅਮਰ ਉਜਾਲਾ ਬਿਊਰੋ ਚੀਫ਼ ਰਾਜੇਨ ਟੋਡਰੀਆ ਦਾ ਰੋਲ ਬੇਹੱਦ ਸਲਾਹੁਣ ਯੋਗ ਰਿਹਾ। ਸੀ.ਪੀ. ਐੱਮ. ਦੇ ਸ਼ਿਮਲਾ ਦੇ ਸਾਬਕਾ ਵਿਧਾਇਕ ਰਾਕੇਸ਼ ਸਿੰਘਾ ਨੇ ਵੀ ਭਰਵਾਂ ਸਹਿਯੋਗ ਦਿੱਤਾ। ਯੋਗੀ ਦੇ ਦੰਭ ਨੂੰ ਬਣਾ ਸੁਆਰ ਕੇ ਪੇਸ਼ ਕਰਨ ਵਿੱਚ ਜਿੱਥੇ ਪੀਲੀ ਪੱਤਰਕਾਰੀ ਦੇ ਸ਼ਾਹ ਸਵਾਰ ਪੱਤਰਕਾਰਾਂ ਨੂੰ ਲਾਹਣਤ ਦੇਣੀ ਬਣਦੀ ਹੈ ਉੱਥੇ ਨਾਲ ਹੀ ਇਸ ਵੱਡੇ ਫਰਾਡ ਤੇ ਗਿਣੀ ਮਿਥੀ ਸਾਜ਼ਿਸ ਨੂੰ ਨੰਗਾ ਕਰਨ ਲਈ ਖੋਜੀ ਪੱਤਰਕਾਰੀ ਤੇ ਪੁਲੀਸ ਕਰਮਚਾਰੀਆਂ ਵੱਲੋਂ ਕੀਤੀ ਨਿਗਰਾਨੀ ਦੀ ਸਰਾਹਨਾ ਕਰਨੀ ਬਣਦੀ ਹੈ।

ਸ਼ਿਮਲੇ ਢੌਂਗੀ ਦਾ ਪਰਦਾ ਫਾਸ਼ ਕਰਕੇ ਜਿੱਥੇ ਸੁਸਾਇਟੀ ਨੇ ਆਪਣੇ ਸੰਘਰਸ਼ ਨੂੰ ਹਿਮਾਚਲ ਵੱਲ ਵੀ ਤੋਰਿਆ ਹੈ ਉੱਥੇ ਨਾਲ ਹੀ ਇਸ ਸੰਕਲਪ ਨੂੰ ਵੀ ਬਲ ਮਿਲਿਆ ਹੈ ਕਿ ਸਾਡੇ ਦੇਸ਼ ਵਿੱਚ ਧਰਮ ਦੇ ਨਾਂ ਤੇ ਅੰਧਵਿਸ਼ਵਾਸ਼ ਫੈਲਾ ਰਹੇ ਸ਼ਾਤਰ ਲੋਕਾਂ ਦਾ ਲੋਕ ਚੇਤਨਾ ਨਾਲ ਹੀ ਪਰਦਾ ਫਾਸ਼ ਕੀਤਾ ਜਾ ਸਕਦਾ ਹੈ।

*ਰਿਪੋਰਟ: ਰਾਮ ਸਵਰਨ*

## .. ਜਦੋਂ ਭੂਤ ਬੰਗਲੇ ਦਾ ਰਾਜ਼ ਖੁੱਲ੍ਹਿਆ

5 ਮਈ 2000 ਨੂੰ ਜਦੋਂ ਅਸੀਂ ਹਿਮਾਲੀਅਨ ਯੋਗੀ ਬਾਰੇ ਸ਼ਿਮਲਾ ਦੇ ਆਸ਼ੀਆਨਾ ਰੈਸਟੋਰੈਂਟ ਵਿਚ ਪੱਤਰਕਾਰਾਂ ਨਾਲ ਗੱਲਬਾਤ ਕਰ ਰਹੇ ਸਾਂ ਤਾਂ ਸਾਡੀ ਗੱਲਬਾਤ ਵਿਚ ਸਥਾਨਕ ਰੈਸਟੋਰੈਂਟ ਦਾ ਲੇਖਾਕਾਰ ਵਿਜੇ ਸ਼ਰਮਾ ਵੀ ਸ਼ਾਮਲ ਸੀ। ਉਸਨੇ ਦੱਸਿਆ ਕਿ ਇਥੋਂ 10 ਕਿਲੋਮੀਟਰ ਦੂਰ ਪਿੰਡ ਸੰਜੋਲੀ ਵਿਖੇ ਇੱਕ "ਭੂਤ ਬੰਗਲਾ" ਹੈ ਜਿਸ ਵਿਚ ਰਹਿਣ ਦੀ ਗੱਲ ਤਾਂ ਦੂਰ ਹੈ, ਕੋਈ ਆਦਮੀ ਉਸਦੇ ਨੇੜ ਤੇੜ ਦੀ ਵੀ ਨਹੀਂ ਲੰਘਦਾ। ਉੱਥੇ ਸਿਰਫ਼ ਭੂਤਾਂ ਦਾ ਹੀ ਵਾਸਾ ਹੈ। ਅਸੀਂ ਉਸਨੂੰ ਆਪਣੇ ਤਜ਼ਰਬੇ ਦੇ ਆਧਾਰ ਤੇ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ ਕਿ ਭੂਤਾਂ -ਪ੍ਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ ਪਰ ਉਹ ਸਾਨੂੰ ਉਥੇ ਲਿਜਾਣ ਲਈ ਬਜਿੱਦ ਸੀ। ਆਪਣੇ ਕੰਮ ਕਾਰ ਤੋਂ ਵਿਹਲੇ ਹੋ ਕੇ ਅਸੀਂ ਉਸ ਨਾਲ ਭੂਤ ਬੰਗਲਾ ਦੇਖਣ ਲਈ ਤੁਰ ਪਏ। ਮੇਰੇ ਨਾਲ ਭੀਮ ਸੈਨ ਤਰਕ, ਮਾਸਟਰ ਜੋਗਿੰਦਰ, ਬਲਰਾਜ ਮੌੜ ਤੇ ਸੁਖਵਿੰਦਰ ਚੀਦਾ ਆਦਿ ਤਰਕਸ਼ੀਲ ਮਿੱਤਰ ਵੀ ਸਨ। ਰਸਤੇ ਵਿਚ ਵਿਜੇ ਸ਼ਰਮਾ ਸਾਨੂੰ ਬੰਗਲੇ ਨਾਲ ਜੁੜੀਆਂ ਸੁਣੀਆਂ ਸੁਣਾਈਆਂ ਡਰਾਉਣੀਆਂ ਕਹਾਣੀਆਂ ਸੁਣਾਉਂਦਾ ਰਿਹਾ। ਉਸ ਦੀਆਂ ਗੱਲਾਂ ਦਾ ਸਾਡੇ ਤੇ ਤਾਂ ਕੀ ਅਸਰ ਹੋਣਾ ਸੀ ਪਰ ਜਿਉਂ ਜਿਉਂ ਅਸੀਂ ਬੰਗਲੇ ਦੇ ਨੇੜੇ ਜਾ ਰਹੇ ਸਾਂ ਤਾਂ ਉਸ਼ਦਾ ਚਿਹਰਾ ਉੱਤਰ ਰਿਹਾ ਸੀ। ਉਸਨੇ ਅੱਧਾ ਕਿਲੋਮੀਟਰ ਦੂਰੋਂ ਹੀ ਪਹਾੜੀ ਦੇ ਥੱਲੇ ਬਣਿਆ ਬੰਗਲਾ ਸਾਨੂੰ ਵਿਖਾਇਆ। ਜਦ ਅਸੀਂ ਬੰਗਲੇ ਦੇ ਨੇੜੇ ਗਏ ਤਾਂ ਉਸਦੀ ਦਾਲਵੀਂ ਛੱਤ ਉਪਰ ਚੜ੍ਹੇ ਬੱਚੇ ਆਪਣੀ ਖੇਡ ਵਿੱਚ ਮਸਤ ਸਨ। ਉਥੇ ਖੇਡਦੇ ਬੱਚਿਆਂ ਨੂੰ ਵੇਖ ਕੇ ਵਿਜੇ ਸ਼ਰਮਾ ਹੱਕਾ ਬੱਕਾ ਰਹਿ ਗਿਆ। ਅਸੀਂ ਬੰਗਲੇ ਕੋਲ ਜਾ ਕੇ ਰੁਕ ਗਏ। ਅਸੀਂ ਪਿੰਡ ਵਾਸੀਆਂ, ਆਂਢ ਗੁਆਂਢ ਅਤੇ ਉਥੋਂ ਲੰਘ ਰਹੇ ਲੋਕਾਂ ਤੋਂ ਉਸ ਬੰਗਲੇ ਵਿਚ ਭੂਤਾਂ ਦੇ ਰਹਿਣ ਬਾਰੇ ਪੁੱਛ ਪੜਤਾਲ ਕੀਤੀ ਤਾਂ ਕਿਸੇ ਨੇ ਵੀ ਅਜਿਹਾ ਹੋਣ ਬਾਰੇ ਪੁਸ਼ਟੀ ਨਾ ਕੀਤੀ। ਪਿੰਡ ਦੇ ਵਾਸੀ ਇੱਕ ਬਜ਼ੁਰਗ ਸ੍ਰੀ ਆਰ.ਸੀ. ਤੋਮਰ ਨੇ ਸਾਨੂੰ ਦੱਸਿਆ ਕਿ ਇਹ ਬੰਗਲਾ ਪੁਰਾਣੇ ਸਮੇਂ ਦੇ ਰਈਸ ਖਾਨ ਸਾਹਿਬ ਦਾ ਹੈ। ਉਹ ਅੱਜ ਕੱਲ ਇਸ ਦੁਨੀਆਂ ਵਿਚ ਨਹੀਂ ਹੈ। ਉਸ ਦਾ ਇਕੋ ਇਕ ਲੜਕਾ ਅਮਰੀਕਾ ਵਿਚ ਰਹਿੰਦਾ ਹੈ। ਉਹ ਕਦੇ ਕਦਾਈਂ 5-7 ਸਾਲ ਬਾਅਦ ਹੀ ਇਧਰ ਗੇੜਾ ਮਾਰਦਾ ਹੈ। ਬੰਗਲੇ ਵਿਚ ਭੂਤਾਂ ਦੇ ਰਹਿਣ ਦੀ ਅਫ਼ਵਾਹ ਵੀ ਉਸਨੇ ਹੀ ਫੈਲਾਈ ਹੋਈ ਹੈ ਤਾਂ ਜੋ ਉਸਦੇ ਬੰਗਲੇ ਤੇ ਕੋਈ ਕਬਜਾ ਨਾ ਕਰ ਲਵੇ। ਸ੍ਰੀ ਤੋਮਰ ਨੇ ਇਹ ਵੀ ਦੱਸਿਆ ਕਿ ਪਿਛਲੇ ਸਾਲ ਕੁਝ ਫੌਜੀ ਇਸ ਬੰਗਲੇ ਵਿਚ ਕਈ ਰਾਤਾਂ ਕੱਟ ਕੇ ਗਏ ਸਨ ਪਰ ਭੂਤਾਂ ਨੇ ਉਹਨਾਂ ਦਾ ਤਾਂ ਕੁਝ ਨਹੀਂ ਵਿਗਾੜਿਆ। ਬਜ਼ੁਰਗ ਦੀਆਂ ਗੱਲਾਂ ਸੁਣ ਕੇ ਵਿਜੇ ਸ਼ਰਮਾ ਨੂੰ ਵੀ ਤਸੱਲੀ ਹੋ ਗਈ। ਉਹ ਨੀਵੀਂ ਪਾਈ ਸਾਡੇ ਕੋਲ ਖੜ੍ਹਾ ਸੀ। ਵਾਪਸ ਆਉਂਦਿਆਂ ਰਸਤੇ ਵਿਚ ਉਸਨੇ ਸਾਡੇ ਨਾਲ ਕੋਈ ਗੱਲ ਨਾ ਕੀਤੀ । ਉਸ ਦੀ ਸੁਣੀ ਸੁਣਾਈ ਗੱਲ ਦੀ ਪੜਤਾਲ ਕਰਨ ਤੇ ਅਸਲੀਅਤ ਸਾਹਮਣੇ ਆ ਗਈ ਸੀ । ਜੇਕਰ ਅਸੀਂ ਹਰ ਘਟਨਾ ਸਬੰਧੀ ਇਹੋ ਨਜ਼ਰੀਆ ਰੱਖੀਏ ਤਾਂ ਚੰਗੇ ਸਿੱਟੇ ਕੱਢ ਸਕਦੇ ਹਾਂ ।

ਉਤਮ ਸਿੰਘ ਸਕੱਤਰ, ਇਕਾਈ ਬਠਿੰਡਾ।

### ਟੈਲੀਫੋਨ ਨੰਬਰਾਂ ਵਿੱਚ ਤਬਦੀਲੀ

ਪਿਛਲੇ ਸਮੇਂ ਦੌਰਾਨ ਸਮਰਾਲਾ ਐਕਸਚੇਂਜ ਨਾਲ ਸਬੰਧਿਤ ਟੈਲੀਫੋਨ ਨੰਬਰ ਤਬਦੀਲ ਹੋ ਗਏ ਹਨ। ਤਰਕਸ਼ੀਲ ਸੋਸਾਇਟੀ ਨਾਲ ਸਬੰਧਿਤ ਦੋ ਟੈਲੀਫੋਨਾਂ ਦੇ ਨਵੇਂ ਨੰਬਰ ਹੇਠ ਲਿਖੇ ਹੋ ਗਏ ਹਨ :

ਦਫਤਰ ਤਰਕਸ਼ੀਲ ਸੋਸਾਇਟੀ ਇਕਾਈ ਸਮਰਾਲਾ 01628-61320

ਤਰਲੋਚਨ ਸਿੰਘ ਪ੍ਰਧਾਨ ਇਕਾਈ ਸਮਰਾਲਾ ਅਤੇ ਡਾਇਰੈਕਟਰ ਆਰਟ ਸੈਂਟਰ ਸਮਰਾਲਾ : 01628-72534

# ਅਯੋਗ ਭੋਜਨ, ਮਾਰੂ ਅਸਰ ਅਤੇ ਕਾਨੂੰਨ

*ਡਾਕਟਰ ਹਰੀਸ਼ ਮਲਹੋਤਰਾ ਬਰਮਿੰਘਮ*

ਇਹ ਗੱਲ ਪੱਕੀ ਹੈ ਕਿ ਭਾਰਤ ਵਿਚ ਆਮ ਲੋਕਾਂ ਨੂੰ ਆਪਣੀ ਰੋਜ਼ਾਨਾਂ ਖੁਰਾਕ ਅਤੇ ਸਿਹਤ ਦੀ ਤੰਦਰੁਸਤੀ ਬਾਰੇ ਬੜਾ ਪੇਤਲਾ ਗਿਆਨ ਹੈ। ਸਾਡੀਆਂ ਕਈ ਗਲਤ ਧਾਰਨਾਵਾਂ ਬਣੀਆਂ ਹੋਈਆਂ ਹਨ ਜਿਹਨਾਂ ਨੂੰ ਬਿਨਾਂ ਪੜਤਾਲੇ ਅਸੀਂ ਪੀੜੀ ਦਰ ਪੀੜੀ ਮੰਨਦੇ ਚਲੇ ਜਾ ਰਹੇ ਹਾਂ। ਉਦਾਹਰਣ ਦੇ ਤੌਰ ਤੇ ਦੇਸੀ ਘਿਓ 100 ਪ੍ਰਤੀਸ਼ਤ ਚਰਬੀ ਹੈ। ਇਹਦੀ ਵਰਤੋਂ ਸਾਨੂੰ ਸਿਰਫ ਚਰਬੀ ਚੜਾਉਣ ਜਾਂ ਵਧਾਉਣ 'ਚ ਹੀ ਸਹਾਇਤਾ ਕਰਦੀ ਹੈ। ਇਹਦੇ ਵਿਚ ਨਾ ਤਾਂ ਕੋਈ ਵਿਟਾਮਿਨ ਹੀ ਹਨ ਅਤੇ ਨਾ ਹੀ ਖਣਿਜ ਪਦਾਰਥ। ਬਲੱਡ ਪ੍ਰੈਸ਼ਰ ਅਤੇ ਦਿਲ ਨਾਲ ਸਬੰਧਤ ਕਈ ਬੀਮਾਰੀਆਂ ਸਿਰਫ ਘਿਉ ਦੀ ਮੇਹਰਬਾਨੀ ਕਰਕੇ ਹੀ ਹੁੰਦੀਆਂ ਹਨ। ਇਹ ਸਾਡੀਆਂ ਖੂਨ ਦੀਆਂ ਨਾੜੀਆਂ ਵਿਚ ਜੰਮ ਕੇ ਬੀਮਾਰੀਆਂ ਲਾਉਂਦਾ ਹੈ। ਇਸੇ ਤਰ੍ਹਾਂ ਹੀ ਖੰਡ ਵੀ ਅਤੇ ਖਾਸ ਕਰਕੇ ਚਿੱਟੀ ਖੰਡ 100 ਪ੍ਰਤੀਸ਼ਤ ਕਾਰਬੋਹਾਈਡਰੇਟ ਹੈ। ਇਸ ਚਿੱਟੀ ਖੰਡ ਵਿਚ ਖਣਿਜ ਪਦਾਰਥਾਂ ਦੀ ਘਾਟ ਹੁੰਦੀ ਹੈ ਜਦੋਂ ਕਿ ਗੁੜ ਵਿਚ ਇਹ ਮੌਜੂਦ ਹੁੰਦੇ ਹਨ। ਚਿੱਟੀ ਖੰਡ ਦੀ ਵਰਤੋਂ ਦੇਸੀ ਘਿਉ ਵਾਂਗ ਜ਼ਹਿਰ ਬਰਾਬਰ ਹੈ। ਸਾਡੀਆਂ ਦੇਸੀ ਮਠਿਆਈਆਂ ਘਿਓ ਅਤੇ ਖੰਡ ਦਾ ਸੰਘਣਾਂ ਮਿਲਾਪ ਹਨ ਅਤੇ ਇਸੇ ਕਰਕੇ ਇਹ ਬਹੁਤ ਨੁਕਸਾਨਦੇਹ ਹਨ।

ਗੱਲ ਰੋਜ਼ ਖਾਣ ਵਾਲੇ ਆਟੇ ਦੀ ਲੈ ਲਓ। ਅਸੀਂ ਆਟੇ ਨੂੰ ਛਾਣ ਕੇ ਬੂਰਾ ਬਾਹਰ ਸਿੱਟ ਦਿੰਦੇ ਹਾਂ। ਇਹ ਸਾਡੀ ਮੂਰਖਤਾ ਦੀ ਨਿਸ਼ਾਨੀ ਹੈ। ਬੂਰੇ ਵਾਲੇ ਅਣਛਾਣੇ ਆਟੇ ਵਿਚ ਖਣਿਜ ਪਦਾਰਥ ਵੀ ਹੁੰਦੇ ਹਨ ਅਤੇ ਰੇਸ਼ੇ ਵੀ ਜੋ ਕਿ ਸਾਨੂੰ ਕਈ ਬੀਮਾਰੀਆਂ ਤੋਂ ਬਚਾਉਂਦੇ ਹਨ, ਨੂੰ ਅਸੀਂ ਬਾਹਰ ਵਗਾਹ ਮਾਰਦੇ ਹਾਂ। ਚਿੱਟਾ ਆਟਾ ਵੀ ਚਿੱਟੀ ਖੰਡ ਵਾਂਗ ਨੁਕਸਾਨਦੇਹ ਹੈ।

ਕੱਚੀਆਂ ਸਬਜ਼ੀਆਂ ਅਤੇ ਫਲ ਸਾਡੇ ਲਈ ਲਾਹੇਵੰਦ ਹਨ ਪਰ ਅਸੀਂ ਸਬਜ਼ੀਆਂ ਨੂੰ ਜ਼ਿਆਦਾ ਰਿੰਨ ਕੇ ਵਿਟਾਮਿਨ ਗੁਆ ਬੈਠਦੇ ਹਾਂ।

ਸਾਡੇ ਸੱਭਿਆਚਾਰ 'ਚ ਮੋਟਾ ਹੋਣਾ ਚੰਗੀ ਸੇਹਤ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ। ਜਦੋਂ ਕਿ ਸੱਚਾਈ ਇਹ ਹੈ ਕਿ ਮੋਟੇ ਆਦਮੀ ਨੂੰ ਸ਼ੂਗਰ, ਬਲੱਡ ਪ੍ਰੈਸ਼ਰ ਅਤੇ ਦਿਲ ਦੀਆਂ ਹੋਰ ਬੀਮਾਰੀਆਂ ਲੱਗਣ ਦੇ ਮੌਕੇ ਜਿਆਦਾ ਹਨ। ਮੋਟੇ ਇਨਸਾਨ ਦੇ ਮਰਨ ਦੇ ਮੌਕੇ ਪਤਲੇ ਇਨਸਾਨ ਨਾਲੋਂ ਕਈ ਗੁਣਾਂ ਵੱਧ ਹਨ। ਮੋਟਾ ਇਨਸਾਨ ਜਿਥੇ ਸ਼ਾਇਦ ਕਈ ਵਾਰ ਸੁਸਤ ਵੀ ਹੋ ਸਕਦਾ ਹੈ ਉਥੇ ਉਹ ਬੇਢੰਗਾ ਵੀ ਲੱਗ ਸਕਦਾ ਹੈ। ਸਾਡੇ ਸੱਭਿਆਚਾਰ ਦੀ ਮਾੜੀ ਗੱਲ ਇਹ ਵੀ ਹੈ ਕਿ ਅਸੀਂ ਚਿੱਟੇ ਆਟੇ, ਚਿੱਟੀ ਖੰਡ ਅਤੇ ਘਿਉ ਨੂੰ ਸਮਾਜਿਕ ਰੁਤਬੇ ਅਤੇ ਅਮੀਰੀ ਨਾਲ ਜੋੜ ਲੈਂਦੇ ਹਾਂ। ਇਹ ਗੱਲ ਮਾਸ ਖਾਣ ਅਤੇ ਫੁਲ ਫੈਟ ਦੁੱਧ ਪੀਣ ਨਾਲ ਵੀ ਸਬੰਧਤ ਹੈ। ਟਿਨ ਫੂਡ ਅਤੇ ਫਰੋਜ਼ਿਨ ਫੂਡ ਵੀ ਇਨ੍ਹਾਂ ਚੰਗਾ ਨਹੀਂ ਹੈ। ਟ੍ਰਾਈਐਂਗਲ ਹੈਲਥ ਐਂਡ ਸੇਫਟੀ ਬਰਮਿੰਘਮ ਦੇ ਅਵਤਾਰ (ਤਾਰੀ) ਅਟਵਾਲ ਨੇ ਭੋਜਨ ਸਬੰਧੀ ਪਰਚਾ ਤਿਆਰ ਕੀਤਾ ਹੈ ਜੋ ਮੈਂ ਪਾਠਕਾਂ ਨਾਲ ਸਾਂਝਾ ਕਰਨਾ ਚਾਹੁੰਦਾ ਹਾਂ।

**ਅਯੋਗ ਭੋਜਨ ਕਿਸ ਨੂੰ ਆਖਿਆਂ ਜਾਂਦਾ ਹੈ?**

ਅਯੋਗ ਭੋਜਨ ਆਮ ਤੌਰ ਤੇ ਉਸ ਨੂੰ ਆਖਿਆ ਜਾਂਦਾ ਹੈ ਜਿਸ ਦੇ ਖਾਣ ਨਾਲ ਕੋਈ ਮਾਰੂ (ਬਿਮਾਰੀ) ਅਸਰ ਹੋ ਜਾਵੇ। ਇਹ ਚਾਹੇ ਖੁਰਾਕ ਖਾਣ ਜਾਂ ਕੁਝ ਪੀਣ ਨਾਲ ਹੋਇਆ ਹੋਵੇ। ਦੂਸ਼ਿਤ (ਅਯੋਗ) ਖੁਰਾਕ ਦੋ ਤਰ੍ਹਾਂ ਦੀ ਹੈ।

* ਦੂਸ਼ਿਤ (ਨੁਕਸਾਨਦੇਹ) ਭੋਜਨ ਰੋਗਾਣੂ ਜੀਵ (ਬੈਕਟੀਰੀਆ) ਰਾਹੀਂ ਹੁੰਦੀ ਹੈ। ਇਨ੍ਹਾਂ ਨੂੰ ਆਮ ਤੌਰ ਤੇ ਜਰਾਸੀਮ ਆਖਿਆ ਜਾਂਦਾ ਹੈ। ਪਰ ਉੱਲ੍ਹੀ (ਫੰਗਾਈ) ਤੇ ਵਾਇਰਸ (ਵਿਸ਼ਾਣੂ) ਜਾਂ ਇਨ੍ਹਾਂ ਤੋਂ ਪੈਦਾ ਹੋਈ ਜ਼ਹਿਰ ਵੀ ਕਾਰਨ ਹੋ ਸਕਦੇ ਹਨ।
* ਰਸਾਇਣਿਕ ਵਸਤੂਆਂ ਰਾਹੀਂ ਵੀ ਭੋਜਨ ਦੂਸ਼ਿਤ ਹੋ ਸਕਦਾ ਹੈ। ਜਿਵੇਂ ਜ਼ਹਿਰੀਲੇ ਪੌਦੇ, ਧਾਤਾਂ (ਸਿੱਕਾ) ਅਤੇ ਖਾਦ ਆਦਿ।

ਅਸ਼ੁੱਧ ਖੁਰਾਕ ਖਾਣ ਨਾਲ ਕਈ ਤਰ੍ਹਾਂ ਦੀਆਂ ਤਕਲੀਫਾਂ ਹੋ ਸਕਦੀਆਂ ਹਨ। ਪਰ ਖਾਸ ਕਰਕੇ ਬੱਚੇ, ਬੁੱਢੇ ਜਾਂ ਜਿਨ੍ਹਾਂ ਦਾ ਆਪਣਾ ਬਚਾਉ ਸਿਸਟਮ ਕਮਜੋਰ ਹੋਵੇ। ਵਿਸ਼ੇਸ਼ ਕਿਸਮ ਦਾ ਦੂਸ਼ਿਤ ਭੋਜਨ ਬਹੁਤ ਜ਼ਿਆਦਾ ਨੁਕਸਾਨਦੇਹ ਹੋ ਸਕਦਾ ਹੈ।

**ਜੀਵਾਣੂ ਰਾਂਹੀ ਦੂਸ਼ਿਤ ਖ਼ੁਰਾਕ (ਅਸ਼ੁਧ)**

ਇਹ ਬਹੁਤ ਹੀ ਛੋਟੇ (ਸੂਖਮ) ਜੀਵ ਸਾਡੇ ਇਰਦ-ਗਿਰਦ ਭਾਵ ਸਾਰੇ ਵਾਤਾਵਰਣ 'ਚ ਹਨ। ਇਨ੍ਹਾਂ ਨੂੰ ਖੁਰਦਬੀਨ ਨਾਲ ਹੀ ਦੇਖਿਆ ਜਾ ਸਕਦਾ ਹੈ। ਇਨ੍ਹਾਂ ਵਿੱਚੋਂ ਬਹੁਤ ਸਾਰੇ ਸਾਡੇ ਫਾਇਦੇ ਲਈ ਹਨ। ਜਿਵੇਂ ਦਹੀਂ ਜਾਂ ਬੀਅਰ ਇਨ੍ਹਾਂ ਕਰਕੇ ਤਿਆਰ ਹੁੰਦੀ ਹੈ। ਪਰ ਕੁੱਝ ਕੁ ਹੀ ਹਨ ਜਿਹੜੇ ਸਾਡੀ ਖੁਰਾਕ 'ਚ ਮਾਰੂ ਅਸਰ ਪੈਦਾ ਕਰਦੇ ਹਨ। ਦੋ ਮਾਰੂ ਅਸਰ ਇਹ ਹਨ:

**ਮਲੀਨ (ਛੂਤ) ਭੋਜਨ**

ਰੋਗਾਣੂ (ਰੋਗ ਪੈਦਾ ਕਰਨ ਵਾਲੇ ਜਰਾਸੀਮ) ਨਾਲ ਮਲੀਨਤ ਭੋਜਨ ਖਾਣ ਕਰਕੇ ਸਾਡੇ ਪੇਟ ਦੀਆਂ ਆਂਦਰਾਂ (ਅੰਤੜੀਆਂ) ਤੇ ਮਾਰੂ ਅਸਰ ਪੈਂਦਾ ਹੈ। ਰੋਗਾਣੂ ਸਾਡੇ ਟਿਸ਼ੂ (ਜਾਲ) ਤੇ ਧਾਵਾ (ਵਿਘਨ) ਕਰ ਦੇਂਦੇ ਹਨ ਅਤੇ ਜ਼ਹਿਰ ਛੱਡਦੇ ਹਨ। ਅਸੀਂ ਬਿਮਾਰ ਹੋ ਜਾਂਦੇ ਹਾਂ ਭਾਵ ਫੂਡ ਪੌਆਇਜਨ ਦੀਆਂ ਨਿਸ਼ਾਨੀਆਂ ਪੈਦਾ ਹੋ ਜਾਂਦੀਆ ਹਨ। ਇਹ ਮਾਰੂ ਅਸਰ (ਫੂਡ ਪੋਆਇਜਨ) ਤਾਂ ਹੀ ਹੁੰਦੇ ਹਨ ਜੇ ਭੋਜਨ ਨੂੰ ਚੰਗੀ ਤਰ੍ਹਾਂ ਢੁੱਕਵੇਂ ਤਾਪਮਾਨ (ਅੱਗ) ਨਾਲ ਨਾ ਪਕਾਇਆ ਜਾਵੇ ਜਾਂ ਢੁੱਕਵੇ (ਠੀਕ) ਤਾਪਮਾਨ (ਠੰਡਾ ਜਾਂ ਗਰਮ) 'ਚ ਸਾਂਭ ਕੇ ਨਾ ਰੱਖਿਆ ਜਾਵੇ।

**ਰੋਗਾਣੂਆਂ ਦੇ ਜਹਿਰ ਵਾਲਾ ਭੋਜਨ (ਨਸ਼ੀਲੀ-ਖ਼ੁਰਾਕ)**

ਇਹ ਮਾਰੂ ਅਸਰ ਉਸ ਦੂਸ਼ਿਤ (ਪਲੀਤ) ਭੋਜਨ ਖਾਣ ਨਾਲ ਹੁੰਦਾ ਹੈ ਜਿਹੜਾ ਕਿ ਪਹਿਲਾਂ ਰੋਗਾਣੂਆਂ ਨਾਲ ਹਾਨੀਕਾਰਕ ਬਣਿਆ ਹੋਵੇ। ਇਸ ਤਰ੍ਹਾਂ ਦੇ ਜ਼ਹਿਰੀਲੇ ਭੋਜਨ 'ਚ ਰੋਗਾਣੂਆਂ ਦੀ ਭਰਮਾਰ ਹੋਣ ਕਰਕੇ ਇਨ੍ਹਾਂ ਰਾਹੀਂ ਜ਼ਹਿਰ ਪੈਦਾ ਕੀਤੀ ਹੁੰਦੀ ਹੈ। ਸੋ ਇਹ ਜ਼ਰੂਰੀ ਨਹੀਂ ਕਿ ਮਾਰੂ ਅਸਰ ਲਈ ਰੋਗਾਣੂ ਜੀਵਤ ਹੋਣ। ਇਹ ਪੈਦਾ ਕੀਤੀ ਹੋਈ ਜ਼ਹਿਰ ਆਮ ਤੌਰ ਤੇ ਪਕਾਉਣ ਰਿੰਨਣ ਨਾਲ ਨਸ਼ਟ ਨਹੀਂ ਹੁੰਦੀ। ਭੋਜਨ ਦਾ ਜ਼ਹਿਰ ਨਾਲ ਪਲੀਤ(ਦੂਸ਼ਿਤ) ਹੋਣ ਦਾ ਮੁੱਢਲਾ ਕਾਰਨ ਇਹ ਹੋ ਸਕਦਾ ਹੈ ਜੇ ਖਾਣੇ ਨੂੰ ਪੂਰੀ ਤਰ੍ਹਾਂ ਰਿਨ੍ਹਿਆ ਨਾ ਗਿਆ ਹੋਵੇ।

ਖਾਣਾ ਚਾਹੇ ਰੋਗਾਣੂਆਂ ਦੇ ਹੋਣ ਕਰਕੇ ਹਾਨੀਕਾਰਕ (ਅਯੋਗ) ਬਣਿਆ ਹੋਵੇ, ਚਾਹੇ ਇਨ੍ਹਾਂ ਤੋਂ ਪੈਦਾ ਕੀਤੀ ਜ਼ਹਿਰ ਨਾਲ, ਪਰ ਦੋਹਾਂ ਨਾਲ ਹੋਈਆਂ ਬਿਮਾਰੀਆਂ ਦੀਆਂ ਨਿਸ਼ਾਨੀਆਂ ਤਕਰੀਬਨ ਇਕੋ ਜੇਹੀਆਂ ਹੀ ਹਨ। ਜਿਵੇਂ ਢਿੱਡ ਪੀੜ, ਉੱਲਟੀਆਂ, ਟੱਟੀਆਂ ਅਤੇ ਬਿਮਾਰ

(ਬਾਕੀ ਸਫਾ 21 'ਤੇ )





# ਸਾਧ ਤੇ ਨੇਤਾ ਦੋਨੋਂ ਵਪਾਰੀ ; ਲੁੱਟ ਹੋ ਰਹੀ ਜਨਤਾ ਵਿਚਾਰੀ

*ਰਾਮ ਸਵਰਨ ਸਿੰਘ*

*ਆਪਣੇ ਜੀਵਨ ਵਿੱਚ ਵਿਚਰਨ ਦੇ ਨਾਲ ਨਾਲ ਮਾਨਸਿਕ ਰੋਗੀਆਂ ਨੂੰ ਵੇਖਣ, ਰੱਹਸਮਈ/ਗੈਰਵਿਗਿਆਨਕ ਘਟਨਾਵਾਂ ਦੀ ਪੜਤਾਲ ਕਰਨ, ਤਰਕਸ਼ੀਲ ਪ੍ਰੋਗਰਾਮ ਕਰਵਾਉਣ, ਦੰਭੀਆਂ ਦੇ ਪਰਦੇਫਾਸ਼ ਕਰਨ ਆਦਿ ਅਨੇਕਾਂ ਕੰਮਾਂ ਤੋਂ ਇਲਾਵਾ ਜਥੇਬੰਦਕ ਕਾਰਜ ਵੀ ਸਰਗਰਮੀ ਨਾਲ ਕਰਨੇ ਪੈਂਦੇ ਹਨ। ਲਹਿਰ ਦੇ ਪਿਛਲੇ ਡੇਢ ਦਹਾਕੇ ਦੇ ਸਫਰ ਦੌਰਾਨ ਕਿਹੜੇ ਦੌਰ ਵਿੱਚੋਂ ਗੁਜ਼ਰਨਾ ਪਿਆ, ਕੀ ਕੀ ਤਲਖ ਤਜਰਬੇ ਹੋਏ, ਸਮੇਂ ਸਮੇਂ ਤੇ ਔਕੜਾਂ ਦੀਆਂ ਮੁਸ਼ਕਲ ਘਾਟੀਆਂ ਕਿਵੇਂ ਪਾਰ ਕੀਤੀਆਂ ਅਜਿਹੇ ਤਜਰਬਿਆਂ ਤੇ ਆਧਾਰਿਤ ਇੱਕ ਲੇਖ ਲੜੀ ਆਰੰਭ ਕਰ ਰਹੇ ਹਾਂ। ਇਹ ਕਾਲਮ ਪਾਠਕਾਂ ਦੀ ਦਿਲਚਸਪੀ ਲਈ, ਤਜਰਬਿਆਂ ਤੇ ਆਈਆਂ ਔਕੜਾਂ ਤੋਂ ਸਿੱਖਣ ਲਈ ਤੇ ਵਿਕਾਸ ਦੇ ਕਾਰਜ ਨੂੰ ਪੱਕੇ ਪੈਰੀਂ ਤੋਰਨ ਲਈ ਸ਼ੁਰੂ ਕੀਤਾ ਜਾ ਰਿਹਾ ਹੈ ਇਸ ਆਸ ਨਾਲ ਕਿ ਪਾਠਕ ਇਸਨੂੰ 'ਜੀ ਆਇਆ' ਕਹਿਣਗੇ। ਤਰਕਸ਼ੀਲ ਲਹਿਰ ਨਾਲ ਨੇੜਿਓਂ ਜੁੜੇ ਆਗੂ ਇਸ ਕਾਲਮ ਲਈ ਆਪਣੇ ਤਜਰਬੇ ਲਿਖ ਕੇ ਭੇਜ ਸਕਦੇ ਹਨ - ਸੰਪਾਦਕ*

ਅਖੌਤੀ ਸਾਧ-ਸਿਆਣਿਆਂ ਤੇ ਸਿਆਸਤਦਾਨਾਂ ਦੀ ਯਾਰੀ ਨੂੰ ਭਲਾ ਕੌਣ ਨਹੀਂ ਜਾਣਦਾ। ਪਿੰਡ ਦੇ ਡੇਰੇ ਅਤੇ ਪਿੰਡ ਦੇ ਸਰਪੰਚ ਤੋਂ ਸ਼ੁਰੂ ਹੋਕੇ ਦੇਸ਼ ਦੇ ਪ੍ਰਧਾਨ ਮੰਤਰੀ ਤੱਕ ਇਹਨਾਂ ਦੇ ਰਿਸ਼ਤੇ ਦੀ ਗੰਢ ਦਿਨੋ ਦਿਨ ਪੀਢੀ ਹੁੰਦੀ ਜਾ ਰਹੀ ਹੈ। ਹਰ ਚੇਤਨ ਆਦਮੀ ਜਾਣਦਾ ਹੈ ਕਿ ਦੋਹਾਂ ਦੇ ਆਪੋ ਆਪਣੇ ਮਤਲਬ ਹਨ। ਸਾਧਾਂ ਨੂੰ ਸੁਰੱਖਿਆ ਦੀ ਲੋੜ ਹੈ ਤੇ ਸਿਆਸੀ ਲੀਡਰਾਂ ਨੂੰ ਵੋਟਾਂ ਦੀ, ਇਹਨਾਂ ਲਈ ਜਨਤਾ ਚਾਹੇ ਢੱਠੇ ਖੂਹ 'ਚ ਪਵੇ ਪਰ ਇਹਨਾਂ ਦਾ ਸੁਆਰਥ ਪੂਰਾ ਹੋਣਾ ਚਾਹੀਦਾ ਹੈ। ਸੂਝਵਾਨ ਪਾਠਕਾਂ ਲਈ ਇਹ ਅਕਾਊ ਵਿਸ਼ਾ ਹੋ ਸਕਦਾ ਹੈ ਪਰ ਮੈਂ ਤਰਕਸ਼ੀਲ ਲਹਿਰ ਨਾਲ ਵਿਚਰਦਿਆਂ ਤੁਹਾਡੇ ਨਾਲ ਇਸ ਵਿਸ਼ੇ ਸਬੰਧੀ ਇੱਕ ਅਜਿਹਾ ਤਜਰਬਾ ਸਾਂਝਾ ਕਰਨ ਜਾ ਰਿਹਾ ਹਾਂ ਜਿਸਦੇ ਕਈ ਪੱਖ ਸਾਡੇ ਲਈ ਵਿਚਾਰਨਯੋਗ ਹਨ। ਨਾਲ ਹੀ ਇਸ ਰਸਤੇ ਤੇ ਚਲਦਿਆਂ ਉਹਨਾ ਔਕੜਾਂ ਦਾ ਵੀ ਜ਼ਿਕਰ ਹੈ ਜਿਹਨਾਂ ਦਾ ਸਾਹਮਣਾ ਕਰਨ ਲਈ ਸੈਨੂੰ ਆਪਣੇ ਆਪ ਨੂੰ ਤਿਆਰ ਬਰ ਤਿਆਰ ਰੱਖਣਾ ਚਾਹੀਦਾ ਹੈ।

ਘਟਨਾ ਮਈ 1996 ਦੀ ਹੈ। ਫਾਜ਼ਿਲਕਾ ਤਹਿਸੀਲ ਦੇ ਪਿੰਡ ਬੰਨਾਂਵਾਲਾ ਵਿਖੇ ਕਿਸੇ ਮੁਸਲਮਾਨ ਪੀਰ ਦੀ ਮਜ਼ਾਰ ਤੇ ਇੱਕ ਅਖੌਤੀ ਬਾਬੇ ਨੇ ਆ ਡੇਰਾ ਜਮਾਇਆ। ਉਸਨੇ ਪਿੰਡ ਵਿੱਚੋਂ ਕੁਝ ਵਿਹਲੜ ਤੇ ਨਸ਼ੱਈ ਆਦਮੀ ਆਪਣੇ ਨਾਲ ਰਲਾਏ ਤੇ ਇਸ ਗੱਲ ਦਾ ਪ੍ਰਚਾਰ ਸ਼ੁਰੂ ਕਰਵਾ ਦਿੱਤਾ ਕਿ ਉਹ ਪੀਰ ਦੀ ਸ਼ਕਤੀ ਨਾਲ ਨਾਮੁਰਾਦ ਬਿਮਾਰੀਆਂ ਦਾ ਇਲਾਜ ਕਰਦਾ ਹੈ। ਇਸ ਬਾਰੇ ਉਸਨੇ ਇੱਕ ਪੈਂਫਲਿਟ ਵੀ ਛਾਪ ਕੇ ਵੰਡਿਆ ਜਿਸ ਵਿੱਚ ਪੋਲੀਓ, ਕੈਂਸਰ ਆਦਿ ਬਿਮਾਰੀਆਂ ਦਾ ਬਿਨਾਂ ਦਵਾਈ ਤੋਂ ਇਲਾਜ ਕਰਨ ਦਾ ਦਾਅਵਾ ਕੀਤਾ ਗਿਆ ਸੀ। ਦਿਨਾਂ ਵਿਚ ਹੀ ਉਸਦੇ ਇਲਾਜ ਦੀ ਧੁੰਮ ਪੈ ਗਈ। ਦੂਰ ਦੂਰ ਤੋਂ ਪੋਲੀਓ ਦੇ ਮਰੀਜ਼ ਬਾਬੇ ਕੋਲ ਆਉਣ ਲੱਗੇ। ਲਾਈਲੱਗ ਲੋਕਾਂ ਦੀ ਭੀੜ ਦਿਨੋ ਦਿਨ ਵਧਦੀ ਗਈ। ਉਥੇ ਸਪੈਸ਼ਲ ਮਿੰਨੀ ਬੱਸਾਂ, ਟਰੱਕ ਆਦਿ ਆਉਣ ਲੱਗ ਪਏ। ਅਸੀਂ ਆਪਣੀ ਇਕਾਈ ਦੀ ਮੀਟਿੰਗ ਕਰਕੇ ਉੱਥੇ ਜਾਣ ਦਾ ਫੈਸਲਾ ਕੀਤਾ। ਸਾਡੀ ਮੱਦਦ ਲਈ ਅਬੋਹਰ ਤੋਂ ਡਾ. ਮਲਕੀਤ ਨਥਾਣਾ ਤੇ ਗਣਪਤ ਰਾਮ ਹੋਰੀਂ ਵੀ ਆ ਗਏ। ਜਦ ਅਸੀਂ ਪਿੰਡ ਬੰਨਾਂਵਾਲੀ ਪੀਰ ਦੀ ਮਜ਼ਾਰ ਤੇ ਪਹੁੰਚੇ ਤਾਂ ਬਾਬੇ ਕੋਲ ਪਹੁੰਚਣ ਤੋਂ ਪਹਿਲਾਂ ਹੀ ਉਸਦੇ ਪਾਲੇ ਲੱਠਮਾਰ ਆਦਮੀ ਸਾਡੇ ਨਾਲ ਲੜ੍ਹਨ ਲਈ ਆ ਗਏ। ਇਸ ਮੌਕੇ ਸਾਡੇ ਨਾਲ ਪਿੰਡ ਦਾ ਨੰਬਰਦਾਰ ਤੇ ਅਗਾਂਹਵਧੂ ਸੋਚ ਵਾਲੇ ਪਿੰਡ ਦੇ ਆਦਮੀ ਵੀ ਸਨ। ਲੜਾਈ ਨਾ ਟਲਦੀ ਵੇਖ ਕੇ ਅਸੀਂ ਵਾਪਸ ਆ ਗਏ। ਤੁਰੰਤ ਮੀਟਿੰਗ ਕਰਕੇ ਨੇੜਲੀ ਪੁਲੀਸ ਚੌਂਕੀ ਅਰਨੀਵਾਲਾ ਸ਼ੇਖ ਸ਼ੁਭਾਨ ਪਹੁੰਚੇ। ਫਿਰ ਪੁਲੀਸ ਨੂੰ ਨਾਲ ਲੈ ਕੇ ਅਖੌਤੀ ਬਾਬੇ ਦੇ ਡੇਰੇ ਤੇ ਗਏ। ਇਸ ਵਾਰ ਉਸਨੂੰ ਸਾਡੇ ਨਾਲ ਗੱਲ ਕਰਨ ਲਈ ਮਜਬੂਰ ਹੋਣਾ ਗਿਆ। ਉਸਨੂੰ ਸਾਡੇ ਵੱਲੋਂ ਕੀਤੇ ਗਏ ਸੁਆਲਾਂ ਦਾ ਜੁਆਬ ਤਾਂ ਨਾ ਆਇਆ ਪਰ ਉਸਨੇ ਹਾਰ ਨਾ ਮੰਨੀ। ਬਾਰੇ ਦੇ ਪਾਖੰਡ ਤੇ ਘਟਨਾ ਸਬੰਧੀ ਅਸੀਂ ਅਖਬਾਰਾਂ 'ਚ ਖ਼ਬਰਾਂ ਲਵਾਈਆਂ। ਇਸ ਸਬੰਧੀ ਜਦ ਕ੍ਰਿਸ਼ਨ ਬਰਗਾੜੀ ਨਾਲ ਗੱਲ ਹੋਈ ਤਾਂ ਉਹਨਾਂ ਦੱਸਿਆ ਕਿ ਉਹ ਇਸੇ ਬਾਬੇ ਤੋਂ ਘੋਲੀਆ ਖੁਰਦ ਦੇ ਇੱਕ ਨੌਜਵਾਨ ਕਲੱਬ ਦੀ ਸ਼ਿਕਾਇਤ ਤੇ ਕੈਂਸਰ ਦੇ ਇਲਾਜ ਲਈ ਬਟੋਰੇ 15,600 ਰੁਪਏ ਵਾਪਸ ਕਰਵਾ ਚੁੱਕੇ ਹਨ। ਉਸਦਾ ਮੁਆਫੀਨਾਮਾ ਵੀ ਕਲੱਬ ਪਾਸ ਹੈ।

ਮੈਂ ਘੋਲੀਆ ਖੁਰਦ ਮੋਗਾ ਜਾ ਕੇ ਕਲੱਬ ਦੇ ਆਗੂਆਂ ਨੂੰ ਮਿਲਿਆ। ਮਾਸਟਰ ਹਰਕੀਕ ਸਿੰਘ ਤੋਂ ਅਖੌਤੀ ਬਾਬੇ ਵੱਲੋਂ ਲਿਖ ਕੇ ਦਿੱਤਾ ਮੁਆਫੀਨਾਮਾ ਹਾਸਲ ਕੀਤਾ। ਇਹ ਬਾਬਾ ਪੱਤੋ ਹੀਰਾ ਸਿੰਘ ਪਿੰਡ ਦਾ ਵਾਸੀ ਸੀ। ਉਸਨੇ ਘੋਲੀਆ ਖੁਰਦ ਦੇ ਕੁਲਵੰਤ ਸਿੰਘ ਦੀ ਕੈਂਸਰ ਤੋਂ ਪੀੜਿਤ ਮਾਂ ਦੇ ਇਲਾਜ ਲਈ 15,600 ਰੁਪਏ ਠੱਗੇ ਸਨ। ਔਰਤ ਦੀ ਮੌਤ ਉਪਰੰਤ ਕਲੱਬ ਦੀ ਪਹਿਲ ਕਦਮੀ ਤੇ ਪੂਰਨ ਸਿੰਘ ਨਾਂ ਦੇ ਇਸ ਦੰਭੀ ਬਾਬੇ ਨੇ ਤਰਕਸ਼ੀਲ ਆਗੂਆਂ ਦੀ ਹਾਜ਼ਰੀ ਵਿੱਚ ਮੁਆਫੀ ਮੰਗੀ, ਪੈਸੇ ਵਾਪਸ ਕੀਤੇ ਤੇ ਅੱਗੇ ਤੋਂ ਅਜਿਹਾ ਧੰਦਾ ਕਰਨ ਤੋਂ ਤੋਬਾ ਕੀਤੀ। ਬਾਬੇ ਖ਼ਿਲਾਫ ਸਬੂਤ ਮਿਲਣ ਤੇ ਅਸੀਂ ਮੀਟਿੰਗ ਕਰਕੇ ਪੁਲੀਸ ਦੀ ਸਹਾਇਤਾ ਲੈਣ ਦੀ ਸਕੀਮ ਬਣਾਈ। 3 ਜੂਨ 1996 ਨੂੰ ਮੈਂ, ਇਕਾਈ ਪ੍ਰਧਾਨ ਗੁਰਤੇਜ ਸਿੰਘ ਤੇ ਮੰਡੀ ਲੱਖੇਵਾਲੀ ਦੇ ਨੌਜਵਾਨ ਆਗੂ ਗੁਰਿੰਦਰ ਅਰੋੜਾ ਨੇ ਫਾਜ਼ਿਲਕਾ ਪਹੁੰਚ ਕੇ ਡੀ.ਐਸ.ਪੀ. ਕੋਲ ਸ਼ਿਕਾਇਤ ਕੀਤੀ। ਉਹਨਾਂ ਸਾਡੀ ਗੱਲਬਾਤ ਧਿਆਨ ਨਾਲ ਸੁਣੀ ਤੇ ਇੰਸਪੈਕਟਰ ਦੀ ਡਿਊਟੀ ਲਗਾ ਦਿੱਤੀ। ਉਸੇ ਦਿਨ ਪਿੰਡ ਬੰਨਾਂਵਾਲਾ ਨੇੜਲੇ ਗੁਰਦੁਆਰੇ ਦੇ ਮੁਖੀ ਨੇ ਵੀ ਉੱਥੇ ਹੀ ਅਖੌਤੀ ਬਾਬੇ ਦੀ ਸ਼ਿਕਾਇਤ ਜਾ ਕੀਤੀ। ਸਦਰ ਦੇ ਇੰਸਪੈਕਟਰ ਨੇ ਪੁਲੀਸ ਦੀ ਇੱਕ ਟੋਲੀ ਨੂੰ ਬਾਬਾ ਪੂਰਨ ਸਿੰਘ ਨੂੰ ਫੜ੍ਹਕੇ ਲਿਆਉਣ ਲਈ ਭੇਜਿਆ। ਲਗਭਗ ਦੋ ਘੰਟਿਆਂ ਬਾਅਦ ਪੁਲੀਸ ਨਾਲ ਬਾਬਾ ਆਪਣੇ ਸ਼ਰਧਾਲੂਆਂ ਸਮੇਤ ਆਪਣੀ ਜੀਪ ਵਿੱਚ ਸਵਾਰ ਹੋ ਕੇ ਆਇਆ। ਇੰਸਪੈਕਟਰ ਨੇ ਉਸਨੂੰ ਇੱਕਲੇ ਨੂੰ ਅੰਦਰ ਬੁਲਇਆ। ਅਸੀਂ ਪਹਿਲਾਂ ਹੀ ਅੰਦਰ ਬੈਠੇ ਸਾਂ। ਸਾਨੂੰ ਵੇਖ ਕੇ ਉਸਨੂੰ ਸਾਰੀ ਗੱਲ ਸਮਝ ਆ ਗਈ।

ਇੰਸਪੈਕਟਰ ਨੇ ਉਸਨੂੰ ਗੁੱਸੇ ਨਾਲ ਪੁੱਛਿਆ, "ਬਾਬਾ ਪੂਰਨ ਸਿੰਘ ਤੂੰ ਹੀ ਆਂ ਓਏ ?" "ਹਾਂ ਜੀ ਮੈਂ ਹੀ ਹਾਂ" ਉਸਨੇ ਹੱਥ ਜੋੜ ਕੇ ਆਖਿਆ।

"ਸਾਲਿਆ ਟੌਹਰ ਇਉਂ ਕੱਢੀ ਆ ਜਿਵੇਂ ਫਰੀਦਕੋਟ ਦਾ ਰਾਜਾ ਹੁੰਨੈ। ਤੈਨੂੰ ਠੱਗੀਆਂ ਮਾਰਨ ਨੂੰ ਸਾਡਾ ਇਲਾਕਾ ਹੀ ਲੱਭਿਐ।" ਇੰਸਪੈਕਟਰ ਫਿਰ ਕੜਕਿਆ। ਅਖੌਤੀ ਬਾਬਾ ਨੀਵੀਂ ਪਾਈ ਚੁੱਪ ਚਾਪ ਸਾਹਮਣੇ ਖੜਾ ਸੀ। ਇੰਸਪੈਕਟਰ ਨੇ ਪਹਿਲਾਂ ਉਸਤੋਂ ਖਾਲੀ ਕਾਗਜ਼ ਤੇ ਦਸਤਖਤ ਕਰਵਾ ਕੇ ਘੋਲੀਏ ਖੁਰਦ ਵਾਲੇ ਮੁਆਫੀ ਨਾਮੇ ਨਾਲ ਮਿਲਾਏ। ਪੂਰਨ

ਸਿੰਘ ਪਹਿਲੇ ਦਬਕੇ ਨਾਲ ਹੀ ਇੰਸਪੈਕਟਰ ਸਾਹਵੇਂ ਮੰਨ ਗਿਆ ਕਿ ਉਸਨੇ ਪਹਿਲਾਂ ਵੀ ਕਈ ਠੱਗੀਆਂ ਮਾਰੀਆਂ ਹਨ। ਉਸ ਕੋਲ ਨਾਮੁਰਾਦ ਬਿਮਾਰੀਆਂ ਦਾ ਇਲਾਜ ਕਰਨ ਦੀ ਕੋਈ ਗੈਬੀ ਸ਼ਕਤੀ ਨਹੀਂ। ਫਿਰ ਉਹ ਸਾਡੀਆਂ ਮਿੰਨਤਾਂ ਕਰਨ ਲੱਗਾ ਕਿ ਉਹ ਫੌਜੀ ਆਦਮੀ ਹੈ ਉਸਨੂੰ ਚਾਰ ਪੈਸੇ ਕਮਾ ਲੈਣ ਦਿਉ। ਇੰਸਪੈਕਟਰ ਨੇ ਉਸਨੂੰ ਆਖਿਆ ਕਿ ਜੇਕਰ ਉਹ ਸਾਡੀ ਗੱਲ ਮੰਨ ਲਵੇਗਾ ਤਾਂ ਠੀਕ ਹੈ ਨਹੀਂ ਤਾਂ ਉਹ ਉਸਨੂੰ ਧੋਖਾਧੜੀ ਦੇ ਕੇਸ ਵਿੱਚ ਅੰਦਰ ਕਰ ਦੇਵੇਗਾ। ਅਖੌਤੀ ਬਾਬੇ ਨੇ ਸਾਨੂੰ ਫਿਰ ਮੁਆਫੀਨਾਮਾ ਲਿਖ ਕੇ ਦਿੱਤਾ ਤੇ ਰਾਤੋ ਰਾਤ ਪਿੰਡ ਬੰਨਾਂਵਾਲਾ ਛੱਡ ਕੇ ਜਾਣ ਦਾ ਵਾਅਦਾ ਕੀਤਾ। ਜਦ ਅਸੀਂ ਬਾਹਰ ਆਏ ਤਾਂ ਉਸਦੇ ਸ਼ਰਧਾਲੂ ਥਾਣੇ ਵਿੱਚ ਵੱਡੀ ਗਿਣਤੀ 'ਚ ਇੱਕਤਰ ਹੋ ਚੁੱਕੇ ਸਨ। ਅਸੀਂ ਗਿਣਤੀ ਵਿੱਚ ਤਿੰਨ ਜਣੇ ਹੀ ਸਾਂ। ਜਿਵੇਂ ਕਿਵੇਂ ਰਾਤ ਨੂੰ ਪਿੰਡ ਵਾਪਸ ਆਏ। ਇਸ ਘਟਨਾ ਦੀ ਇਲਾਕੇ ਵਿੱਚ ਖੂਬ ਚਰਚਾ ਹੋਈ। ਅਖੌਤੀ ਬਾਬੇ ਦਾ ਲੁੱਟ ਦਾ ਅੱਡਾ ਬੰਦ ਹੋ ਗਿਆ।

ਸਮਾਜ ਵਿੱਚੋਂ ਅੰਧਵਿਸ਼ਵਾਸਾਂ ਦਾ ਖਾਤਮਾ ਕਰਨ ਦਾ ਦਮ ਭਰਨ ਵਾਲਿਆਂ ਲਈ ਇਹ ਤੱਥ ਚਰਚਾ ਦਾ ਵਿਸ਼ਾ ਬਣਨਾ ਚਾਹੀਦਾ ਹੈ ਕਿ ਸਾਨੂੰ ਅਜਿਹੀਆਂ ਕਾਰਵਾਈਆਂ ਕਿਸ ਹੱਦ ਤੱਕ ਕਰਨੀਆਂ ਚਾਹੀਦੀਆਂ ਹਨ। ਅਜਿਹੇ ਕਾਰਜਾਂ ਦਾ ਸਮਾਜ ਲਈ ਰੋਲ ਮਿਥ ਕੇ ਇਸਨੂੰ ਆਪਣੇ ਪ੍ਰਚਾਰ ਦਾ ਇੱਕ ਅੰਗ ਬਣਾਉਣਾ ਚਾਹੀਦਾ ਹੈ। ਦੋ ਵਾਰ ਮੁਆਫ਼ੀਨਾਮਾ ਦੇਣ ਤੋਂ ਬਾਅਦ ਅਖੌਤੀ ਬਾਬਾ ਪੂਰਨ ਸਿੰਘ ਮੁਕਤਸਰ ਜ਼ਿਲੇ ਵਿੱਚ ਸਰਾਏਨਾਗਾ ਨੇੜਲੇ ਪਿੰਡ ਮੋਤਲੇਵਾਲਾ ਦੇ ਰਸਤੇ ਵਿੱਚ ਪੀਰ ਦੀ ਸਮਾਧ ਤੇ ਜਾ ਬੈਠਾ। ਉਸਨੇ ਆਪਣਾ ਪੁਰਾਣਾ ਕੰਮ ਮੁੜ ਸ਼ੁਰੂ ਕਰ ਲਿਆ। ਲੋਕਾਂ ਦੀ ਭੀੜ ਉਸ ਪਾਸ ਮੁੜ ਜੁੜਨੀ ਸ਼ੁਰੂ ਹੋ ਗਈ। ਉਸ ਇਲਾਕੇ ਦੇ ਚੇਤਨ ਲੋਕਾਂ ਨੇ ਸਾਡੇ ਕੋਲ ਪਹੁੰਚ ਕੀਤੀ। ਅਸੀਂ ਉਸਦਾ ਪੁਰਾਣਾ ਰਿਕਾਰਡ ਲੈਕੇ ਜਿਲ੍ਹਾ ਪੁਲਿਸ ਨੂੰ ਮੁੜ ਉਸਦੀ ਸ਼ਿਕਾਇਤ ਕੀਤੀ। ਦਿਨ ਮਿੱਥ ਕੇ ਅਸੀਂ ਪੁਲੀਸ ਚੌਂਕੀ ਬਰੀਵਾਲਾ ਜਾ ਪਹੁੰਚੇ। ਸਾਡੇ ਨਾਲ ਅਧਿਆਪਕ ਆਗੂ ਗੁਰਾਂਦਿੱਤਾ ਸਿੰਘ ਭਾਗਸਰ, ਮਹਿੰਦਰ ਸਿੰਘ ਬਰੀਵਾਲਾ, ਟੀ.ਐਸ.ਯੂ. ਆਗੂ ਸੁਖਦੇਵ ਸਿੰਘ ਵੀ ਸਨ। ਪੁਲੀਸ ਨੇ ਬਾਬੇ ਨੂੰ ਚੌਂਕੀ ਲਿਆਂਦਾ। ਸਾਨੂੰ ਵੇਖ ਕੇ ਬਾਬੇ ਦੇ ਖਾਨਿਓਂ ਗਈ। ਉਹ ਸਾਨੂੰ ਦੋ ਜਣਿਆਂ ਨੂੰ ਪਾਸੇ ਲਿਜਾ ਕੇ ਕਹਿਣ ਲੱਗਾ,

"ਦੇਖੋ ਜੀ, ਮੈਂ ਫੌਜੀ ਆਦਮੀ ਆਂ, ਕਿੰਨੇ ਸਾਲ ਪਹਾੜਾਂ ਤੇ ਧੱਕੇ ਖਾਂਦਾ ਰਿਹਾਂ। ਮੈਂ ਤੁਹਾਨੂੰ ਆਪਣੇ ਪੈਰ ਵਿਖਾਵਾਂ? ਥੱਲਿਉਂ ਗਲੇ ਹੋਏ ਨੇ। ਮੇਰੇ ਤੇ ਹੁਣ ਰਹਿਮ ਕਰੋ। ਮੈਨੂੰ ਹੁਣ ਆਰਾਮ ਦੀ ਰੋਟੀ ਖਾ ਲੈਣ ਦਿਉ। ਮੈਂ ਤੁਹਾਡੀ ਹਰ ਗੱਲ ਮੰਨਣ ਨੂੰ ਤਿਆਰ ਹਾਂ।"

ਉਸਦੇ ਕਹਿਣ ਦਾ ਮਤਲਬ ਸਾਡੇ ਨਾਲ ਸੌਦੇਬਾਜ਼ੀ ਕਰਨ ਤੋਂ ਸੀ। ਅਸੀਂ ਉਸਨੂੰ ਆਖਿਆਂ, "ਸਾਡਾ ਤੇਰਾ ਨਾਲ ਕੋਈ ਸਮਝੌਤਾ ਨਹੀਂ, ਆਪਣੀ ਟਿੰਡ ਫਹੁੜੀ ਚੁੱਕ ਤੇ ਤੁਰਦਾ ਬਣ। ਤੇਰੇ ਕੋਲ ਹਰ ਬਿਮਾਰੀ ਦਾ ਸੁਆਹ ਦੀ ਪੁੜੀ ਨਾਲ ਇਲਾਜ ਦੀ ਕੋਈ ਸ਼ਕਤੀ ਹੈ ? ਤੂੰ ਸ਼ਰੇਆਮ ਭੋਲੇ ਭਾਲੇ ਲੋਕਾਂ ਨੂੰ ਬੇਵਕੂਫ ਬਣਾ ਰਿਹਾ ਹੈ। ਜੇਕਰ ਆਰਾਮ ਦੀ ਰੋਟੀ ਖਾਣ ਨੂੰ ਦਿਲ ਕਰਦਾ ਹੈ ਤਾਂ ਆਪਣੀ ਨੇਕ ਕਮਾਈ ਕਰਕੇ ਖਾਹ।"

ਸਾਡਾ ਜਵਾਬ ਸੁਣ ਕੇ ਉਹ ਬਾਹਰਵਾਰ ਆਪਣੇ ਹਮਾਇਤੀ ਸ਼ਰਧਾਲੂਆਂ ਪਾਸ ਆ ਗਿਆ।

ਇੱਥੇ ਆ ਕੇ ਅੱਡਾ ਜਮਾਉਣ ਤੋਂ ਪਹਿਲਾਂ ਉਹ ਮੰਡੀ ਬਰੀਵਾਲਾ ਦੀ ਇੱਕ ਅਨਪੜ੍ਹ ਐਮ.ਸੀ. ਨਾਲ ਗੰਢਤੁਪ ਕਰ ਚੁੱਕਾ ਸੀ। ਉਹ ਰਾਜ ਕਰ ਰਹੀ ਪਾਰਟੀ ਦੀ ਸਮਰਥਕ ਸੀ। ਥਾਣੇ ਵਿੱਚ ਬਾਬੇ ਦੇ ਹਮਾਇਤੀਆਂ ਵਿੱਚ ਉਹ ਐਮ. ਸੀ. ਵੀ ਹਾਜ਼ਰ ਸੀ। ਜਦ ਭਰੇ ਇੱਕਠ ਵਿੱਚ ਅਸੀਂ ਐਸ.ਐਚ.ਓ. ਨੂੰ ਉਸਦਾ ਪੁਰਾਣਾ ਰਿਕਾਰਡ ਦੱਸਿਆ ਤੇ ਉਸ ਵੱਲੋਂ ਦੋ ਵਾਰ ਦਿੱਤੇ ਗਏ ਮੁਆਫੀ ਨਾਮੇ ਵਿਖਾਏ ਤਾਂ ਐਮ.ਸੀ. ਬਾਬੇ ਦੇ ਹੱਕ ਵਿੱਚ ਨਿੱਤਰ ਆਈ।

"ਪਹਿਲਾਂ ਜੋ ਹੋਈ, ਉਹ ਤਾਂ ਨਿਬੜੀ, ਤੁਸੀਂ ਹੁਣ ਦੀ ਗੱਲ ਕਰੋ। ਬਾਬਾ ਜੀ ਤਾਂ ਗਰੀਬਾਂ ਤੇ ਦੁਖੀਆਂ ਦਾ ਭਲਾ ਕਰਦੇ ਆਂ, ਤੁਸੀਂ ਇਹਨਾਂ ਦੇ ਕਿਉਂ ਮਗਰ ਪਏ ਹੋ।"

"ਤੁਹਾਡੇ ਕੋਲ ਇਸ ਗੱਲ ਦਾ ਕੀ ਸਬੂਤ ਐ ਕਿ ਇਹ ਬਿਮਾਰੀਆਂ ਦਾ ਇਲਾਜ ਕਰਦਾ ਹੈ। ਇਸਤੋਂ ਪਹਿਲਾਂ ਸਾਨੂੰ ਇਹ ਦੋ ਵਾਰ ਲਿਖ ਕੇ ਦੇ ਚੁੱਕਾ ਹੈ ਕਿ ਉਸ ਕੋਲ ਬਿਮਾਰੀਆਂ ਦਾ ਇਲਾਜ ਕਰਨ ਦੀ ਕੋਈ ਸ਼ਕਤੀ ਨਹੀਂ ਹੈ। ਇਹ ਤਾਂ ਪਾਖੰਡ ਰਚਕੇ ਲੋਕਾਂ ਨੂੰ ਲੁੱਟਦਾ ਹੈ।" ਮੈਂ ਆਖਿਆ।

" ਉਹ ਤਾਂ ਤੁਸੀਂ ਵਿਚਾਰੇ ਗਰੀਬ ਤੋਂ ਧੱਕੇ ਨਾਲ ਲਿਖਵਾ ਲਿਆ। ਇਲਾਜ ਕਰਨ ਦਾ ਸਬੂਤ ਮੇਰਾ ਛੋਟਾ ਭਰਾ ਹੈ ਜਿਹੜਾ ਕਿਸੇ ਡਾਕਟਰ ਤੋਂ ਠੀਕ ਨਹੀਂ ਹੋਇਆ ਪਰ ਬਾਬੇ ਚਾਰ ਪੁੜੀਆਂ ਨਾਲ ਹੀ ਠੀਕ ਕਰ ਦਿੱਤਾ ਹੈ।" ਐਮ. ਸੀ. ਬੋਲੀ।

"ਜੇਕਰ ਇਹ ਸਾਧ ਸਾਰੀਆਂ ਬਿਮਾਰੀਆਂ ਦਾ ਇਲਾਜ ਸੁਆਹ ਦੀਆਂ ਪੁੜੀਆਂ ਨਾਲ ਹੀ ਕਰ ਦਿੰਦਾ ਹੈ ਤਾਂ ਫਿਰ ਮੰਡੀ ਦੇ ਸਾਰੇ ਡਾਕਟਰਾਂ ਦੀਆਂ ਦੁਕਾਨਾਂ ਬੰਦ ਕਰਵਾ ਦਿੰਦੇ ਹਾਂ। ਸਾਰੇ ਮਰੀਜ਼ਾਂ ਨੂੰ ਪੁੜੀਆਂ ਲੈਣ ਇਹਦੇ ਕੋਲ ਭੇਜ ਦਿਆ ਕਰਾਂਗੇ।" ਸਾਡੇ ਨਾਲ ਬੈਠੇ ਇੱਕ ਹੌਲਦਾਰ ਨੇ ਆਖਿਆ।

" ਮੈਂ ਤਾਂ ਕੁਝ ਨਹੀਂ ਕਰਦਾ ਸੀ, ਇਹ ਤਾਂ ਪੀਰ ਦੀ ਸਮਾਧ ਦੀ ਸ਼ਕਤੀ ਐ। ਮੈਂ ਤਾਂ ਪੀਰ ਦਾ ਸੇਵਕ ਹਾਂ।" ਅਖੌਤੀ ਬਾਬੇ ਨੇ ਆਖਿਆ।

" ਜੇਕਰ ਸਮਾਧ ਵਿੱਚ ਏਨੀ ਸ਼ਕਤੀ ਐ ਤਾਂ ਮੇਰੇ ਗੁਰਦੇ ਦੀ ਪੱਥਰੀ ਦਾ ਇਲਾਜ ਕਰ ਕੇ ਵਿਖਾ, ਮੈਂ ਤੈਨੂੰ ਮੂੰਹੋਂ ਮੰਗਿਆ ਇਨਾਮ ਦਿਆਂਗਾ।" ਹੌਲਦਾਰ ਫਿਰ ਬੋਲਿਆ। "ਤੁਸੀਂ ਵੀ ਸਮਾਧ ਤੇ ਆ ਜਾਣਾ, ਪੀਰ ਜੀ ਭਲੀ ਕਰਨਗੇ।" ਸਾਧ ਨੇ ਆਖਿਆ।

" ਸਾਥੋਂ ਦੋ ਵਾਰ ਮੁਆਫ਼ੀ ਮੰਗਣ ਤੇ ਅਜਿਹੇ ਠੱਗੀ ਠੋਰੀ ਦੇ ਧੰਦੇ ਤੋਂ ਤੋਬਾ ਕਰਨ ਦੇ ਬਾਅਦ ਵੀ ਤੂੰ ਇਲਾਜ ਕਰਨ ਦਾ ਦਾਅਵਾ ਕਰ ਰਿਹੈਂ ? ਤੇਰੇ ਕੋਲ ਨਾਮੁਰਾਦ ਬਿਮਾਰੀਆਂ ਦਾ ਇਲਾਜ ਕਰਨ ਦੀ ਕੀ ਯੋਗਤਾ ਹੈ ?" ਮੈਂ ਆਖਿਆ। " ਮੇਰੀ ਯੋਗਤਾ ਤੇ ਸ਼ਕਤੀ ਵੇਖਣੀ ਹੈ ਤਾਂ ਸਮਾਧ ਤੇ ਆ ਜਾਣਾ।" ਸਾਧ ਬੋਲਿਆ।

"ਤੇਰੀ ਸ਼ਕਤੀ ਤਾਂ ਅਸੀਂ ਦੋ ਵਾਰ ਪਹਿਲਾਂ ਹੀ ਪਰਖ ਚੁੱਕੇ ਹਾਂ ਹੁਣ ਤਾਂ ਅਸੀਂ ਤੈਨੂੰ ਸਜ਼ਾ ਦਿਵਾ ਕੇ ਹੀ ਸਾਹ ਲਵਾਂਗੇ।" ਇੱਕ ਤਰਕਸ਼ੀਲ ਮਿੱਤਰ ਨੇ ਆਖਿਆ।

ਐਸ.ਐਚ.ਓ. ਦਾ ਅਖੌਤੀ ਬਾਬੇ ਪ੍ਰਤੀ ਵਤੀਰਾ ਬਹੁਤ ਨਰਮ ਸੀ। ਉਹ ਭਰੀ ਪੰਚਾਇਤ ਵਿੱਚ ਕਹਿਣ ਲੱਗਾ, "ਤੁਹਾਨੂੰ ਪਤੈ, ਮੁੱਖ ਮੰਤਰੀ ਸਾਅਬ ਆਪਦੇ ਪਿੰਡਾਂ ਦੇ ਦੌਰੇ ਤੇ ਹਨ। ਅਸੀਂ ਬਹੁਤ ਰੁੱਝੇ ਹੋਏ ਹਾਂ। ਤੁਸੀਂ ਇੱਕ ਹਫ਼ਤੇ ਨੂੰ ਆ ਜਾਣਾ ਆਪਾਂ ਫੈਸਲਾ ਕਰ ਲਵਾਂਗੇ।"

ਉਹ ਸਾਡੇ ਬੈਠਿਆਂ ਬੈਠਿਆਂ ਹੀ ਜਿਪਸੀ ਲੈ ਕੇ ਚਲਾ ਗਿਆ। ਸਾਧ ਵੀ ਆਪਣੇ ਸ਼ਰਧਾਲੂਆਂ ਨਾਲ ਥਾਣੇ ਤੋਂ ਬਾਹਰ ਆ ਗਿਆ। ਜਦ ਅਸੀਂ ਉੱਠ ਕੇ ਬਾਹਰ ਆਏ ਤਾਂ ਇੱਕ ਏ. ਐਸ. ਆਈ. ਮੈਨੂੰ ਪਾਸੇ ਲਿਜਾ ਕੇ ਕਹਿਣ ਲੱਗਾ, "ਤੁਹਾਡੀ ਗੱਲ ਤਾਂ ਠੀਕ ਐ ਬਾਈ ਜੀ, ਪਰ ਹੁਣੇ ਹੀ ਮੁੱਖ ਮੰਤਰੀ ਸਾਹਿਬ ਦੀ ਕੋਠੀ ਤੋਂ ਫੋਨ ਆਇਆ ਹੈ ਕਿ ਐਮ.ਸੀ. ਆਪਣੀ ਪਾਰਟੀ ਦੀ ਵਰਕਰ ਹੈ। ਇਸਦਾ ਖਿਆਲ ਰੱਖਣਾ ਹੈ। ਹੁਣ ਤੁਸੀਂ ਹੀ ਦੱਸੋ, ਅਸੀਂ ਕੀ ਕਰੀਏ? ਅਸੀਂ ਸਾਰੀ ਗੱਲ ਸਮਝਦੇ ਹੋਏ ਵੀ ਤੁਹਾਡੀ ਸਹਾਇਤਾ ਕਰਨ ਤੋਂ ਅਸਮਰਥ ਹਾਂ। ਅਸਲ 'ਚ ਸਾਰੇ ਮਸਲੇ ਇਹੋ ਲੋਕ ਵਿਗਾੜਦੇ ਨੇ।"



ਉਸਦੀ ਗੱਲ ਸੁਣ ਕੇ ਸਾਨੂੰ ਨਿਰਾਸ਼ ਵਾਪਸ ਪਰਤਣਾ ਪਿਆ।

ਇਸ ਸਾਰੇ ਮਸਲੇ ਸਬੰਧੀ ਮੀਟਿੰਗ ਕਰਕੇ ਫੈਸਲਾ ਲੈਣ ਤੋਂ ਪਹਿਲਾਂ ਇੱਕ ਦਿਨ ਕਚਿਹਿਰੀਆਂ ਵਿੱਚ ਮੇਰੀ ਮੁਲਾਕਾਤ ਤਰਕਸ਼ੀਲ ਵਿਚਾਰਾਂ ਦੇ ਸਮਰਥਕ ਪੁਲੀਸ ਇੰਸਪੈਕਟਰ ਨਾਲ ਹੋਈ। ਉਸਦਾ ਤਬਾਦਲਾ ਬਰੀਵਾਲਾ ਮੰਡੀ ਵਿਖੇ ਹੋਇਆ ਸੀ। ਮੈਂ ਉਸਨੂੰ ਸਾਧ ਦਾ ਪਿਛੋਕੜ ਦੱਸਕੇ ਆਪਣੇ ਵੱਲੋਂ ਕੀਤੀ ਕਾਰਵਾਈ ਦੱਸੀ। ਉਸਨੇ ਮੈਨੂੰ ਦੋਬਾਰਾ ਉੱਥੇ ਆਉਣ ਲਈ ਆਖਿਆ। ਕੁਝ ਦਿਨਾਂ ਬਾਅਦ ਜਦ ਅਸੀਂ ਬਰੀਵਾਲਾ ਥਾਣੇ ਗਏ ਤਾਂ ਸਾਡੇ ਜਾਣ ਤੋਂ ਪਹਿਲਾਂ ਹੀ ਇੰਸਪੈਕਟਰ ਨੇ ਸਾਧ ਨੂੰ ਉੱਥੋਂ ਭਜਾ ਦਿੱਤਾ ਸੀ। ਇੰਸਪੈਕਟਰ ਨੇ ਦੱਸਿਆ ਕਿ ਸਥਾਨਕ ਐਮ.ਸੀ. ਸਾਧ ਨਾਲ ਰਲੀ ਹੋਈ ਸੀ ਉਸਤੋਂ ਮਹੀਨਾ ਲੈਂਦੀ ਸੀ। ਉਸ ਵੱਲੋਂ ਐਮ.ਸੀ. ਨੂੰ ਦਬਕਾਉਣ ਤੇ ਉਹ ਸਾਫ ਮੰਨ ਗਈ ਤੇ ਸਹਾਰਾ ਖੁੱਸਣ ਤੋਂ ਡਰਦਾ ਮਾਰਾ ਸਾਧ ਵੀ ਉਥੋਂ ਦੌੜ ਗਿਆ। ਅਸੀਂ ਇੰਸਪੈਕਟਰ ਦਾ ਧੰਨਵਾਦ ਕੀਤਾ ਤੇ ਵਾਪਸ ਆ ਗਏ।

ਇਕ ਅਖੌਤੀ ਬਾਬੇ ਦਾ ਲੁੱਟ ਦਾ ਅੱਡਾ ਬੰਦ ਕਰਵਾਉਣ ਲਈ ਸਾਨੂੰ ਹਰ ਸੰਭਵ ਯਤਨ ਜੁਟਾਉਣੇ ਪਏ। ਇਸ ਤਰ੍ਹਾਂ ਦੇ ਲੁੱਟ ਦੇ ਅੱਡੇ ਅੱਜ ਕੱਲ੍ਹ ਥਾਂ ਥਾਂ ਤੇ ਖੁੱਲ੍ਹੇ ਹੋਏ ਹਨ। ਹਰ ਕਿਸੇ ਨੂੰ ਛੋਟੇ ਮੋਟੇ ਸਿਆਸੀ ਕਾਰਕੁੰਨ, ਪੁਲੀਸ ਜਾਂ ਪ੍ਰਸ਼ਾਸ਼ਨ ਦੀ ਥਾਪਨਾ ਹਾਸਲ ਹੁੰਦੀ ਹੈ। ਅਜਿਹੇ ਗੈਰ ਵਿਗਿਆਨਕ ਤੇ ਗੈਰ ਕਾਨੂੰਨੀ ਧੰਦੇ ਕਰਨ ਵਾਲਿਆਂ ਖਿਲਾਫ ਸਰਕਾਰ ਨੇ ਚੁੱਪ ਸਾਧੀ ਹੋਈ ਹੈ।

ਇਹ ਵਰਤਾਰਾ ਅਨੇਕਾਂ ਸੁਆਲ ਖੜੇ ਕਰਦਾ ਹੈ। ਲੋਕਾਂ ਦੀ ਜਾਨ ਮਾਲ ਦੀ ਰਾਖੀ ਕਰਨ ਵਾਲੀ ਸਰਕਾਰ ਸਾਧ ਸਿਆਣਿਆਂ ਵੱਲੋਂ ਭੋਲੇ ਭਾਲੇ ਲੋਕਾਂ ਦੀ ਕੀਤੀ ਜਾਂਦੀ ਲੁੱਟ ਨੂੰ ਰੋਕਣ ਲਈ ਯਤਨਸ਼ੀਲ ਕਿਉਂ ਨਹੀਂ ਜਦ ਬਹੁਗਿਣਤੀ ਲੋਕ ਇਸ ਹਨੇਰੇ ਵਿੱਚ ਭਟਕ ਰਹੇ ਹਨ ਤਾਂ ਸਰਕਾਰ ਸਿੱਧੇ ਜਾਂ ਅਸਿੱਧੇ ਰੂਪ ਵਿੱਚ ਡੇਰਿਆਂ ਦੀ ਮੱਦਦ ਕਿਉਂ ਕਰਦੀ ਹੈ ? ਰਾਜ ਗੱਦੀ ਸੰਭਾਲਣ ਵੇਲੇ ਸੰਵਿਧਾਨਕ ਨਿਯਮਾਂ ਅਨੁਸਾਰ ਸ਼ਾਸ਼ਨ ਚਲਾਉਣ ਦੀ ਸਹੁੰ ਚੁੱਕਣ ਵਾਲੇ ਰਾਜ ਨੇਤਾ ਅਜਿਹਾ ਕਰਨ ਤੋਂ ਕੰਨੀਂ ਕਿਉਂ ਕਤਰਾਉਂਦੇ ਹਨ ?

ਅਜਿਹੇ ਸੁਆਲਾਂ ਨੂੰ ਵਿਚਾਰਦੇ ਹੋਏ ਸਾਡੇ ਪਾਸ ਇੱਕੋ ਇੱਕ ਇਹੋ ਹੱਲ ਬਚਦਾ ਹੈ ਕਿ ਅਸੀਂ ਲੋਕਾਂ ਨੂੰ ਚੇਤੰਨ ਕਰਨ ਦਾ ਕਾਰਜ ਸਰਗਰਮੀ ਨਾਲ ਜਾਰੀ ਰੱਖੀਏ।

---

**(ਸਫਾ 18 ਦੀ ਬਾਕੀ)**

ਮਹਿਸੂਸ ਕਰਨਾ।

**ਬਿਮਾਰੀ ਪੈਦਾ ਕਰਨ ਵਾਲੇ ਰੋਗਾਣੂ**

ਕੁੱਝ ਕੁ ਮਾਰੂ ਅਸਰ ਪੈਦਾ ਕਰਨ ਵਾਲੇ ਜਰਾਸੀਮਾਂ ਬਾਰੇ ਆਮ ਪੇਪਰਾਂ ਵਿਚ ਲਿਖਿਆ ਗਿਆ ਹੈ। ਪਰ ਹੋਰ ਵੀ ਰੋਗਾਣੂ ਹਨ ਜਿਹੜੇ ਕਿ ਹਾਨੀਕਾਰਕ ਹਨ ਜਿਵੇਂ :

**ਸਾਲਮੋਨੇਲਾ** - ਇਹ ਰੋਗਾਣੂ ਆਮ ਕਰਕੇ ਮੀਟ ਵਿੱਚ ਪਾਏ ਜਾਂਦੇ ਹਨ। ਪਰ ਅੱਜ ਕੱਲ ਇਸ ਨੂੰ ਮੁਰਗੀਆਂ, ਬੱਤਖਾਂ (ਪੋਲਟਰੀ) ਤੇ ਆਂਡਿਆਂ ਨਾਲ ਜੋੜਿਆ ਗਿਆ ਹੈ। ਇਹ ਆਮ ਤੌਰ ਤੇ ਜਾਨਵਰਾਂ ਅਤੇ ਮਨੁੱਖੀ ਜੀਵ ਦੀਆਂ ਆਂਦਰਾਂ ਵਿੱਚ ਪਾਏ ਜਾਂਦੇ ਹਨ। ਜੇ ਇਨ੍ਹਾਂ ਰੋਗਾਣੂਆਂ ਨੂੰ ਢੁੱਕਵਾਂ ਵਾਤਾਵਰਣ ਮਿਲ ਜਾਵੇ ਤਾਂ ਇਹ ਬਹੁਤ ਛੇਤੀ ਫੈਲ ਜਾਂਦੇ ਹਨ।

**ਕੈਮਪੀਲੋਬੈਕਟਰ** - ਇਹ ਰੋਗਾਣੂ ਆਮ ਕਰਕੇ ਪਰਿੰਦਿਆਂ ਵਿਚ ਪਾਇਆ ਜਾਂਦਾ ਹੈ। ਇਨ੍ਹਾਂ ਰਾਹੀਂ ਦੂਸਰੇ ਜਾਨਵਰਾਂ ਤੇ ਮਾਰੂ ਅਸਰ ਪੈਦਾ ਹੁੰਦਾ ਹੈ। ਫਿਰ ਇਨ੍ਹਾਂ ਜਾਨਵਰਾਂ ਤੋਂ ਮਨੁੱਖਾਂ ਨੂੰ ਬਿਮਾਰੀ ਲੱਗਦੀ ਹੈ। ਇਹ ਰੋਗਾਣੂ ਪਾਣੀ ਦੀ ਤੈਹ, ਦੁੱਧ, ਲਾਲ ਮੀਟ ਤੇ ਪੋਲਟਰੀ 'ਚ ਵੀ ਪਾਇਆ ਜਾਂਦਾ ਹੈ।

**ਸਟਾਫੀਲੋਕੋਕਸ ਔਰੀਅਸ** - ਇਹ ਖਾਸ ਕਰਕੇ ਇਨਸਾਨਾਂ 'ਚ ਹੀ ਪਾਇਆ ਜਾਂਦਾ ਹੈ। ਇਸ ਤੋਂ ਬਚਣ ਲਈ ਭੋਜਨ ਸਬੰਧੀ ਕੰਮ 'ਚ ਸਫਾਈ ਅਤੇ ਵਿਅਕਤੀਗਤ ਸਫਾਈ ਜ਼ਰੂਰੀ ਹੈ।

**ਕਲੋਸਟਰੀਡੀਅਮ ਪਰਰਿੰਨਜ਼** - ਇਹ ਬੀਜਾਣੂ ਜਰਾਸੀਮ ਜਿਹੜਾ ਬਹੁਤ ਘੱਟ ਠੰਡੇ ਤੇ ਬਹੁਤ ਜ਼ਿਆਦਾ ਗਰਮ ਤਾਪਮਾਨ ਵਿੱਚ ਵੀ ਜੀਉਂਦਾ ਰਹਿ ਸਕਦਾ ਹੈ। ਇਹ ਸੁੱਕੀ ਖੁਰਾਕ 'ਚ ਵੀ ਜੀਉਂਦਾ ਰਹਿ ਸਕਦਾ ਹੈ। ਜਿਵੇਂ ਕਿ ਚਾਵਲ ਤੇ ਮਸਾਲੇ ਆਦਿ। ਮੌਕਾ ਮਿਲਣ ਤੇ ਰੋਗਾਣੂ ਬਣ ਜਾਂਦਾ ਹੈ।

**ਲਸਟੀਰੀਆ ਮੋਨੋਸਾਈਟੋਜੀਨਜ਼** - ਇਹ ਰੋਗਾਣੂ ਆਮ ਕਰਕੇ ਹਰ ਥਾਂ ਪਾਏ ਜਾਂਦੇ ਹਨ। ਇਹ ਮਿੱਟੀ ਵਿੱਚ ਵੀ ਹਨ। ਸੋ ਜ਼ਮੀਨ 'ਚ ਉੱਗਣ ਵਾਲੀਆਂ ਚੀਜ਼ਾਂ ਵਿੱਚ ਪਾਏ ਜਾਂਦੇ ਹਨ। ਠੀਕ ਵਾਤਾਵਰਨ ਮਿਲਣ ਤੇ ਇਹ ਫੈਲ ਜਾਂਦੇ ਹਨ।

**ਐਸ਼ਾਰੀਸ਼ੀਆਂ ਈਕੋਲਾਈ** - ਇਹ ਕਈ ਕਿਸਮ ਦੇ ਰੋਗਾਣੂ ਹਨ। ਸਾਰਿਆਂ ਨੂੰ ਈਕੋਲਾਈ ਨਾਮ ਨਾਲ ਜਾਣਿਆ ਜਾਂਦਾ ਹੈ। ਆਮ ਤੌਰ ਤੇ ਇਹ ਗਰਮ ਖੂਨ ਜਾਨਵਰਾਂ, ਜਿਨ੍ਹਾਂ 'ਚ ਇਨਸਾਨ ਵੀ ਆਉਂਦਾ ਹੈ, ਦੀਆਂ ਪੇਟ ਦੀਆਂ ਆਂਦਰਾਂ 'ਚ ਰਹਿੰਦੇ ਹਨ। ਕਾਫੀ ਸਮੇਂ ਤੋਂ ਜਾਣਿਆ ਜਾ ਚੁੱਕਾ ਹੈ ਕਿ ਇਨ੍ਹਾਂ ਦੀ ਹੋਂਦ ਕਾਰਨ ਹਲਕੀ ਜਿਹੀ ਫੂਡ ਪੌਆਇਜਨ ਹੋ ਜਾਂਦੀ ਹੈ। ਜਿਵੇਂ ਟੱਟੀਆਂ ਤੇ ਉੱਲਟੀਆਂ ਦੀ ਸ਼ਿਕਾਇਤ ਦਾ ਹੋਣਾ। ਪਰ ਇਨ੍ਹਾਂ 'ਚੋਂ ਕੁਝ ਐਸੀ ਨਸਲ ਹੈ ਜਿਹੜੀ ਜਿੰਦਗੀ ਲਈ ਖਤਰਾ ਹਨ।

ਇਨਸਾਨ ਇਸ ਰੋਗਾਣੂ ਦਾ ਪ੍ਰਮੁੱਖ ਜ਼ਖੀਰਾ ਅਤੇ ਰੋਗਾਣੂਵਾਹਕ ਹੈ। ਭੋਜਨ ਸਬੰਧੀ ਕੰਮ ਕਰਨ ਵਾਲੇ ਸਟਾਫ ਤੋਂ ਅਯੋਗ ਭੋਜਨ ਹੋ ਸਕਦਾ ਹੈ ਜੋ ਵਿਅਕਤੀਗਤ ਅਤੇ ਖੁਰਾਕ ਸਬੰਧੀ ਕੰਮ 'ਚ ਸਫਾਈ ਦੀ ਘਾਟ ਹੈ। ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਇਨ੍ਹਾਂ ਨਾਲ ਭੋਜਨ ਬਹੁਤ ਘੱਟ ਹੀ ਅਯੋਗ ਹੁੰਦਾ ਹੈ। ਪਰ 1982 ਤੋਂ ਬਾਅਦ ਇਸ ਦੀ ਇਕ ਹੋਰ ਨਸਲ ਈਕੋਲਾਈ 0157 ਐਚ 7 ਦਾ ਪਤਾ ਚੱਲਿਆ ਜਿਹੜੀ ਕਿ ਬਹੁਤ ਖਤਰਨਾਕ ਹੈ।

**ਈ.ਕੋਲਾਈ 0157 ਐਚ 7**

ਇਹ ਨਸਲ ਬਹੁਤ ਹੀ ਖਤਰਨਾਕ ਫੂਡ ਪੌਆਜਿਨ ਪੈਦਾ ਕਰਦੀ ਹੈ। ਇਹ ਖਾਸ ਕਰਕੇ ਗਾਈਆਂ (ਡੇਅਰੀ) ਦੇ ਮੀਟ ਤੋਂ ਅਤੇ ਦੂਸਰੇ ਜਾਨਵਰਾਂ ਅਤੇ ਮੁਰਗੀਆਂ ਦੇ ਮਾਸ ਤੋਂ ਫੂਡ ਪੌਆਇਜਨ ਹੁੰਦੀ ਹੈ। ਇਹ ਛੂਤ ਰੋਗਾਣੂ ਨਹੀਂ ਪਰ ਇਨ੍ਹਾਂ ਦੀ ਹੋਂਦ ਵਾਲਾ ਖਾਣਾ ਖਾਣ ਨਾਲ ਖਾਣੇ 'ਚ ਪੈਦਾ ਹੋਈ ਜ਼ਹਿਰ ਦੇ ਕਾਰਨ ਸੰਚਾਰ ਸਾਧਨ (ਔਰਗਨਜ਼) ਨੂੰ ਮਾਰੂ ਨੁਕਸਾਨ ਹੋ ਸਕਦਾ ਹੈ, ਜਿਵੇਂ ਗੁਰਦੇ ਆਦਿ ਅਤੇ ਗੁਰਦਿਆਂ ਸਬੰਧੀ ਸਾਰਾ ਸਿਸਟਮ ਨਕਾਰਾ ਅਤੇ ਜਿੰਦਗੀ ਨੂੰ ਖਤਰਾ ਹੋ ਸਕਦਾ ਹੈ।

**ਰੋਗਾਣੂਆਂ ਦੇ ਵੱਧਣ ਫੁੱਲਣ ਲਈ ਅਨੁਕੂਲ ਵਾਤਾਵਰਣ:**

ਖੁਰਾਕ ਦੀ ਹੋਂਦ, ਸਿੱਲ੍ਹ (ਤਰ), ਗਰਮਾਇਸ਼, ਸਮਾਂ

**ਜ਼ਰੂਰੀ ਸੂਚਨਾ !** ਆਮ ਤੌਰ ਤੇ ਭੋਜਨ ਨੂੰ ਕਾਫੀ ਸਮੇਂ ਤੇ ਤਾਪਮਾਨ (ਗਰਮਾਇਸ਼) ਨਾਲ ਰਿੰਨ੍ਹਣ ਨਾਲ ਰੋਗਾਣੂਆਂ ਨੂੰ ਨਸ਼ਟ ਕੀਤਾ ਜਾ ਸਕਦਾ ਹੈ। ਪਰ ਇਨ੍ਹਾਂ ਤੋਂ ਭੋਜਨ 'ਚ ਪੈਦਾ ਕੀਤੀ ਹੋਈ ਜ਼ਹਿਰ (ਫੂਡ ਪੋਆਇਜਨ) ਨਸ਼ਟ ਨਹੀਂ ਹੁੰਦੀ।

# ਨਸ਼ਈ ਭੂਤ

*ਰਾਜਿੰਦਰਜੀਤ*

ਮਾਲਵੇ ਦੇ ਇੱਕ ਪਿੰਡ ਦੇ ਕੁਝ ਨੌਜਵਾਨ ਮੁੰਡੇ ਇੱਕ ਸਾਧ ਦੇ ਡੇਰੇ ਦੇ ਨਾਲ ਬਣੇ ਖੁੱਲ੍ਹੇ ਮੈਦਾਨ ਵਿੱਚ ਕਬੱਡੀ ਖੇਡਣ ਜਾਇਆ ਕਰਦੇ ਸਨ। ਡੇਰਾ ਪਿੰਡੋਂ ਬਾਹਰ ਸੀ। ਮੁੰਡਿਆਂ ਦਾ ਇਸ ਖੁੱਲ੍ਹੀ ਥਾਂ ਵੱਲ ਆਕਰਸ਼ਿਤ ਹੋਣ ਦਾ ਵੱਡਾ ਕਾਰਨ ਇਹ ਸੀ ਕਿ ਪਿੰਡ ਵਿੱਚ ਢੁਕਵੇਂ ਖੇਡ ਦੇ ਮੈਦਾਨ ਜਾਂ ਸਟੇਡੀਅਮ ਦੀ ਘਾਟ ਸੀ। ਡੇਰੇ ਦੇ ਇੱਕੋ ਇੱਕ ਕਮਰੇ ਵਿੱਚ ਸਾਧ ਦੀ ਮੰਜੀ, ਕੁਝ ਚੋਲੇ, ਮੈਲੇ ਕੁਚੈਲੇ ਕੱਪੜੇ, ਇੱਕ ਨਿੱਕਾ ਟਰੰਕ, ਕੁਝ ਚਿਲਮਾਂ ਤੇ ਭੰਗ ਵਗੈਰਾ ਪਈ ਰਹਿੰਦੀ ਸੀ। ਮੁੰਡੇ ਸਰੀਰ ਬਨਾਉਣ ਵਾਲੀਆਂ ਕਸਰਤਾਂ ਕਰਨ ਤੋਂ ਬਾਅਦ ਲੋਹੇ ਦਾ ਸਾਰਾ ਸਮਾਨ ਵੀ ਉਸ ਕਮਰੇ ਵਿੱਚ ਰੱਖ ਜਾਂਦੇ ਸਨ। ਉਹਨਾਂ ਦੇ ਖੇਡਣ ਜਾਂ ਕਸਰਤ ਕਰਨ ਦੇ ਦੌਰਾਨ ਸਾਧ ਵੀ ਕਮਰੇ ਵਿੱਚ ਮੌਜੂਦ ਹੁੰਦਾ ਸੀ। ਜੋ ਅਕਸਰ ਚਿਲਮਾਂ ਦੇ ਕਸ਼ ਖਿੱਚਦਾ ਰਹਿੰਦਾ ਜਾਂ ਕੁਝ ਦੇਰ ਵਾਸਤੇ ਬਾਹਰ ਟਹਿਲ ਕੇ ਮੁੜ ਅੰਦਰ ਜਾ ਕੇ ਮੰਜੀ ਤੇ ਲੰਮਾ ਪੈ ਜਾਂਦਾ। ਮੁੰਡਿਆਂ ਦੀ ਕਬੱਡੀ ਦੀ ਟੀਮ ਵਿਚ ਬੂਟਾ ਸਿੰਘ ਵਧੀਆ ਜਾਫ਼ੀ ਸਮਝਿਆ ਜਾਂਦਾ ਸੀ। ਕੱਬਡੀ ਦੀ ਗੇਮ ਲਾਉਣ ਤੋਂ ਬਾਅਦ ਉਸ ਨੂੰ ਭਾਰ ਚੁੱਕ ਕੇ ਸਰੀਰ ਮਜਬੂਤ ਕਰਨ ਦਾ ਵੀ ਸ਼ੌਂਕ ਸੀ।

ਇੱਕ ਸ਼ਾਮ ਜਰਨੈਲ ਨਾਂ ਦਾ ਇੱਕ ਮੁੰਡਾ, ਜੋ ਕਦੇ ਕਦਾਈਂ ਜਰਦਾ ਵਗੈਰਾ ਲਾ ਲੈਂਦਾ ਸੀ, ਨੇ ਖੇਡ ਦੇ ਵਿੱਚੋਂ ਹੀ ਹਟ ਕੇ ਪਾਣੀ ਪੀਣ ਲਈ ਸਾਧ ਦੇ ਕਮਰੇ 'ਚੋਂ ਗੜਵੀ ਲਿਆਂਦੀ। ਪਾਣੀ ਪੀ ਕੇ ਗੜਵੀ ਮੁੜ ਅੰਦਰ ਰੱਖਣ ਗਿਆ ਤਾਂ ਸਾਧ ਨੇ ਉਸ ਨੂੰ ਸੁੱਖ ਨਿਧਾਨ (ਭੰਗ) ਛੱਕਣ ਦੀ ਸੁਲਹਾ ਮਾਰੀ। ਜਰਨੈਲ ਨੇ ਕਿਹਾ ਕਿ ਉਹ ਆਪਣੇ ਬਾਕੀ ਸਾਥੀਆਂ ਨੂੰ ਵੀ ਪੁੱਛ ਲਵੇ। ਮੁੜ ਮੈਦਾਨ ਵਿੱਚ ਆਉਂਦਿਆਂ ਉਸ ਨੇ ਕਿਹਾ ਕਿ ਜਿਹੜੇ ਵੀ ਮੁੰਡੇ ਸੁਖ ਨਿਧਾਨ ਛਕਣਾ ਚਾਹੁੰਣ ਬਾਬੇ ਵੱਲੋਂ ਖੁੱਲ੍ਹੀ ਛੁੱਟੀ ਹੈ। ਨਾਲ ਹੀ ਉਸ ਨੇ ਇਸ ਦੇ ਗੁਣ ਦੱਸਦਿਆਂ ਕਿਹਾ ਕਿ ਜਿਹੜਾ ਰੇਡਰ ਇਸ ਨੂੰ ਛਕੇਗਾ, ਉਹ ਛੁਰਲੀ ਵਾਂਗ ਨਿਕਲ ਜਾਵੇਗਾ ਤੇ ਜਿਹੜਾ ਸਟਾਪਰ ਛਕੇਗਾ, ਉਹਦੇ ਜੱਫੇ 'ਚੋਂ ਕੋਈ ਛੁੱਟ ਨਹੀਂ ਸਕੇਗਾ। ਕੁਝ ਮੁੰਡਿਆਂ ਨੇ ਹਿੱਚਕਚਾਉਂਦਿਆਂ ਤੇ ਕੁਝ ਨੇ ਆਸਾਨੀ ਨਾਲ ਇੱਕ ਇੱਕ ਡੋਜ਼ ਲੈ ਲਈ। ਬੂਟੇ ਜਾਫ਼ੀ ਨੇ ਕਾਫ਼ੀ ਵਧੀਆ ਮਹਿਸੂਸ ਕੀਤਾ ਤੇ ਜਾਣ ਲੱਗਿਆਂ ਬਾਬੇ ਦਾ ਧੰਨਵਾਦ ਵੀ ਕੀਤਾ।

ਅਗਲੇ ਦਿਨ ਬੂਟੇ ਨੇ ਆਉਂਦਿਆਂ ਹੀ ਸਾਧ ਦੇ ਪੈਰੀਂ ਹੱਥ ਲਾਏ ਤੇ ਭੰਗ ਦੀ ਇੱਕ ਡੋਜ਼ ਮੰਗੀ। ਸਾਧ ਨੇ ਉਸ ਦੀ ਮੰਗ ਪੂਰੀ ਕਰਨ ਦੇ ਨਾਲ ਨਾਲ ਉਸ ਨੂੰ ਚਿਲਮ ਦੇ ਇੱਕ ਦੋ ਸੂਟੇ ਵੀ ਲਵਾ ਦਿੱਤੇ। ਉਸ ਦਿਨ ਬੂਟਾ ਵਧ ਨਸ਼ੇ ਵਿਚ ਹੋ ਜਾਣ ਕਾਰਨ ਖੇਡਿਆ ਵੀ ਨਹੀਂ ਤੇ ਬਾਹਰ ਨਰਮ ਘਾਹ ਤੇ ਕਿੰਨਾ ਚਿਰ ਲੇਟਿਆ ਰਿਹਾ। ਹੌਲੀ ਹੌਲੀ ਉਸ ਨੂੰ ਖੇਡ ਭੁੱਲ ਗਈ ਸੀ। ਸਵੇਰੇ ਜਾਂ ਦੁਪਹਿਰੇ ਜਦੋਂ ਵੀ ਮੌਕਾ ਲਗਦਾ ਉਹ ਡੇਰੇ ਜਾਂਦਾ। ਸ਼ਾਮ ਨੂੰ ਖੇਡਣ ਵਾਲੀ ਟੋਲੀ ਨਾਲੋਂ ਉਹ ਪੂਰੀ ਤਰ੍ਹਾਂ ਨਿਖੜ ਗਿਆ ਸੀ। ਸਾਧ ਉਸ ਦਾ ਰੁਖ ਵੇਖ ਕਿ ਘਰੋਂ ਕੁਝ ਨਾ ਕੁਝ ਲਿਆਉਣ ਲਈ ਆਖਦਾ ਰਹਿੰਦਾ। ਹੁਣ ਬੂਟੇ ਦੀ ਨਸ਼ੇ ਦੀ ਸਮੱਰਥਾ ਵਧਦੀ ਗਈ ਤੇ ਸਾਧ ਉਸ ਤੋਂ ਭੇਟਾ ਵੀ ਲੈਣ ਲੱਗਾ ਸੀ। ਘਰ ਦਿਆਂ ਨੇ ਬੂਟੇ ਦੀਆਂ ਵਧਦੀਆਂ ਮਾੜੀਆਂ ਆਦਤਾਂ ਭਾਂਪ ਕੇ ਉਸ ਤੇ ਯਕੀਨ ਕਰਨਾ ਛੱਡ ਦਿੱਤਾ। ਬੂਟਾ ਜਾਫੀ ਹੁਣ ਬੂਟਾ ਨਸ਼ਈ ਬਣ ਗਿਆ ਸੀ ਤੇ ਸਾਰੇ ਪਿੰਡ ਵਿੱਚ ਬਦਨਾਮ ਹੋ ਗਿਆ ਸੀ।

ਇਸ ਤੋਂ ਅਗਲਾ ਪੜਾਅ ਸੀ, ਉਸ ਦੇ ਮੋਨੋਰੋਗੀ ਹੋਣ ਦਾ, ਜੋ ਉਹ ਜਲਦੀ ਤੈਅ ਕਰ ਗਿਆ। ਨਸ਼ੇ ਦੀ ਲੋਰ ਵਿਚ ਉਹ ਉਰਲੀਆਂ ਪਰਲੀਆਂ ਮਾਰਦਾ ਰਹਿੰਦਾ ਤੇ ਨਸ਼ੇ ਦੀ ਤੋੜ 'ਚ ਮੱਛੀ ਵਾਂਗ ਤੜਫਦਾ ਰਹਿੰਦਾ ਸੀ। ਤੋੜ ਵਿੱਚ ਉਹ ਅਕਸਰ ਬਾਹਰਲੇ ਡੇਰੇ ਦਾ ਰੁਖ ਕਰਦਾ ਤੇ ਘਰਦੇ ਉਸ ਨੂੰ ਫੜ ਕੇ ਘਰੇ ਲਿਆਉਂਦੇ। ਉਹ ਰਾਤ ਨੂੰ ਉੱਠ ਉੱਠ ਭੱਜਦਾ, ਅਖੀਰ ਘਰਦਿਆਂ ਨੂੰ ਬੂਟਾ ਸੰਗਲ ਨਾਲ ਬੰਨਣਾ ਪਿਆ। ਔਰਤਾਂ ਦੀ ਸੋਚ ਮੁਤਾਬਕ ਬੂਟਾ 'ਕਰੀਰ ਵਾਲੇ ਬਾਬੇ' ਦੇ ਅਸਰ ਹੇਠ ਸੀ। ਪੁੱਛ ਲਿਆਂ 'ਨਾਹਰ ਸਿੰਘ ਬੀਰ ਦੀ ਕਸਰ' ਨਿਕਲੀ। ਲੰਗੇਆਣੇ ਦੇ ਮੇਲੇ ਤੇ ਉਸ ਦੀ ਤਾਈ ਨੇ ਲਾਲਾਂ ਵਾਲੇ ਦੇ ਚੇਲੇ ਨੂੰ ਪੁੱਛਿਆ ਤਾਂ ਉਸ ਨੇ ਮੁਸਲਮਾਨ ਦੀ ਅਚਾ ਦੱਸੀ। ਬੂਟਾ ਸਿਰ ਘੁਮਾਉਣ ਲੱਗਾ ਤੇ ਉੱਚੀ ਉੱਚੀ ਕਿਹਾ ਕਰੇ ਕਿ 'ਸ਼ਹੀਦ' ਉਸ ਤੋਂ ਦਾਰੂ ਅਤੇ ਭੰਗ ਦੀ ਮੰਗ ਕਰਦੇ ਹਨ। ਥਾਂ ਥਾਂ ਤੋਂ ਓਹੜ ਪੋਹੜ ਕਰਵਾਏ ਗਏ। ਦਿਲ ਖੋਲ੍ਹ ਕੇ ਸਮੱਗਰੀ ਤੇ ਪੈਸਾ ਵਹਾਇਆ ਗਿਆ। ਪਰ ਬੂਟੇ ਦੀ ਮਰਜ਼ ਵੱਧਦੀ ਹੀ ਗਈ। ਸਿਰ ਘੁਮਾਉਣਾ ਤੇ ਉੱਚੀ ਉੱਚੀ ਚੀਕਾਂ ਮਾਰਨੀਆਂ ਉਸਦਾ ਨਿੱਤ ਦਾ ਕੰਮ ਬਣ ਗਿਆ ਸੀ।

ਤਰਕਸ਼ੀਲ ਸੁਸਾਇਟੀ ਬਾਰੇ ਕਿਸੇ ਰਿਸ਼ਤੇਦਾਰ ਨੇ ਬੂਟੇ ਦੇ ਘਰਦਿਆਂ ਨੂੰ ਦੱਸ ਪਾ ਦਿੱਤੀ ਸੀ। ਉਸ ਦੀ ਹਾਲਤ ਖ਼ਰਾਬ ਹੋਣ ਕਾਰਨ ਪਹਿਲੀ ਵਾਰ ਉਸ ਨੂੰ ਮਨੋਰੋਗ ਕੇਂਦਰ ਬਰਗਾੜੀ ਲਿਆਂਦਾ ਨਹੀਂ ਜਾ ਸਕਿਆ। ਚੰਨਣ ਵਾਂਦਰ, ਦਰਸ਼ਨ ਸਾਹੋ ਤੇ ਅਵਤਾਰ ਨੇ ਮਹਿਸੂਸ ਕੀਤਾ ਕਿ ਸਬੰਧਤ ਕੇਸ ਇੱਕ ਨਸ਼ਈ ਨੌਜਵਾਨ ਦਾ ਹੈ ਤੇ ਇਸ ਨਾਲ ਜੁੜੀਆਂ ਕਸਰ ਆਦਿ ਦੀਆਂ ਗੱਲਾਂ ਮਰੀਜ਼ ਦੇ ਮਾਪਿਆਂ ਤੇ ਰਿਸ਼ਤੇਦਾਰਾਂ ਦੀ ਗਲਤ ਸੋਚ ਕਰਕੇ ਹੀ ਹਨ। ਇਸ ਲਈ ਨੌਜਵਾਨ ਮਰੀਜ਼ ਨੂੰ ਪੂਰੀ ਤਰ੍ਹਾਂ ਠੀਕ ਕਰਨ ਲਈ ਮਰੀਜ਼ ਦੇ ਨਾਲ ਨਾਲ ਉਸਦੇ ਘਰਦਿਆਂ ਦਾ ਦਿਮਾਗ ਵੀ ਸਹੀ ਰਸਤੇ ਤੇ ਲਿਆਉਣ ਦੀ ਲੋੜ ਹੈ। ਇਸ ਲਈ ਸਭ ਤੋਂ ਪਹਿਲਾਂ ਉਸ ਦੇ ਘਰਦਿਆਂ ਨੂੰ ਕਸਰਾਂ ਅਤੇ ਭੂਤ ਪ੍ਰੇਤਾਂ ਦੀ ਅਸਲੀਅਤ ਤੋਂ ਜਾਣੂ ਕਰਵਾਇਆ ਗਿਆ ਇਸ ਤੋਂ ਬਾਅਦ ਬੂਟੇ ਨੂੰ ਨਸ਼ੇ ਦੀ ਆਦਤ ਤੋਂ ਨਿਜਾਤ ਦੁਵਾਉਣ ਲਈ ਮਨੋਰੋਗ ਦੇ ਡਾਕਟਰ ਕੋਲ ਭੇਜਿਆ ਗਿਆ। ਬੂਟੇ ਨੂੰ ਘਰ ਜਾ ਕੇ ਨਸ਼ੇ ਦੀ ਦੀ ਆਦਤ ਤਿਆਗਣ ਲਈ ਤਰਕਸ਼ੀਲ ਮੈਂਬਰਾਂ ਨੇ ਪੂਰੀ ਤਰ੍ਹਾਂ ਤਿਆਰ ਕੀਤਾ। 6 ਮਹੀਨੇ ਦੇ ਡਾਕਟਰੀ ਇਲਾਜ ਅਤੇ ਲਗਾਤਾਰ ਕੋਸ਼ਿਸ ਨੇਂ ਬੂਟੇ ਵਿੱਚ ਮੁਕੰਮਲ ਸੁਧਾਰ ਕਰ ਦਿੱਤਾ। ਉਪਰੋਕਤ ਘਟਨਾ ਨੂੰ ਚਾਰ ਸਾਲ ਬੀਤ ਜਾਣ ਤੋਂ ਬਾਅਦ ਅੱਜ ਬੂਟਾ ਸਿੰਘ ਮੁੜ ਪੁਰਾਣੀ ਸਿਹਤ ਅਤੇ ਆਪਣੇ ਕਬੱਡੀ ਵਾਲੇ ਸਾਥੀਆਂ ਦਾ ਸੰਗ ਪ੍ਰਾਪਤ ਕਰ ਚੁੱਕਾ ਹੈ। ਪਿੰਡ ਦੇ ਮੁੰਡਿਆਂ ਨੇ ਹੰਭਲਾ ਮਾਰ ਕੇ ਸਾਧ ਦੇ ਡੇਰੇ ਵਾਲੀ ਥਾਂ ਨੂੰ ਆਰਜ਼ੀ ਸਟੇਡੀਅਮ ਵਿੱਚ ਬਦਲ ਦਿੱਤਾ ਹੈ।

■■■■■■■■■■



# ਪੁਨਰ-ਜਨਮ ਦੀ ਕਹਾਣੀ ਨੂੰ ਚੈਲਿੰਜ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਆਪਣੇ ਹੋਂਦ ਵਿੱਚ ਆਉਣ ਦੇ ਸਮੇਂ ਤੋਂ ਹੀ ਤਥਾ ਕਥਿਤ ਦੈਵੀ ਵਰਤਾਰਿਆਂ ਦੀ ਵਿਗਿਆਨਕ ਢੰਗ ਨਾਲ ਪੁਣਛਾਣ ਕਰਕੇ ਸਚਾਈ ਲੋਕਾਂ ਦੇ ਸਾਹਮਣੇ ਲਿਆਉਂਦੀ ਆ ਰਹੀ ਹੈ, ਅਜਿਹੇ ਹੀ ਵਰਤਾਰਿਆਂ ਵਿੱਚ ਇੱਕ ਵਰਤਾਰਾ ਪੁਨਰ ਜਨਮ ਦਾ ਹੈ। ਪਿਛਲੇ ਦਿਨੀਂ ਕੁਝ ਅਖਬਾਰਾਂ ਅਤੇ ਟੀ.ਵੀ. ਚੈਨਲਾਂ ਉੱਪਰ ਪਟਿਆਲੇ ਵਿਖੇ ਪੁਨਰ ਜਨਮ ਦੀ ਖ਼ਬਰ ਦਿੱਤੀ ਗਈ ਸੀ।

ਕਹਾਣੀ ਕੁਝ ਇਸ ਤਰ੍ਹਾਂ ਦੱਸੀ ਜਾਂਦੀ ਹੈ ਕਿ ਗੁਰੂ ਨਾਨਕ ਨਗਰ ਪਟਿਆਲਾ ਦੀ ਗਲੀ ਨੰਬਰ 18 ਵਿਚ ਜਨਮਿਆਂ ਦੀਪਕ ਬਜਾਜ ਛੇਵੀਂ ਜਮਾਤ ਵਿਚ ਪੜ੍ਹਦਿਆਂ ਸਕੂਲ ਤੋਂ ਵਾਪਸ ਆਉਂਦਿਆਂ ਟਰੈਕਟਰ ਟਰਾਲੀ ਨਾਲ ਸੜਕ ਹਾਦਸੇ ਦਾ ਸ਼ਿਕਾਰ ਹੋ ਗਿਆ ਸੀ। 27 ਮਈ 1990 ਨੂੰ ਦੀਪਕ ਆਪਣੀ ਭੈਣ ਲਤਾ ਨਾਲ ਸਕੂਲ ਤੋ ਵਾਪਿਸ ਆ ਰਿਹਾ ਸੀ, ਰਸਤੇ ਵਿਚ ਇੱਕ ਹੋਰ ਬੱਚੇ ਬਿੱਟੂ ਨੇ ਦੀਪਕ ਨੂੰ ਸਾਈਕਲ ਤੇ ਬਿਠਾ ਲਿਆ ਸੀ ਤਾਂ ਲਤਾ ਸਾਈਕਲ ਪਿਛੇ ਭੂਟਣ ਲੱਗ ਕਿ ਮੈਨੂੰ ਵੀ ਬਿਠਾ। ਇਸੇ ਖਿੱਚ ਧੂਹ ਵਿਚ ਸਾਈਕਲ ਟਰੈਕਟਰ ਟਰਾਲੀ ਵਿਚ ਵੱਜਿਆ ਅਤੇ ਦੀਪਕ ਦੀ ਮੌਤ ਹੋ ਗਈ ਸੀ। ਦੀਪਕ ਦੇ ਪਿਤਾ ਦੀ 1992 ਵਿਚ ਮੌਤ ਹੋ ਚੁੱਕੀ ਹੈ। ਉਸਦੀ ਮਾਤਾ ਕਮਲਾ ਦੇਵੀ ਸਿਲਾਈ ਦਾ ਕੰਮ ਕਰਦੀ ਹੈ।

ਦੂਜੇ ਪਾਸੇ ਗੁਰੂ ਨਾਨਕ ਨਗਰ ਪਟਿਆਲਾ ਦੀ ਗਲੀ ਨੰਬਰ 9 ਵਿਚ ਰਹਿੰਦੇ ਰਹੇ ਸ੍ਰੀ ਸੁਰਜੀਤ ਸਿੰਘ ਪੁੱਤਰ ਸ੍ਰੀ ਮੋਹਨ ਸਿੰਘ ਬਾਵਾ ਰਿਟਾਇਰਡ ਡੀ.ਐਸ.ਪੀ. ਦੇ ਘਰ 26 ਦਸੰਬਰ, 1992 ਨੂੰ ਇਕ ਲੜਕੇ ਪੀ੍ਤ ਜੋਤ ਨੇ ਜਨਮ ਲਿਆ ਜੋ ਅੱਜ ਕੱਲ ਸੰਗਰੂਰ ਵਿਖੇ ਰਹਿ ਰਿਹਾ ਹੈ ਕਿਉਂਕਿ ਉਸਦੇ ਪਿਤਾ ਸ੍ਰੀ ਸੁਰਜੀਤ ਸਿੰਘ ਜੀ, ਜੋ ਸੈਂਟਰਲ ਕੋਆਪਰੇਟਿਵ ਬੈਂਕ ਵਿਚ ਕੰਮ ਕਰਦੇ ਹਨ, ਦੀ ਬਦਲੀ ਸੰਗਰੂਰ ਇਲਾਕੇ ਵਿੱਚ ਹੋ ਗਈ ਸੀ। ਘਰਦਿਆਂ ਦੇ ਦੱਸਣ ਅਨੁਸਾਰ ਪ੍ਰੀਤ ਜੋਤ ਸਿੰਘ ਕਈ ਵਾਰ ਆਖਦਾ ਸੀ ਕਿ ਓਹ ਪਿਛਲੇ ਜਨਮ ਵਿਚ ਪਟਿਆਲੇ ਰਹਿੰਦਾ ਸੀ। ਪ੍ਰੀਤ ਜੋਤ ਸਿੰਘ ਦੇ ਚਾਚੇ ਦੀ ਧੀ ਅਮਨਦੀਪ ਕੌਰ ਨੇ ਉਸਦੀਆਂ ਗੱਲਾਂ ਉਪਰ ਵਧੇਰੇ ਧਿਆਨ ਦਿੱਤਾ (ਇਥੇ ਦੱਸਣਾ ਜ਼ਰੂਰੀ ਹੈ ਕਿ ਅਮਨਦੀਪ ਕੌਰ ਅਤੇ ਦੀਪਕ ਬਜਾਜ ਜਮਾਤੀ ਸਨ) ਘਰਦਿਆਂ ਦੇ ਦੱਸਣ ਅਨੁਸਾਰ ਪ੍ਰੀਤ ਜੋਤ ਨੂੰ ਪਟਿਆਲੇ ਲੈ ਜਾਣ ਤੇ ਉਸਨੇ ਆਪਣਾ ਪੁਰਾਣਾ ਸਕੂਲ, ਘਰ ਅਤੇ ਘਰਦੀਆਂ ਚੀਜਾਂ ਨੂੰ ਪਛਾਣ ਲਿਆ ਸੀ।

ਤਰਕਸ਼ੀਲ ਸੁਸਾਇਟੀ ਪੰਜਾਬ ਇਸ ਕੇਸ ਦੀ ਵਿਗਿਆਨਕ ਢੰਗ ਨਾਲ ਪੂਰਨ ਪੜਤਾਲ ਕਰਨ ਲਈ ਤਿਆਰ ਹੈ ਪ੍ਰੰਤੂ ਕੇਸ ਨਾਲ ਸਬੰਧਿਤ ਵਿਅਕਤੀ ਪੁਛ ਪੜਤਾਲ ਵਿੱਚ ਸਹਿਯੋਗ ਨਹੀਂ ਦੇ ਰਹੇ। ਪੰਜਾਬ ਵਿੱਚ ਕੰਮ ਕਰਦੀ ਇੱਕ ਹੋਰ ਜਥੇਬੰਦੀ ਨੇ ਉਨ੍ਹਾਂ ਤੋਂ ਕੁਝ ਪੜਤਾਲ ਕਰਕੇ ਅਖਬਾਰਾਂ ਵਿੱਚ ਉਨ੍ਹਾਂ ਦੀ ਪੁਨਰ ਜਨਮ ਦੀ ਕਹਾਣੀ ਨੂੰ ਝੁਠਲਾਉਂਦੀ ਖਬਰ ਦਿੱਤੀ ਸੀ ਜਿਸ ਤੋਂ ਨਾਰਾਜ ਹੋ ਕੇ ਉਹ ਤਰਕਸ਼ੀਲਾਂ ਨਾਲ ਅਜੇ ਤੱਕ ਕਿਸੇ ਵੀ ਕਿਸਮ ਦਾ ਸਹਿਯੋਗ ਕਰਨ ਤੋਂ ਇਨਕਾਰੀ ਹਨ। ਇਸ ਸਬੰਧੀ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਇੱਕ ਵਾਰ ਫੇਰ ਆਪਣਾ ਦਾਅਵਾ ਦੁਹਰਾਉਂਦੀ ਹੈ ਕਿ ਅਜਿਹੇ ਪੁਨਰ ਜਨਮ ਦੇ ਕੇਸਾਂ ਵਿਚ ਕੋਈ ਸੱਚਾਈ ਨਹੀਂ ਹੁੰਦੀ ਅਤੇ ਜੇ ਘਰਦਿਆਂ ਨੂੰ ਇਸ ਵਿੱਚ ਯਕੀਨ ਹੈ ਤਾਂ ਇਹ ਉਨ੍ਹਾਂ ਦਾ ਨਿੱਜੀ ਵਿਸ਼ਵਾਸ ਹੋ ਸਕਦਾ ਹੈ। ਅਸੀਂ ਕਿਸੇ ਦੀਆਂ ਨਿੱਜੀ ਮਾਨਤਾਵਾਂ, ਵਿਸ਼ਵਾਸਾਂ ਜਾਂ ਭਾਵਨਾਵਾਂ ਨੂੰ ਠੇਸ ਪਹੁੰਚਾਣ ਦੇ ਵਿਰੁੱਧ ਹਾਂ, ਪਰ ਕਿਉਂਕਿ ਇਹ ਕੇਸ ਅਖਬਾਰਾਂ ਜਾਂ ਟੈਲੀਵੀਜ਼ਨ ਰਾਹੀਂ ਪਬਲਿਕ ਹੋ ਚੁੱਕਿਆ ਹੈ ਇਸ ਲਈ ਅਸ਼ੀਂ ਇਸਦਾ ਨੋਟਿਸ ਲੈਣਾ ਜਰੂਰੀ ਸਮਝਦੇ ਹਾਂ।

1. ਤਰਕਸ਼ੀਲ ਸੁਸਾਇਟੀ ਸਮਝਦੀ ਹੈ ਕਿ ਪੁਨਰ ਜਨਮ ਵਿਚ ਕੋਈ ਸੱਚਾਈ ਨਹੀਂ ਹੁੰਦੀ ਅਤੇ ਜੇ ਘਰਦਿਆਂ ਨੂੰ ਪੁਨਰ ਜਨਮ ਵਿਚ ਪੂਰਨ ਯਕੀਨ ਹੈ ਤਾਂ ਉਹ ਖੁੱਲ੍ਹੇ ਮਨ ਨਾਲ ਸਾਰੇ ਕੇਸ ਦੀ ਪੜਤਾਲ ਕਰਾਉਣ।

2. ਪੁਨਰ ਜਨਮ ਦੇ ਹੁਣ ਤੱਕ ਦੇ ਹੱਲ ਕੀਤੇ ਕੇਸਾਂ ਦੇ ਆਧਾਰ ਤੇ ਸੁਸਾਇਟੀ ਸਮਝਦੀ ਹੈ ਕਿ ਆਮ ਕਰਕੇ ਅਜਿਹੇ ਵਰਤਾਰਿਆਂ ਦੀ ਘਾੜਤ ਅਤੇ ਪ੍ਰਚਾਰਨ ਵਿਚ ਕਿਸੇ ਵਿਅਕਤੀ ਦਾ ਹਿੱਤ ਜੁੜਿਆ ਹੁੰਦਾ ਹੈ। ਇਹ ਹਿਤ ਸ਼ੁੱਧ ਆਰਥਿਕ ਲਾਭ ਵੀ ਹੋ ਸਕਦਾ ਹੈ ਅਤੇ ਮਾਨਸਿਕ ਪੱਧਰ ਤੇ ਭਾਵਨਾਤਮਿਕ ਆਸਰਾ ਵੀ ਹੋ ਸਕਦਾ ਹੈ।

3 ਆਮ ਕਰਕੇ ਦੋਹਾਂ ਪਰਿਵਾਰਾਂ ਨੂੰ ਜੋੜਨ ਵਾਲੀ ਕੜੀ ਵਿਸ਼ੇਸ਼ ਵੱਲ ਧਿਆਨ ਦੇਣਾ ਪੈਂਦਾ ਹੈ। ਇਸ ਕੇਸ ਵਿੱਚ ਅਮਨਦੀਪ ਕੌਰ ਅਜਿਹੀ ਕੜੀ ਹੈ। ਹੋ ਸਕਦਾ ਹੈ ਉਸਨੂੰ ਆਪਣੇ ਜਮਾਤੀ ਦੀ ਦੁਖਦਾਈ ਮੌਤ ਦਾ ਧੱਕਾ ਲੱਗਿਆ ਹੋਵੇ। ਮੁਹਾਂਦਰਾ ਮਿਲਦਾ ਹੋਣ ਕਰਕੇ ਉਸਨੇ ਪ੍ਰੀਤ ਜੋਤ ਨੂੰ ਦੀਪਕ ਬਜਾਜ ਕਲਪ ਲਿਆ ਹੋਵੇ। ਬਚਪਨ ਵਿਚ ਹੋਈਆਂ ਘਟਨਾਵਾਂ ਪ੍ਰਤੀ ਬੱਚੇ ਵਧੇਰੇ ਸੰਵੇਦਨਸ਼ੀਲ ਹੁੰਦੇ ਹਨ ਅਤੇ ਉਨ੍ਹਾਂ ਦੀ ਕਲਪਨਾਸ਼ਕਤੀ ਵੀ ਵਧੇਰੇ ਸਮਰੱਥਾਵਾਨ ਹੁੰਦੀ ਹੈ।

4. ਪੁਨਰ ਜਨਮ ਦੇ ਕੇਸਾਂ ਲਈ ਆਧਾਰ ਆਤਮਾ, ਪਰਮਾਤਮਾ, ਰੂਹ, ਅਗਲੇ ਪਿਛਲੇ ਜਨਮ ਵਿਚ ਯਕੀਨ ਰੱਖਣ ਵਾਲੀ ਅਧਿਆਤਮਵਾਦੀ ਵਿਚਾਰਧਾਰਾ ਬਣਦੀ ਹੈ। ਇਸ ਵਿਚਾਰਧਾਰਾ ਨੂੰ ਖਤਮ ਕੀਤੇ ਬਗੈਰ ਪੁਨਰ ਜਨਮ ਦੀਆਂ ਅਫਵਾਹਾਂ ਨੂੰ ਰੋਕਿਆ ਨਹੀਂ ਜਾ ਸਕਦਾ। ਜੇ ਇੱਕ ਘਟਨਾ ਦਾ ਖੰਡਨ ਕਰ ਦਿੱਤਾ ਜਾਂਦਾ ਹੈ ਤਾਂ ਕੋਈ ਹੋਰ ਘਟਨਾ ਸੁਣਨ ਵਿਚ ਆ ਜਾਂਦੀ ਹੈ। ਇਸ ਅੰਧਵਿਸਵਾਸ਼ੀ ਵਿਚਾਰਧਾਰਾ ਨੂੰ ਫੈਲਾਉਣ ਵਿਚ ਟੈਲੀਵੀਜਨ ਦੇ 'ਆਹਟ' 'ਐਕਸ-ਜੋਨ' 'ਅਣਹੋਣੀ' ਵਰਗੇ ਸੀਰੀਅਲਾਂ ਦਾ ਵੀ ਪੂਰਾ ਯੋਗਦਾਨ ਹੈ। ਤਰਕਸ਼ੀਲ ਸੁਸਾਇਟੀ ਮੰਗ ਕਰਦੀ ਹੈ ਕਿ ਅਜਿਹੀਆਂ ਬੇਹੂਦਾ ਗੱਲਾਂ ਨੂੰ ਪ੍ਰਚਾਰਨ ਵਾਲੇ ਸੀਰੀਅਲ ਬੰਦ ਹੋਣੇ ਚਾਹੀਦੇ ਹਨ।

5 ਸਾਡੀ ਪ੍ਰੈਸ ਦਾ ਰੋਲ ਵੀ ਵਿਗਿਆਨਕ ਨਹੀਂ ਹੈ। ਹਥਲੇ ਕੇਸ ਵਿੱਚ ਅਖਬਾਰਾਂ ਵਾਲਿਆਂ ਨੇ ਪੁਨਰ ਜਨਮ ਦੀ ਘਟਨਾ ਦਾ ਤੱਥਗਤ ਵਿਗਿਆਨਕ ਵਿਸ਼ਲੇਸਣ ਕਰਨ ਦੀ ਥਾਂ ਕੁਝ ਵਿਅਕਤੀਆਂ ਦੇ ਯਕੀਨ ਨੂੰ ਆਧਾਰ ਬਣਾਕੇ ਸਟੋਰੀਆਂ ਛਾਪੀਆਂ ਅਤੇ ਇੱਕ ਅਖਬਾਰ ਤੋਂ ਪੜ੍ਹਕੇ ਦੂਜੇ ਨੇ ਖਬਰ ਛਾਪੀ ਅਤੇ ਅਖਬਾਰਾਂ ਤੋਂ ਪੜ੍ਹਕੇ ਟੈਲੀਵੀਜ਼ਨ ਵਾਲੇ ਆਏ ਸਨ। ਇਥੋਂ ਪਤਾ ਚਲਦਾ ਹੈ ਕਿ ਮੀਡੀਆ ਸੱਚੀਆਂ ਖ਼ਬਰਾਂ ਦੀ ਥਾਂ ਤੇ ਸਨਸਨੀਖੇਜ ਖਬਰਾਂ ਵਿਚ ਵੱਧ ਰੁਚਿਤ ਹੁੰਦਾ ਹੈ। ਦਿਲਚੰਸਪ ਗੱਲ ਇਹ ਸੀ ਕਿ ਗੁਰੂ ਨਾਨਕ ਨਗਰ ਪਟਿਆਲਾ ਦੀਆਂ 9 ਅਤੇ 18 ਨੰਬਰ ਗਲੀ ਦੇ ਮਕਾਨਾਂ ਵਿਚ ਰਹਿਣ ਵਾਲੇ ਲੋਕ, ਜਿਨ੍ਹਾਂ ਘਰ ਹੋਰ ਅਖਬਾਰ ਆਉਂਦੇ ਹਨ, ਘਟਨਾ ਬਾਰੇ ਅਣਜਾਣ ਸਨ। ਭਾਵ ਮੀਡੀਏ ਨੇ ਇੱਕ ਪਾਸੇ ਤਾਂ ਪੁਨਰ ਜਨਮ ਦੀ ਅਫਵਾਹ ਆਪਣੇ ਸਾਰੇ ਭਾਰਤ ਵਿਚ ਫੈਲੇ

(ਬਾਕੀ ਸਫਾ 25 'ਤੇ)

# ਪਿੰਡ ਦੀ ਸੱਥ 'ਚੋਂ

ਐਸ. ਬਰਜਿੰਦਰ

ਨਾਜਰ : ਸਤਿ ਸ੍ਰੀ 'ਕਾਲ ਮਾਸਟਰ ਜੀ, ਕਿੱਧਰ ਗਰਮੀ 'ਚ ਤੁਰੇ ਫਿਰਦੇ ਓ ? ਆਜੋ ਬਹਿ ਜੋ ਬਿੰਦ। ਪਰਾਂ ਨੂੰ ਹੋ ਉਏ ਚਰਨਿਆ, ਬੈਠਣ ਦੇ ਮਾਸਟਰ ਜੀ ਨੂੰ। ਹੋਰ ਸਣਾਓ ਕੀ ਹਾਲ ਐ ?"

ਮਾਸਟਰ : ਪਹਿਲਾਂ ਤਾਂ ਬਈ ਸਾਰਿਆਂ ਨੂੰ ਸਤਿ ਸ੍ਰੀ 'ਕਾਲ, ਹੋਰ ਸੁਣਾ ਕੀ ਹਾਲ ਐ ਨਾਜਰ ਸਿਆਂ, ਕਿਵੇਂ ਆ ਤੇਰੇ ਪੋਤਰੇ ਦਾ ਕੀ ਹਾਲ ਐ ਹੁਣ ?"

ਨਾਜਰ : ਠੀਕ ਐ ਜੀ, ਹੁਣ ਤਾਂ ਹਸਪਤਾਲੋਂ ਛੁੱਟੀ ਮਿਲਗੀ ਤੇ ਬਸ ਘਰੇ ਈ ਹੁੰਦੈ। ਤੁਸੀਂ ਆਹਾ ਕੀ ਕਾਗਤ ਪੱਤਰ ਜੇ ਚੁੱਕੀ ਫਿਰਦੇ ਓ। ਸੁੱਖ ਤਾਂ ਹੈ ? ਕੋਈ ਨਵਾਂ ਟੈਕਸ ਟੂਕਸ ਤਾਂ ਨੀਂ ਲਾ ਰਹੀ ਕਿਤੇ ਗੌਰਮਿੰਟ ?"

ਮਾਸਟਰ : ਇਹ ਤਾਂ ਯਾਰ ਮਰਦਮਸ਼ੁਮਾਰੀ ਆਲੇ ਫਾਰਮ ਐ। ਗੌਰਮਿੰਟ ਹਰ ਦਸ ਸਾਲਾਂ ਬਾਅਦ ਇਹ ਕਰਾਉਂਦੀ ਹੁੰਦੀ ਐ। ਹੁਣ ਪਟਵਾਰੀ ਤਾਂ ਛਡਾਗੇ ਆਵਦਾ ਖਹਿੜਾ, ਮਾਸਟਰ ਦੱਸੋ ਕਿੱਧਰ ਨੂੰ ਜਾਣ। ਏਸ ਕਰਕੇ ਸਾਡੀ ਏਸ ਕੰਮ 'ਚ ਡਿਊਟੀ ਲਾਤੀ।

ਚਰਨਾ : ਮਾਸਟਰ ਜੀ ਗੱਲ ਥੋਡੀ ਜਵਾਂ ਠੀਕ ਐ, ਆਹਾ ਜਿੱਦਣ ਦੇ ਤੁਸੀਂ ਏਸ ਕੰਮ 'ਚ ਲੱਗੇ ਓ ਸਾਡਾ ਤਾਂ ਜੁਆਕਾਂ ਨੇ ਜੀਣਾ ਦੁੱਭਰ ਕੀਤਾ ਪਿਐ। ਅੱਗੇ ਚਲ ਸੰਭਲੇ ਤਾਂ ਰਹਿੰਦੇ ਸੀ ਹੁਣ ਉਈਂ ਨੀ ਵਾੜੇ ਵੜਦੇ। ਜੇ ਸਕੂਲ ਬਾਰੇ ਕਹੀਦਾ ਤਾਂ ਅੱਗੋਂ ਕਹਿ ਦਿੰਦੇ ਆ ਉੱਥੇ ਕਿਹੜਾ ਭੜਾਈ ਹੁੰਦੀ ਐ। ਮਾਸਟਰ ਤਾਂ ਮਰਦਮਸ਼ੁਮਾਰੀ ਤੇ ਗਏ ਆ। ਇਹ ਮਰਦਮਸ਼ੁਮਾਰੀ ਸਰਕਾਰ ਕਰਾਉਂਦੀ ਕਾਸਤੋਂ ਐ ਭਲਾ।"

ਮਾਸਟਰ : ਸਰਕਾਰ ਇਹ ਦੇਖਣਾ ਚਾਹੁੰਦੀ ਐ ਕਿ ਪਿਛਲੇ ਦਸ ਸਾਲਾਂ 'ਚ ਲੋਕਾਂ ਦਾ ਜਿਊਣ ਪੱਧਰ ਕਿੰਨਾ ਕੁ ਉੱਚਾ ਹੋਇਆ। ਕੀ ਸਾਰਿਆਂ ਨੂੰ ਮੁਢਲੀਆਂ ਸਹੂਲਤਾਂ ਮਿਲ ਰਹੀਆਂ ਕਿ ਨਹੀਂ ? ਤਾਂ ਜੋ ਆਉਣ ਵਾਲੇ ਸਮੇਂ 'ਚ ਸਰਕਾਰ ਉਹਦੇ ਬਾਰੇ ਕੋਈ ਸਕੀਮ ਬਣਾ ਸਕੇ।

ਜੀਤ : ਮਾਸਟਰ ਜੀ ਆਪਾਂ ਨੂੰ ਪਤਾ ਤਾਂ ਹੈਗਾ, ਸਕੀਮ ਬਨਾਉਣੀ ਐਂ ਏਹਨਾਂ ਦੀ ਸੁਆਹ ਸੱਤਾਂ ਚੁੱਲਿਆਂ ਦੀ। ਪਹਿਲਾਂ ਏਹਨਾਂ ਦੇ ਆਵਦੇ ਢਿੱਡ ਭਰਨ ਫੇਰ ਈ ਇਹ ਦੂਜਿਆਂ ਬਾਰੇ ਸੋਚਣ। ਸਾਡੇ ਲੀਡਰ ਸਿਆਣੇ ਬਾਂਦਰਾਂ ਆਗੂੰ ਆਪਸ 'ਚ ਵੰਡ ਕੇ ਦੇਸ਼ ਨੂੰ ਖਾਈ ਜਾ ਰਹੇ ਐ। ਲੋਕਾਂ ਦਾ ਕੀ ਐ, ਲੋਕ ਢੱਠੇ ਖੂਹ 'ਚ। ਸੱਚ ਪੁੱਛੋਂ ਤਾਂ ਮਾਸਟਰ ਜੀ ਲੋਕਾਂ ਦਾ ਅੜਾਟ ਨਿਕਲਿਆ ਪਿਐ। ਗਰੀਬ ਲਈ ਤਾਂ ਹੁਣ ਰੋਟੀ ਕਮਾਉਣੀ ਵੀ ਔਖੀ ਹੋਈ ਪਈ ਐ ਉਤੋਂ ਮਹਿੰਗਾਈ ਨੇ ਵੱਟ ਕੱਢੇ ਪਏ ਆ। ਲੋਕ ਦੱਸੋ ਕਿੱਧਰ ਨੂੰ ਜਾਣ?

ਨਾਜਰ : ਮਾਸਟਰ ਜੀ ਸੱਚ ਗੱਲਾਂ 'ਚੋਂ ਗੱਲ ਨਿਕਲ ਆਈ, ਨਾਲੇ ਤੁਸੀਂ ਸ਼ਹਿਰ 'ਚ ਰਹਿੰਨੇ ਓ ਥੋਨੂੰ ਜਿਆਦਾ ਪਤਾ ਹੋਊ ਗੱਲ ਦਾ, ਆਹਾ 'ਫਾਹ ਜੀ ਸੁਣੀ ਐ ਅਖੇ ਆਪਣੇ ਮੁਲਕ 'ਚ ਬਾਹਰਲੇ ਮੁਲਕ ਦਾ ਸਮਾਨ ਪਹੁੰਚ ਗਿਐ ਤੇ ਬੜਾ ਸਸਤਾ ਮਿਲ ਰਿਹੈ ਲੋਕਾਂ ਨੂੰ।

ਮਾਸਟਰ : ਹਾਂ ਗੱਲ ਬਿਲਕੁਲ ਠੀਕ ਐ ਸਾਡੀ ਪਿਛਲੀ ਨਰਸਿੰਮਾ ਰਾਉ ਦੀ ਕਾਂਗਰਸੀ ਸਰਕਾਰ ਨੇ ਬਾਹਰਲੇ ਮੁਲਕਾਂ ਨਾਲ ਇਕ ਸਮਝੌਤਾ ਕੀਤਾ ਸੀ ਬਈ ਤੁਸੀਂ ਆਪਣਾ ਮਾਲ ਸਾਡੇ ਦੇਸ਼ 'ਚ ਖੁੱਲ੍ਹੇ ਤੌਰ ਤੇ ਵੇਚ ਸਕਦੇ ਓ। ਇਸ ਤਰਾਂ ਕੁੱਲ ਚੌਦਾਂ ਸੌ ਉੱਨਤੀ ਚੀਜ਼ਾਂ ਜਿਹੜੀਆਂ ਸਾਡੇ ਮੁਲਕ 'ਚ ਬਾਹਰੋਂ ਆ ਰਹੀਆਂ ਤੇ ਕੁਸ਼ ਆ ਗਈਆਂ। ਉਹਨਾਂ ਨੇ ਗੀ ਸਾਰੀ ਦੁਨੀਆਂ ਕਮਲੀ ਕੀਤੀ ਪਈ ਐ।

ਚਰਨਾ : ਮਾਸਟਰ ਜੀ ਸੁਣਿਐ ਸੈਂਕਲ ਬਹੁਤ ਸਸਤੇ ਹੋਗੀ ਬਾਹਰਲੇ ਮੁਲਕਾਂ ਦੇ ਸ਼ੈਂਕਲ ਪੰਜ ਪੰਜ ਸੌ ਦੇ ਵਿਕੀ ਜਾਂਦੇ ਆ ਤੇ ਹੋਰ ਵੀ ਕਈ ਨਿਕ ਸੁਕ ਜਿਹਾ ਦਸਦਾ ਸੀ ਪੰਡਤਾਂ ਦਾ ਬਿਰਜ ਬਈ ਐਂਵੇ ਆਗੂੰ ਮਿਲੀ ਜਾਂਦੈ।

ਮਾਸਟਰ : ਗੱਲ ਇਹ ਐ ਬਈ ਹਿੰਦੁਸਤਾਨ 'ਚ ਰਹਿਣ ਦਾ ਏਹੀ ਤਾਂ ਫੈਦਾ ਬਈ ਤੁਸੀਂ ਆਵਦੀ ਮਰਜ਼ੀ ਦਾ ਗੰਦ ਮੰਦ ਮਾਰਕੀਟ 'ਚ ਵੇਚੀ ਜਾਓ, ਲੋਕ ਲੈ ਲੈਣਗੇ, ਲੋਕਾਂ ਨੂੰ ਲੈਣਾ ਪੈਣਾ ਕੋਈ ਰੋਕਣ ਟੋਕਣ ਆਲਾ ਹੈਨੀ ਸੀ ਪਰ ਹੁਣ ਏਹਨਾਂ ਦੇ ਵੀ ਪਤੰਦਰ ਆ ਗਏ। ਜਾਂ ਤਾਂ ਏਧਰਲੀਆਂ ਫੈਕਟਰੀਆਂ ਆਲੇ ਬੰਦੇ ਦੇ ਪੁੱਤ ਬਣਕੇ ਵਧੀਆ ਮਾਲ ਤਿਆਰ ਕਰਨਗੇ ਤੇ ਵਾਜਬ ਰੇਟ ਲਾਉਣਗੇ ਤੇ ਜਾਂ ਫਿਰ ਬਰੀਆ ਬਿਸਤਰ ਗੋਲ ਕਰਕੇ ਚਲਦੇ ਬਣਨਗੇ। ਉਂਝ ਕੇਰਾਂ ਤਾਂ ਲੋਕਾਂ ਨੂੰ ਬਹੁਤ ਫੈਦਾ ਹੋਊ ਕਿਉਂਕਿ ਵਧੀਆ ਵਿਦੇਸ਼ੀ ਮਾਲ ਘੱਟ ਪੈਸਿਆਂ 'ਚ ਮਿਲੂ ਪਰ ਜਦੋਂ ਲੋਕਾਂ ਨੂੰ ਏਹਨਾਂ ਦੇ ਮਾਲ ਦੀ ਚਾਹ ਦੇ ਨਸ਼ੇ ਆਗੂੰ ਲਤ ਲੱਗਗੀ ਫਿਰ ਭਾਵੇਂ ਦੀ ਉਹ ਪਿਉ ਦਾ ਪਿਉ ਮੰਗੀ ਜਾਣ ਲੋਕਾਂ ਨੂੰ ਦੇਣਾ ਪਊ।

ਚਰਨਾ : ਨਾ ਫਿਰ ਆਪਣੇ ਮੁਲਕ ਦੀਆਂ ਫੈਕਟਰੀਆਂ ਕਿੱਧਰ ਨੂੰ ਜਾਣਗੀਆਂ ? ਇਹ ਵੀ ਤਾਂ ਆਵਦਾ ਮਾਲ ਕਿਤੇ ਵੇਚਣਗੀਆਂ ਕਿ ਨਹੀਂ ?

ਮਾਸਟਰ : ਚਰਨ ਸਿਆਂ ਆਪਣੇ ਮਾਲ ਅਤੇ ਵਿਦੇਸ਼ੀ ਮਾਲ 'ਚ ਮੁਕਾਬਲਾ ਹੋਊ। ਆਪਣੇ ਮੁਲਕ ਦੇ ਲੋਕਾਂ 'ਚ ਮੁਕਾਬਲਾ ਕਰਨ ਨਾਲੋਂ ਮੁਨਾਫਾ ਲੈਣ ਦੀ ਪ੍ਰਵਿਰਤੀ ਜ਼ਿਆਦਾ ਐ। ਏਹਨਾਂ ਨੇ ਆਵਦਾ ਮਾਲ ਛੱਡ ਕੇ ਉਹਨਾਂ ਦਾ ਵੇਚਣ ਲੱਗ ਪੈਣਾ। ਕਹਿਣ ਦਾ ਭਾਵ ਦੁਕਾਨ ਏਧਰਲੀ ਮਾਲ ਉਧਰਲਾ ਹੋਊ। ਸ਼ੋ ਰੂਮ ਆਪਣੇ ਹੋਣਗੇ ਵਿਕਣਗੀਆਂ ਬਾਹਰਲੀਆਂ ਕਾਰਾਂ, ਮਤਲਬ ਆਪਣੇ ਵਪਾਰੀ ਤੇ ਬਿਜਨਸਮੈਨ ਉਹਨਾਂ ਕੰਪਨੀਆਂ ਦੇ ਸੇਲਜ਼ਮੈਨ ਬਣਕੇ ਰਹਿ ਜਾਣਗੇ।

ਨਾਜਰ : ਮਾਸਟਰ ਜੀ ਸੁਣਿਆ ਬਈ ਜਿਹੜਾ ਬਾਹਰਲੇ ਮੁਲਕਾਂ ਦਾ ਦੁੱਧ ਆਇਆ ਉਹ ਛੀ ਮਹੀਨੇ ਖਰਾਬ ਨੀ ਹੁੰਦਾ ਤੇ ਹੈ ਵੀ ਬਹੁਤ ਸਸਤਾ, ਮੁਖਤ ਆਗੂੰ। ਘਿਉ ਵੀ ਸਸਤਾ ਹੋ ਗਿਆ। ਦਾਲਾਂ ਸਬਜੀਆਂ ਤੇ ਮੀਟ ਮਸਾਲੇ, ਮੈ ਆਹਨਾਂ ਲੋਕ ਤਾਂ ਮੁੱਠੀਆਂ 'ਚ ਥੁੱਕੀ ਫਿਰਦੇ ਆ।

ਜੀਤਾ : ਓ ਕੋਈ ਨੀ ਤਾਇਆ ਵੇਖੀ ਜਾਈਂ ਤੂੰ। ਜਿਵੇਂ ਕਹਿੰਦੇ ਹੁੰਦੇ ਆ ਹਾਥੀ ਦੇ ਦੰਦ ਖਾਣ ਨੂੰ ਹੋਰ ਵਿਖਾਉਣ ਨੂੰ ਹੋਰ। ਕੇਰਾਂ ਬਾਹਰਲੀਆਂ ਕੰਪਨੀਆਂ ਦੇ ਪੈਰ ਜੰਮ ਜਾਣ ਦੇ। ਫੇਰ ਵੇਖੀਂ ਲੋਕਾਂ ਦੀਆਂ ਕਿਵੇਂ ਘੀਸੀਆਂ ਕਰਾਉਂਦੇ। ਲੋਕਾਂ ਨੇ ਹੁਣ ਜਿਹੜੀ ਦੁੱਧ ਦੁੱਧ ਲਾਈ ਐ ਨਾ, ਬਾਹਰਲੀਆਂ ਕੰਪਨੀਆਂ ਨੇ ਐਸੀ ਕਲਿੰਗੜੀ ਪਾਉਣੀ ਐ ਲੋਕਾਂ ਨੂੰ ਕੁਸਕਣ ਵੀ ਨਹੀਂ ਦੇਣਾ।

ਮਾਸਟਰ : ਜੀਤ ਦੀ ਗੱਲ ਜਵਾਂ ਠੀਕ ਐ, ਦੋਧੀਆਂ ਦੇ ਕਾਰੋਬਾਰ ਬੰਦ ਹੋ ਜਾਣਗੇ, ਡੇਅਰੀ ਵਾਲੇ ਸਿਰਫ ਉਹਨਾਂ ਦਾ ਦੁੱਧ ਹੀ ਵੇਚ ਸਕਣਗੇ ਹਲਵਾਈ ਉਹਨਾਂ ਦੇ ਦੁੱਧ ਤੋਂ ਮਿਠਾਈਆਂ ਬਣਾਇਆ ਕਰਨਗੇ। ਆਪਣੇ ਦੁੱਧ ਘਿਉ ਨੂੰ ਤਾਂ ਕਿਸੇ ਨੇ ਕੌਡੀਆਂ ਵੱਟੇ ਨੀ ਪੁੱਛਣਾ ਤੇ ਮੱਝਾਂ ਦੇ ਦੁੱਧ ਨੂੰ ਕਿਸੇ ਡੇਅਰੀ ਵਾਲੇ, ਕਿਸੇ ਹਲਵਾਈ ਨੇ ਨਾ ਖਰੀਦਿਆ ਤਾਂ ਲੋਕਾਂ ਨੇ ਮੱਝਾਂ ਦੇ ਗਲੋਂ ਆਪੇ ਸੰਗਲ ਲਾਹ ਦੇਣੇ ਐ।

ਚਰਨਾ : ਐਂ ਕਿਵੇਂ ਖੋਲ੍ਹ ਦੇਣਗੇ ਸੰਗਲ ਮੱਝਾਂ ਦੇ। ਆਹ ਅਖਬਾਰਾਂ 'ਚ ਆਉਂਦਾ ਹੁੰਦਾ ਬਈ ਬਾਦਲ ਬਾਹਰਲੇ ਦੁੱਧ ਤੇ ਟੈਕਸ ਲਾ ਰਿਹੈ।

ਜੀਤਾ : ਬੱਲੇ ਉਏ ਤੇਰੇ ਨੀਲਿਆ ਬਗਲਿਆ ਨਾ ਇਹ ਰੂੜੇ ਦੀ ਕੀ ਮਜਾਲ ਐ ਬਈ ਆਵਦੀ ਮਰਜੀ ਨਾਲ ਟੈਕਸ ਲਾਦੇ। ਇਹ ਸਮਝੌਤਾ ਸੈਂਟਰ ਕੀਤਾ ਹੋਇਐ। ਪਹਿਲੀ ਗੱਲ ਤਾਂ ਬਾਦਲ ਦੁੱਧ ਤੇ ਟੈਕਸ ਲਾ ਨੀਂ ਸਕਦਾ। ਜੇ ਇਹਨੇ ਟੈਕਸ ਲਾਇਆ ਤਾਂ ਅਗਲੇ ਆਪਣੀਆਂ ਚੀਜ਼ਾਂ ਤੇ ਟੈਕਸ ਠੋਕ ਦੇਣਗੇ, ਆਪਣੀਆਂ ਚੀਜਾਂ ਵੀ ਤਾਂ ਬਾਹਰ ਵਿਕਣਗੀਆਂ। ਨਾਲੇ ਸਮਝੌਤੇ 'ਚ ਇਹ ਗੱਲ ਲਿਖੀ ਹੋਈ ਐ ਬਈ ਨਾ ਤੁਸੀਂ ਸਾਡੀ ਚੀਜ ਤੇ ਚੁੰਗੀ ਲਾਓ ਨਾ ਅਸੀਂ ਲਾਈਏ। ਇਹ ਐਂਵੇ ਲੋਕਾਂ ਦੀਆਂ ਅੱਖਾਂ ਠੰਡੀਆਂ ਕਰਨ ਲਈ ਫੋਕੇ ਬਿਆਨ ਦੇਈ ਜਾਂਦਾ ਤੇਰਾ ਬਾਦਲ।

ਨਾਜਰ : ਇਹ ਮੇਰੇ ਪੁੱਤਾਂ ਦੇ ਸਾਰਿਆਂ ਲੀਡਰਾਂ ਨੇ ਐਹੋ ਜਿਹਾ ਕੁਲਛਣਾ ਸਮਝੌਤਾ ਕੀਤਾ ਹੀ ਕਿਉਂ ? ਐਡੀ ਕੀ ਤਖਤੇ 'ਚ ਉਂਗਲ ਆਈ ਪਈ ਸੀ।

ਮਾਸਟਰ : ਗੱਲ ਐਂ ਆ ਬਈ ਦੋਸਤੋ ਦੁਨੀਆਂ ਦੇ ਜਿਹੜੇ ਸੱਤ ਵੱਡੇ ਮੁਲਕ ਐ ਉਹਨਾਂ ਨੇ ਰਲ ਕੇ ਇੱਕ ਸੰਸਥਾ ਬਣਾਈ ਐ ਉਹਦਾ ਨਾਂ ਰੱਖਿਆ ਉਹਨਾਂ ਨੇ ਜੀ-ਸੈਵਨ, ਗਰੇਟ ਸੱਤ ਭਾਵ ਸੱਤ ਮਹਾਨ ਦੇਸ਼। ਇਹਨਾਂ ਮੁਲਕਾਂ ਕੋਲ ਐਨਾਂ ਜਿਆਦਾ ਤਿਆਰ ਮਾਲ ਹੋਇਆ ਪਿਆ ਉਹਨਾਂ ਨੂੰ ਏਹਦੀ ਖਪਤ ਲਈ ਮੰਡੀ ਨਹੀਂ ਮਿਲ ਰਹੀ ਸੀ ਫੇਰ ਏਹਨਾ ਸੱਤ ਧਨਾਢ ਮੁਲਕਾਂ ਨੇ 'ਕੱਠੇ ਹੋ ਕੇ ਇੱਕ ਫਾਰਮੂਲਾ ਬਣਾਇਆ ਤੇ ਇਹ ਫਾਰਮੂਲਾ ਜਿਹਨੂੰ ਆਪਾ ਗਾਟ ਸਮਝੌਤਾ ਵੀ ਕਹਿ ਦਿੰਦੇ ਆਪਣੇ ਵਰਗੇ ਹੋਰ ਗਰੀਬ ਮੁਲਕਾਂ ਨੂੰ ਮੰਨਣਾ ਪਿਆ। ਏਹਦੇ ਵਿੱਚ ਬਾਹਰਲੀਆਂ ਕੰਪਨੀਆਂ ਆਵਦਾ ਮਾਲ ਖੁੱਲੇ ਤੌਰ ਤੇ ਵੇਚ ਸਕਣਗੀਆਂ ਤੇ ਸਾਡਾ ਮੁਲਕ ਵੀ ਏਹਨਾ ਦੇ ਦੇਸ਼ਾਂ ਵਿੱਚ ਆਵਦਾ ਮਾਲ ਵੇਚ ਸਕਦਾ। ਪਰ ਥੋਨੂੰ ਪਤਾ ਈ ਐ ਬਈ ਆਪਣੇ ਮਾਲ ਨੂੰ ਲੋਕ ਐਧਰ ਈ ਮੂੰਹ ਮਾਰਕੇ ਖਰੀਦਦੇ ਆ ਉਧਰ ਏਹਨਾਂ ਨੇ ਕੀ ਖੱਟੀਆਂ ਖੱਟਣੀਆਂ। ਸੋ ਇਸ ਤਰ੍ਹਾਂ ਜਦੋਂ ਲੋਕਾਂ ਨੂੰ ਇਹਨਾ ਦੀਆਂ ਚੀਜਾਂ ਦਾ ਸੁਆਦ ਪੈ ਗਿਆ ਫੇਰ ਏਹ ਆਪਣੇ ਲੋਕਾਂ ਨੂੰ ਕਰਨਗੇ ਚੰਗੀ ਤਰਾਂ ਗੁਣੀਏ 'ਚ।

ਨਾਜਰ : ਮਾਸਟਰ ਜੀ ਐਂ ਤਾਂ ਫਿਰ ਆਪਣੇ ਲੋਕ ਉਈਂ ਮਰ ਜਾਣਗੇ ਏਸ 'ਸਾਬ ਨਾਲ ਤਾਂ ਸਾਰਾ ਕੰਮ 'ਚ ਆਪਣਿਆਂ ਬੰਦਿਆਂ ਦੇ ਹੱਥਾਂ ਚੋਂ ਖੁੱਸ ਜੂ ਤੇ ਲੋਕ ਰਹਿ ਜਾਣਗੇ ਡਮਰੂ ਵਜਾਉਣ ਜੋਗੇ।

ਚਰਨਾ : ਲੈ ਡਮਰੂ ਨਾ ਕਿਤੇ ਹੋਰ ਕੁਸ਼ ਵਜਾਉਣ ਲੱਗ ਜਾਣਗੇ। ਹੁਣ ਜਦੋਂ ਕਪਾਲ੍ਹ 'ਚ ਠੁੱਕੀ, ਲੋਕ ਆਪੇ 'ਕੱਠੇ ਹੋਣਗੇ, ਲੜਨਗੇ। ਲੋਕਾਂ ਨੂੰ ਲੜਨਾ ਪਊ।

ਜੀਤਾ : ਚਰਨਿਆਂ ਹੈਨੀ ਹੁਣ ਲੋਕਾਂ 'ਚ ਤੰਤ। ਸਾਡੇ ਮੁਲਖ ਦੀ ਗੰਦੀ ਸਿਆਸਤ ਤੇ ਗੁੰਡੇ ਚੌਧਰੀਆਂ ਨੇ ਲੋਕਾਂ ਨੂੰ ਹਿਜੜੇ ਬਣਾ ਕੇ ਰੱਖ ਤਾ। ਭੁੱਲ ਜਾ ਲੋਕ ਹੰਭਲਾ ਮਾਰਨਗੇ। ਆਪਣੇ ਮੁਲਕ ਦੇ ਲੋਕ ਆਵਦੀ ਆਜ਼ਾਦੀ ਨਾਲੋਂ ਬਾਹਰਲੇ ਮੁਲਕਾਂ ਦੀ ਗੁਲਾਮੀ ਵਧੇਰੇ ਪਸੰਦ ਕਰਨਗੇ। ਬੇੜਾ ਬਠਾਤਾ ਮੇਰੇ ਸਾਲਿਆਂ ਲੀਡਰਾਂ ਨੇ।

ਚਰਨਾ : ਕਮਾਲ ਐ ਯਾਰ! ਇਹ ਤਾਂ ਕੱਲ ਨੂੰ ਸਾਹ ਲੈਣ ਤੇ ਵੀ ਬਾਹਰਲੀਆਂ ਕੰਪਨੀਆਂ ਕੰਟਰੋਲ ਕਰ ਲੈਣਗੀਆਂ ਫਿਰ। ਆਹ ਤਾਂ ਜਵਾਂ ਹੱਦ ਮਕਾਤੀ। ਮਾਸਟਰ ਜੀ ਦੱਸੋ ਤਾਂ ਸਹੀ ਬਈ ਕਿਵੇਂ ਖੇਤੀਬਾੜੀ ਤੇ ਕਬਜਾ ਕਰ ਲੈਣਗੀਆਂ ਬਾਹਲੀਆਂ ਕੰਪਨੀਆਂ।

ਮਾਸਟਰ : ਹੁਣ ਆਪਾਂ ਜਿਵੇਂ ਆਵਦਾ ਘਰ ਦਾ ਬੀ ਰੱਖ ਲੈਨੇ ਆਂ ਅਗਲੀ ਫਸਲ ਆਸਤੇ, ਜਦੋਂ ਬਾਹਰਲੀਆਂ ਦੇ ਬੀ ਮਾਰਕੀਟ 'ਚ ਆਗੇ ਉਦੋ ਨੀਂ ਰੱਖ ਸਕਦੇ। ਉਦੋਂ ਸਿਰਫ ਉਹਨਾਂ ਦੀਆਂ ਕੰਪਨੀਆਂ ਦੇ ਹਾਈਬਰਿਡ ਬੀ ਹੀ ਵਿਕਣਗੇ ਤੇ ਜੇ ਅਸੀਂ ਰੱਖ ਵੀ ਲਵਾਂਗੇ ਤੇ ਨਾਲ ਖੜੀਆਂ ਫਸਲਾਂ ਜਿਹੜੀਆਂ ਬਾਹਰਲੇ ਬੀ ਵਾਲੀਆਂ ਹੋਣਗੀਆ ਉਹ ਆਪਣੀਆਂ ਫਸਲਾਂ ਨੂੰ ਵੀ ਪਰਪਰਾਗਣ ਦੀ ਕਿਰਿਆ ਦੁਆਰਾ ਖਰਾਬ ਕਰ ਦੇਣਗੀਆਂ, ਦੂਜੀ ਗੱਲ ਆਪਣੇ ਦੇਸੀ ਬੀ ਆਲੀ ਫਸਲ ਮੰਡੀ 'ਚੋਂ ਚੁੱਕਣੀ ਕਿਸੇ ਨੇ ਨਹੀਂ ਫਿਰ ਆਪਾਂ ਦੱਸ ਕਰਾਂਗੇ ਕੀ ? ਥੱਕ ਹਾਰ ਕੇ ਉਹਨਾਂ ਦੇ ਬੀ ਹੀ ਵਰਤਣੇ ਪੈਣੇ ਆ। ਉਹਨਾਂ ਮੁਤਾਬਕ ਰੇਹਾਂ ਸਪਰੇਆਂ ਦੇਣੀਆਂ ਪੈਣਗੀਆਂ ਜਿਵੇਂ ਤੇ ਜਦੋਂ ਉਹ ਕਹਿਣਗੇ ਉਵੇਂ ਬੀਜਣੀਆਂ ਪੈਣੀਆਂ ਫਿਰ ਕਿਤੇ ਜਾ ਕੇ ਰੋਟੀ ਖਾਣ ਜੋਗੇ ਹੋਵਾਂਗੇ। ਆਪਣੀਆਂ ਫਸਲਾਂ ਨੂੰ ਤਾਂ ਹੁਣ ਈ ਵਪਾਰੀ ਚੱਕ ਕੇ ਖੁਸ਼ ਨੀ। ਆਪਣੇ ਪੰਜਾਬ 'ਚੋਂ ਜਿਹੜੀ ਕਣਕ ਰੇਲ ਗੱਡੀ ਰਾਹੀਂ ਬੰਬੇ ਜਾਂਦੀ ਉਥੇ ਪਹੁੰਚ ਕੇ ਉਹ ਸਾਢੇ ਬਾਰਾਂ ਰੁਪਏ ਕਿਲੋ ਬਣ ਜਾਂਦੀ ਐ ਕਰਾਇਆ ਪਾ ਕੇ। ਤੇ ਜਿਹੜੀ ਆਸਟਰੇਲੀਆਂ 'ਚੋਂ ਕਣਕ ਆਉਂਦੀ ਐ ਉਹ ਕਿਰਾਏ ਸਮੇਤ ਸੱਤ ਰੁਪਏ ਪੈਂਦੀ ਐ ਫਿਰ ਆਪਣੀ ਕਣਕ ਨੂੰ ਕਿਹੜਾ ਭੜੂਆ ਚੱਕੂਗਾ ਦੱਸੋ?

ਨਾਜਰ : ਫੇਰ ਤਾਂ ਮਾਸਟਰ ਜੀ ਆਪਣਾ ਮੁਲਕ ਗੁਲਾਮ ਹੋਇਆ ਈ ਖੜੈ।

ਮਾਸਟਰ : ਨਹੀਂ ਨਾਜਰ ਸਿਆਂ ਕੇਰਾਂ ਤਾਂ ਲੋਕ ਇਹਦਾ ਜਵਾਬ ਦੇਣਗੇ ਐਡੀ ਛੇਤੀ ਤਾਂ ਆਪਣੇ ਲੋਕ ਹਾਰ ਮੰਨਣ ਵਾਲੇ ਹੈਨੀ। ਆਪਣੇ ਮੁਲਕ ਜੇ ਲੁੱਚਿਆਂ ਦੀ ਕਮੀ ਨਹੀਂ ਤਾਂ ਦੇਸ਼ ਭਗਤ ਵੀ ਹੈਗੇ ਆ ਉਹ ਲੋਕਾਂ ਨੂੰ ਇਹਦੇ ਖਿਲਾਫ਼ ਲਾਮਬੰਦ ਕਰਨਗੇ, ਸੰਘਰਸ਼ ਕਰਨਾ ਪਊ। ਉਂਝ ਵੀ ਆਪਣੇ ਮੁਲਕ 'ਚ ਜਦੋਂ ਕੋਈ ਬੱਚਾ ਜਨਮ ਲੈਂਦਾ ਉਹ ਸੁਰਤ ਸੰਭਾਲਣ ਤੋਂ ਲੈ ਮਰਨ ਤੱਕ ਸੰਘਰਸ਼ ਕਰਦਾ ਹੀ ਮਰ ਜਾਂਦਾ। ਜਿੰਦਗੀ ਜਿਉਣਾ ਤਾਂ ਉਹਨਾਂ ਲਈ ਕਦੇ ਨਾ ਪੂਰਾ ਹੋਣ ਵਾਲਾ ਸੁਫਨਾ ਈ ਹੋ ਕੇ ਰਹਿ ਜਾਂਦਾ ਐ। ਸੋ ਏਸੇ ਤਰਾਂ ਦਬੜੂ ਘੁਸੜੂ ਚੱਲੀ ਜਾਣਾ ਪਰ ਆਖਿਰ ਨੂੰ ਜਿੱਤ ਤਾਂ ਮਿਹਨਤਕਸ਼ਾਂ ਤੇ ਸੱਚਾਈ ਦੀ ਹੋਣੀ ਐ।

ਨਾਜਰ : ਵਾਹ ਮਾਸਟਰ ਜੀ ਕਿੰਨੀਆਂ ਚੰਗੀਆਂ ਗੱਲਾਂ ਸੁਣਾਈਆਂ ਤੁਸੀਂ ਸਾਨੂੰ। ਓ ਲਿਆਓ ਬਈ ਚਾਹ!

(ਸਫਾ 23 ਦੀ ਬਾਕੀ)

ਪਾਠਕ/ਦਰਸ਼ਕ ਵਰਗ ਤੱਕ ਪਹੁੰਚਾ ਦਿੱਤੀ, ਦੂਜੇ ਪਾਸੇ ਉਸ ਮੀਡੀਏ ਦੇ ਪਾਠਕ/ਦਰਸ਼ਕ ਨਾ ਹੋਣ ਵਾਲੇ ਗੁਆਂਢੀ ਵੀ ਘਟਨਾ ਤੋਂ ਅਣਜਾਣ ਸਨ। ਅਜਿਹੀ ਸਥਿਤੀ ਵਿਚ ਮੀਡੀਏ ਨੂੰ ਵਧੇਰੇ ਜ਼ੁੰਮੇਵਾਰ ਹੋਣਾ ਚਾਹੀਦਾ ਹੈ।

6 ਘਰਦਿਆਂ ਨੇ ਦੋਸ਼ ਲਾਇਆ ਹੈ ਕਿ ਕੁਝ ਤਰਕਸ਼ੀਲ ਵਿਅਕਤੀ ਬੱਚੇ ਤੋਂ ਔਖੇ ਸੁਆਲ ਪੁਛਦੇ ਹਨ ਜਿਵੇਂ 'ਦਰਵਾਜੇ ਨੂੰ ਰੰਗ ਕਿਹੜਾ ਸੀ'। ਭਲਾ ਬੱਚੇ ਨੂੰ ਕੀ ਯਾਦ ਰਹਿਣਾ ਹੈ ਇਉਂ ਤਾਂ ਵੱਡਿਆਂ ਨੂੰ ਵੀ ਯਾਦ ਨਹੀਂ ਰਹਿੰਦਾ। ਅਸਲ ਵਿਚ ਤਰਕਸ਼ੀਲ ਤੱਥਾਂ 'ਤੇ ਆਧਾਰਿਤ ਪ੍ਰਸ਼ਨ ਪੁਛਦੇ ਹਨ ਜਿਨ੍ਹਾਂ ਵਿਚ ਕਲਪਨਾ ਦੀ ਥਾਵੇਂ ਠੋਸ ਸੱਚਾਈ ਦੀ ਜਰੂਰਤ ਹੁੰਦੀ ਹੈ। ਜੇ ਬੱਚੇ ਨੂੰ ਪਿਛਲਾ ਜਨਮ ਯਾਦ ਹੈ ਤਾਂ ਫੇਰ ਪਿਛਲੇ ਜਨਮ ਦੀਆਂ ਸਾਰੀਆਂ ਘਟਨਾਵਾਂ ਯਾਦ ਰਹਿਣੀਆਂ ਚਾਹੀਦੀਆਂ ਹਨ। ਜੇ ਬੱਚਾ ਪੁੱਛੇ ਪ੍ਰਸ਼ਨਾਂ ਦੇ ਉੱਤਰ ਨਹੀਂ ਦਿੰਦਾ ਤਾਂ ਸਾਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਹੋਵੇਗੀ ਕਿ ਇਹ ਪੁਨਰ ਜਨਮ ਦੀ ਘਟਨਾ ਨਿਰੋਲ ਕਾਲਪਨਿਕ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਸਮੂਹ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਪੁਨਰ ਜਨਮ ਵਰਗੀਆਂ ਅੰਧਵਿਸ਼ਵਾਸੀ ਘਟਨਾਵਾਂ ਤੇ ਯਕੀਨ ਨਾ ਕਰਨ ਸਗੋਂ ਖੁਦ ਪਰਖ ਕਰਨ। ਸੁਸਾਇਟੀ ਮੀਡੀਏ ਨੂੰ ਵੀ ਅਪੀਲ ਕਰਦੀ ਹੈ ਕਿ ਅਜਿਹੀਆਂ ਖਬਰਾਂ ਨੂੰ ਖੁਦ ਪਰਖ ਕੇ ਛਾਪਣ, ਨਿਰੋਲ ਦਾਅਵਿਆਂ ਨੂੰ ਨਾ ਮੰਨਣ। ਅੰਤ ਵਿਚ ਸੁਸਾਇਟੀ ਕੇਸ ਨਾਲ ਸਬੰਧਿਤ ਘਰਦਿਆਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੀ ਹੈ ਕਿ ਸਾਡਾ ਮਕਸਦ ਤੁਹਾਨੂੰ ਝੂਠੇ ਸਾਬਤ ਕਰਨਾ ਜਾਂ ਤੁਹਾਡੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਨਹੀਂ ਹੈ, ਕੇਵਲ ਸੱਚਾਈ ਦਾ ਪਤਾ ਲਗਾਉਣਾ ਹੈ। ਤੁਸੀਂ ਖੁਲ੍ਹੇ ਮਨ ਨਾਲ ਜਾਂਚ ਪੜਤਾਲ ਵਿਚ ਸਹਿਯੋਗ ਦਿਉ।

*(ਪਾਠਕ ਪੁਨਰ ਜਨਮ ਬਾਰੇ ਵਧੇਰੇ ਜਾਣਨ ਲਈ ਮਾਰਚ-ਅਪ੍ਰੈਲ 2000 ਅੰਕ ਵਿਚ ਛਪਿਆ ਲੇਖ 'ਪੁਨਰ ਜਨਮ ਦਾ ਭਰਮ : ਮਨੁੱਖੀ ਜੀਵਨ ਇੱਛਾ ਦਾ ਕਾਲਪਨਿਕ ਰੂਪਾਂਤਰਣ' ਪੜ੍ਹ ਸਕਦੇ ਹਨ।)*

# ਖਿੜਕੀਆਂ ਖੋਲ੍ਹੂੰ ਤੇ ਜ਼ਹਿਰੀਲੀ ਹਵਾ ਆਤੀ ਹੈ.....

*ਲਖਵਿੰਦਰ ਹਾਲੀ*

ਪ੍ਰਦੂਸ਼ਣ ਬਾਰੇ ਬੜਾ ਕੁਝ ਲਿਖਿਆ ਤੇ ਕਿਹਾ ਜਾ ਰਿਹਾ ਹੈ ਪਰ ਇਸਨੂੰ ਰੋਕਣ ਲਈ ਆਮ ਆਦਮੀ ਬਿਲਕੁਲ ਵੀ ਅੱਗੇ ਨਹੀਂ ਆ ਰਿਹਾ। ਏਸੇ ਲਈ ਇਹ ਸਮੱਸਿਆ ਦਿਨੋਂ ਦਿਨ ਵਧ ਰਹੀ ਹੈ ਤੇ ਇਸਦਾ ਕੋਈ ਸਿਰਾ ਨਜ਼ਰ ਨਹੀਂ ਆ ਰਿਹਾ। ਸਨਅਤੀ ਤੇ ਵੱਡੇ ਸ਼ਹਿਰਾਂ 'ਚ ਇਹ ਮਸਲਾ ਬੇਸ਼ੱਕ ਵੱਧ ਗੰਭੀਰ ਹੈ, ਪਰ ਸਾਧਾਰਨ ਸ਼ਹਿਰ ਤੇ ਪੇਂਡੂ ਇਲਾਕੇ ਵੀ ਇਸਦੀ ਮਾਰ ਤੋਂ ਬਚੇ ਨਹੀਂ। ਕਈ ਤਰ੍ਹਾਂ ਦਾ ਪ੍ਰਦੂਸ਼ਣ ਸਾਡੇ ਮਾਹੌਲ 'ਚ ਮੌਜੂਦ ਹੈ। ਵੱਡਾ ਪ੍ਰਦੂਸ਼ਣ ਹਵਾ ਦਾ ਹੈ। ਹਵਾ ਦੀ ਮਲੀਨਤਾ ਨੇ ਮਨੁੱਖ ਦੇ ਸ਼ੁੱਧ ਹਵਾ 'ਚ ਸਾਹ ਲੈਣ ਦੇ ਹੱਕ 'ਤੇ ਤਕੜਾ ਡਾਕਾ ਮਾਰਿਆ ਹੈ। ਮਸਲੇ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਹਨ। ਛੇਤੀ ਕਿਤੇ ਇਹਨਾਂ ਤੱਕ ਪਹੁੰਚਦਾ ਸੌਖਾ ਨਹੀਂ। ਪ੍ਰਦੂਸ਼ਣ ਦੇ ਕਾਰਨ ਸਿੱਧੇ ਜਾਂ ਅਸਿੱਧੇ ਰੂਪ 'ਚ ਸਿਆਸਤ ਨਾਲ ਵੀ ਜੁੜੇ ਹੋਏ ਹਨ। ਜਿਵੇਂ ਆਬਾਦੀ ਦਾ ਵਾਧਾ ਤੇ ਸਾਖਰਤਾ ਦੀ ਘਾਟ। ਆਬਾਦੀ ਘਟਾਉਣ ਲਈ ਸਰਕਾਰਾਂ ਸੁਹਿਰਦ ਨਹੀਂ ਤੇ ਸਾਖਰਤਾ ਲਈ ਵੀ ਇਕਲੇ ਭਾਸ਼ਣਾਂ ਨਾਲ ਹੀ ਸਾਰਿਆ ਜਾਂਦਾ ਹੈ। ਪ੍ਰਦੂਸ਼ਣ ਕੰਟਰੋਲ ਬੋਰਡ ਦੀਆਂ ਚੇਤਾਵਨੀ ਭਰੀਆਂ ਰਿਪੋਰਟਾਂ ਦੇ ਬਾਵਜੂਦ ਖ਼ਤਰਨਾਕ ਧੂੰਆਂ ਤੇ ਮਲੀਨ ਪਾਣੀ ਚੌਗਿਰਦੇ 'ਚ ਛੱਡਣ ਵਾਲੀਆਂ ਸਨਅਤਾਂ ਨਿਰਵਿਘਨ ਚੱਲਦੀਆਂ ਰਹਿੰਦੀਆਂ ਹਨ। ਕੁਝ ਵੀ ਹੋਵੇ, ਸਾਫ ਸੁਥਰੇ ਮਾਹੌਲ ਨੂੰ ਮੁੜ ਪ੍ਰਾਪਤ ਕਰਨ ਲਈ ਹਰ ਸ਼ਹਿਰੀ ਨੂੰ ਸਿਰ ਤੋੜ ਕੋਸ਼ਿਸ਼ਾਂ ਕਰਨੀਆਂ ਪੈਣਗੀਆਂ।

ਆਬਾਦੀ ਦੇ ਵਾਧੇ ਨਾਲ ਬਿਨਾਂ ਸ਼ੱਕ ਮਸਲਾ ਵਧਿਆ ਹੈ। ਹਰ ਪਾਸੇ ਮਨੁੱਖਾਂ ਦੀ ਬੇਲਗਾਮ ਭੀੜ ਤੇ ਉਨ੍ਹਾਂ ਦੇ ਹੇਠਾਂ ਜ਼ਹਿਰੀਲਾ ਧੂੰਆਂ ਉਗਲਦੇ ਆਟੋਮੋਬਾਈਲ। ਏਸੇ ਲਈ ਲੋਕ ਸਾਫ਼ ਹਵਾ ਨੂੰ ਤਰਸੇ ਪਏ ਹਨ। ਵਿਸ਼ਵ ਸਿਹਤ ਸੰਸਥਾ ਦੀ ਇਕ ਰਿਪੋਰਟ ਵਿੱਚ ਕਿਹਾ ਗਿਆ ਹੈ ਕਿ ਸਿਹਤਮੰਦ ਮਾਹੌਲ ਪ੍ਰਾਪਤ ਕਰਨ ਲਈ ਇੱਕ ਵਰਗ ਕਿਲੋਮੀਟਰ ਦੇ ਘੇਰੇ ਅੰਦਰ ਵੱਧ ਤੋਂ ਵੱਧ 2500 ਲੋਕ ਹੀ ਰਹਿਣੇ ਚਾਹੀਦੇ ਹਨ। ਭਾਰਤ ਦੇ ਮਹਾਂਨਗਰਾਂ 'ਚ ਇਸਤੋਂ ਉਲਟ ਤਸਵੀਰ ਦੇਖਣ ਨੂੰ ਮਿਲਦੀ ਹੈ। ਇਸ ਸਬੰਧੀ ਕਲੱਕਤਾ ਨਗਰ ਵਿੱਚ 1997 'ਚ ਹੋਏ ਇੱਕ ਸਰਵੇ ਦੀ ਰਿਪੋਰਟ ਤੋਂ ਹੈਰਾਨੀਜਨਕ ਤੱਥ ਦੇਖਣ ਨੂੰ ਮਿਲਦੇ ਹਨ। ਇਹ ਸਰਵੇ ਯਾਦਵਪੁਰ ਯੂਨੀਵਰਸਿਟੀ ਦੇ ਸਕੂਲ ਆਫ ਐਨਵਾਇਰਨਮੈਂਟਲ ਸਾਇੰਸ ਦੇ ਵਿਦਿਆਰਥੀਆਂ ਨੇ ਕੀਤਾ ਸੀ। ਇਸ ਅਨੁਸਾਰ ਕਲਕਤੇ 'ਚ ਹਰ ਵਰਗ ਕਿਲੋਮੀਟਰ ਦੇ ਘੇਰੇ 'ਚ 34 ਹਜ਼ਾਰ ਲੋਕ ਰਹਿੰਦੇ ਹਨ। ਇਸ ਸਰਵੇ 'ਚ ਕਿਹਾ ਗਿਆ ਹੈ ਕਿ ਇੰਗਲੈਂਡ 'ਚ ਇੱਕ ਵਿਅਕਤੀ ਦੇ ਰਹਿਣ ਲਈ 200 ਵਰਗ ਫੁੱਟ ਥਾਂ ਉਪਲਬਧ ਹੈ ਜਦਕਿ ਕਲੱਕਤੇ 'ਚ ਕੇਵਲ 20 ਵਰਗ ਫੁੱਟ। ਮਿਆਰਾਂ ਮੁਤਾਬਕ ਕਿਸੇ ਸ਼ਹਿਰ ਜਾਂ ਲੋਕੈਲਿਟੀ ਦਾ 30 ਫੀਸਦੀ ਹਿੱਸਾ ਸੜਕਾਂ ਲਈ ਰਾਖਵਾਂ ਹੋਣਾ ਚਾਹੀਦਾ ਹੈ ਪਰ ਕਲਕੱਤੇ 'ਚ ਇਹ ਕੇਵਲ ਸਾਢੇ ਪੰਜ ਫੀਸਦੀ ਹੈ। ਹੋਰ ਮਹਾਂਨਗਰਾਂ ਦਾ ਵੀ ਇਹੋ ਹਾਲ ਹੈ। ਤਾਂਹੀਉਂ ਸੜਕਾਂ ਤੇ ਫਿਰਦੇ ਲੋਕ ਅਤੇ ਮੋਟਰ ਗੱਡੀਆਂ ਉਚਾਈ ਤੋਂ ਦੇਖਿਆਂ ਕੀੜਿਆਂ ਦੇ ਭੌਣ ਵਾਂਗ ਲਗਦੇ ਹਨ। ਕਿਹਾ ਗਿਆ ਹੈ ਕਿ ਜੇ ਕੋਈ ਵਿਅਕਤੀ ਕਲਕੱਤੇ ਵਰਗੇ ਪ੍ਰਦੂਸ਼ਨਮਈ ਸ਼ਹਿਰ ਵਿੱਚ 14-15 ਸਾਲ ਰਹੇ ਤਾਂ ਉਸਨੂੰ ਯਕੀਨਣ ਕੈਂਸਰ ਹੋ ਸਕਦਾ ਹੈ। ਪੰਜਾਬ ਦਾ ਸਨਅਤੀ ਸ਼ਹਿਰ ਲੁਧਿਆਣਾ ਵੀ ਅਜਿਹੀਆਂ ਅਲਾਮਤਾਂ ਦਾ ਸ਼ਿਕਾਰ ਹੈ। ਰੁੱਖ ਲਾਉਣ ਦੀ ਮੰਗ ਜਿਉਂ ਜਿਉਂ ਵਧ ਰਹੀ ਹੈ ਉਸੇ ਤਰ੍ਹਾਂ ਰੁੱਖਾਂ ਦੀ ਗਿਣਤੀ ਘੱਟ ਰਹੀ ਹੈ। ਰਸੋਈ ਗੈਸ ਦੇ ਲਗਾਤਾਰ ਵਧਦੇ ਭਾਅ ਕਾਰਨ ਮੱਧ ਵਰਗ ਮੁੜ ਤੋਂ ਨਿਮਨ ਵਰਗ ਵਾਂਗ ਲੱਕੜ ਬਾਲਣ ਵੱਲ ਮੁੜਦਾ ਪ੍ਰਤੀਤ ਹੁੰਦਾ ਹੈ। ਮੋਟਰ ਗੱਡੀਆਂ ਤੋਂ ਫੈਲ ਰਿਹਾ ਧੂੰਆਂ ਕੰਟਰੋਲ ਨਹੀਂ ਹੋ ਰਿਹਾ। ਇਸਦਾ ਇੱਕ ਕਾਰਨ ਇਹ ਵੀ ਹੈ ਕਿ ਸਰਕਾਰ ਦੇ ਪ੍ਰਦੂਸ਼ਣ ਚੈਕ ਸੈਂਟਰ ਕੇਵਲ ਦਿਖਾਵਾ ਹਨ। ਇਹਨਾਂ ਤੋਂ ਬਗੈਰ ਗੱਡੀ ਦਿਖਾਇਆਂ ਹੀ 'ਪ੍ਰਦੂਸ਼ਣ ਮੁਕਤ ਵਾਹਨ' ਦਾ ਸਰਟੀਫਿਕੇਟ ਲਿਆ ਜਾ ਸਕਦਾ ਹੈ।

ਮਹਾਂਨਗਰਾਂ ਦੇ ਲੋਕ ਇਸ ਸਮੇਂ ਤਾਜ਼ੀ ਹਵਾ ਨੂੰ ਤੜਪ ਰਹੇ ਹਨ, ਕਈ ਸ਼ਹਿਰਾਂ 'ਚ ਤਾਂ ਅਜਿਹੀਆਂ ਦੁਕਾਨਾਂ ਵੀ ਖੁੱਲ੍ਹ ਚੁੱਕੀਆਂ ਹਨ ਜਿੱਥੇ ਰੋਜ ਸ਼ਾਮ ਨੂੰ ਮੋਟੇ ਪੈਸੇ ਲੈ ਕੇ ਲੋਕਾਂ ਨੂੰ ਆਕਸੀਜਨ 'ਖੁਆਈ' ਜਾਦੀ ਹੈ। ਹਵਾ ਪ੍ਰਦੂਸ਼ਣ ਦੇ ਮਾਮਲੇ 'ਚ ਅਸੀਂ ਬਹੁਤ ਲਾਪ੍ਰਵਾਹੀ ਵਰਤਦੇ ਹਾਂ। ਹਰ ਕੋਈ ਸੋਚਦਾ ਹੈ ਕਿ ਮੇਰੇ ਦੁਆਰਾ ਫੈਲਾਏ ਗਏ ਥੋੜ੍ਹੇ ਜਿਹੇ ਧੂੰਏਂ ਨਾਲ ਕੀ ਫਰਕ ਪੈਂਦਾ ਹੈ ਜਦ ਕਿ ਸਾਰੇ ਲੋਕ ਹੀ ਮਣਾਂ ਮੂੰਹੀ ਪ੍ਰਦੂਸ਼ਣ ਫੈਲਾ ਰਹੇ ਹਨ। ਬੱਸ ਇਹੀ ਜੜ੍ਹ ਹੈ ਇਸ ਮਸਲੇ ਦੀ। ਇਸਦਾ ਹੱਲ ਉਦੋਂ ਭਲੀ ਭਾਂਤੀ ਹੋ ਜਾਵੇਗਾ ਜਦ ਲੋਕ ਇਸਨੂੰ ਆਪਣੀ ਜਾਤੀ ਸਮੱਸਿਆ ਸਮਝਣ ਲੱਗ ਜਾਣਗੇ। ਹਵਾ ਪ੍ਰਦੂਸ਼ਣ ਦੀ ਭਿਅੰਕਰਤਾ ਨੂੰ ਦੇਖਦਿਆਂ ਇੱਕ ਸ਼ਾਇਰ ਦਾ ਕਿਹਾ ਯਾਦ ਆਉਂਦਾ ਹੈ:

ਬੰਦ ਕਮਰੇ ਮੇਂ ਮੇਰੀ ਸਾਂਸ ਘੁਟਤੀ ਜਾਤੀ ਹੈ,
ਖਿੜਕੀਆਂ ਖੋਲ੍ਹੂੰ ਤੋ ਜ਼ਹਿਰੀਲੀ ਹਵਾ ਆਤੀ ਹੈ।

## ਕਾਰਨ

*ਕਰਮ ਸਿੰਘ 'ਜ਼ਖ਼ਮੀ'*

ਮੰਦਰ-ਮਸਜਿਦ ਨੱਕ ਰਗੜਾਇਆ
'ਰੱਬ' ਨੂੰ ਲੰਮੇ ਪੈ ਪੈ ਧਿਆਇਆ
ਭਜਨ-ਬੰਦਗੀ ਕਰੀ ਬਥੇਰੀ
ਹਰ ਵੇਲੇ ਉਸਦਾ ਜਸ ਗਾਇਆ
ਹੱਡ ਭੰਨਵੀਂ ਕੀਤੀ ਮਜ਼ਦੂਰੀ
ਜੀਅ ਨਾ ਕੰਮ ਤੋਂ ਕਦੇ ਚੁਰਾਇਆ
ਬੱਚਿਆਂ ਦਾ ਢਿੱਡ ਭਰ ਨਾ ਸਕਿਆ
ਕੱਪੜਾ ਵੀ ਗੰਢ-ਤੁੱਪ ਕੇ ਪਾਇਆ
ਗ੍ਰਹਿ-ਚਾਲਾਂ ਦਾ ਚੱਕਰ ਦੱਸਿਆ
ਪੰਡਤਾਂ ਨੂੰ ਜਦ ਹੱਥ ਦਿਖਾਇਆ
ਸਾਧਾਂ-ਸੰਤਾਂ ਦੇ ਵਚਨਾਂ ਨੇ
ਸੁਖ ਦਾ ਸਾਹ ਨਾ ਕੋਈ ਦਵਾਇਆ
ਕਿਉਂ ਮੇਰੀ ਹਾਲਤ ਹੈ ਮਾੜੀ
ਕਾਰਨ ਅੱਜ ਸਮਝ ਵਿੱਚ ਆਇਆ
ਕੁਝ ਵਿਹਲੜ ਲੋਕਾਂ ਨੇ 'ਜ਼ਖ਼ਮੀ'
ਕਿਰਤਾਂ 'ਤੇ ਹੈ ਬੁਰਕ ਚਲਾਇਆ।

## ਸ਼ੋਕ ਸਮਾਚਾਰ

ਅਦਾਰਾ ਤਰਕਸ਼ੀਲ ਸੁਸਾਇਟੀ ਬਠਿੰਡਾ ਦੇ ਜਨਰਲ ਸਕੱਤਰ ਸ੍ਰੀ ਉਤਮ ਸਿੰਘ ਦੇ ਨੌਜਵਾਨ ਪੁੱਤਰ ਦੀ ਚੜ੍ਹਦੀ ਜਵਾਨੀ 'ਚ ਹੋਈ ਮੌਤ ਉਪਰ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ ਤੇ ਦੁਖੀ ਪਰਿਵਾਰ ਨਾਲ ਹਮਦਰਦੀ ਜਤਾਉਂਦਾ ਹੈ।



# ਸ਼ੰਕਾ ਨਵਿਰਤੀ

**ਸ਼ੰਕਾ:** ਤੇਈਏ ਤਾਪ ਦੀ ਕਥਾ ਕੀ ਹੈ - ਇਸ ਸਬੰਧੀ ਤਰਕਸ਼ੀਲ ਦ੍ਰਿਸ਼ਟੀਕੋਣ ਕੀ ਹੈ?

*ਕਸ਼ਮੀਰ ਸਿੰਘ, ਪਿੰਡ ਸ਼ਹਿਜ਼ਾਦੀ*

**ਨਵਿਰਤੀ:** 'ਤੇਈਆ ਤਾਪ' ਭਾਵ ਤੀਜੇ ਦਿਨ ਚੜ੍ਹਨ ਵਾਲਾ ਤਾਪ ਮੱਛਰਾਂ ਦੇ ਕੱਟਣ ਨਾਲ ਹੋਣ ਵਾਲਾ ਇੱਕ ਖਾਸ ਕਿਸਮ ਦਾ ਮਲੇਰੀਆ ਹੁੰਦਾ ਹੈ ਜਿਸਦੇ ਮਲੇਰੀਆ ਪਰਜੀਵੀ ਦਾ ਚੱਕਰ ਔਸਤਨ ਤੀਜੇ ਦਿਨ ਬਣਦਾ ਹੈ ਭਾਵ ਇੱਕ ਦਿਨ ਛੱਡ ਕੇ ਬੁਖਾਰ ਚੜ੍ਹਦਾ ਹੈ, ਇਸਨੂੰ ਵਾਰੀ ਦਾ ਤਾਪ ਵੀ ਆਖਿਆ ਜਾਂਦਾ ਹੈ।

ਬਿਮਾਰੀਆਂ ਦੇ ਵਿਗਿਆਨਕ ਗਿਆਨ ਤੋਂ ਪਹਿਲਾਂ ਲੋਕ ਬਿਮਾਰੀ ਹੋਣ ਦੇ ਅਸਲ ਕਾਰਨਾਂ ਤੋਂ ਅਣਜਾਣ ਹੁੰਦੇ ਸੀ, ਉਹ ਆਪਣੀ ਸੀਮਤ ਗਿਆਨ ਨਾਲ ਬਿਮਾਰੀਆ ਦੇ ਕਾਰਨ ਮਿੱਥਦੇ ਅਤੇ ਅਨੁਭਵ ਨਾਲ ਇਲਾਜ ਕਰਦੇ ਸਨ ਪਰ ਉਨ੍ਹਾਂ ਦੀਆਂ ਅਟਕਲਾਂ ਹਮੇਸ਼ਾ ਠੀਕ ਨਹੀਂ ਹੁੰਦੀਆਂ ਸਨ। ਬਹੁਤ ਸਾਰੀਆਂ ਬਿਮਾਰੀਆਂ ਕਿਸੇ ਵਿਸ਼ੇਸ਼ ਦੇਵੀ, ਦੇਵਤੇ ਜਾਂ ਚੀਜ਼ ਦੀ ਕਰੋਪੀ/ਗੁੱਸੇ ਕਾਰਨ ਹੋਈਆਂ ਮੰਨੀਆਂ ਜਾਂਦੀਆਂ ਸਨ। ਜਿਵੇਂ ਚੇਚਕ ਲਈ ਮਾਤਾ ਦੀ ਕਰੋਪੀ ਮੰਨੀ ਜਾਂਦੀ ਸੀ ਅਤੇ ਉਸ ਕਾਲਪਨਿਕ ਮਾਤਾ ਨੂੰ ਪੂਜਕੇ ਚੇਚਕ ਤੋਂ ਬਚਣ ਦਾ ਉਪਰਾਲਾ ਕੀਤਾ ਜਾਂਦਾ ਸੀ। ਅੱਜ ਅਸੀਂ ਜਾਣਦੇ ਹਾਂ ਕਿ ਚੇਚਕ ਇਕ ਵਾਇਰਸ ਰੋਗ ਹੈ, ਜਿਸਨੂੰ ਵੈਕਸੀਨ ਦੁਆਰਾ ਰੋਕਿਆ ਜਾ ਸਕਦਾ ਹੈ। ਇੱਕ ਵਾਰ ਹੋ ਜਾਣ ਤੇ ਲੱਛਣਾਂ ਅਨੁਸਾਰ ਇਲਾਜ ਕੀਤਾ ਜਾਂਦਾ ਹੈ। ਮਨੁੱਖ ਦੀ ਰੋਗ ਨਿਵਾਰਕ ਸ਼ਕਤੀ ਬਹੁਤੀ ਵਾਰ ਬਿਮਾਰੀ ਤੇ ਕਾਬੂ ਪਾ ਲੈਂਦੀ ਹੈ।

ਇਸੇ ਪ੍ਰਕਾਰ ਮਲੇਰੀਏ ਭਾਵ ਤੇਈਏ ਤਾਪ ਬਾਰੇ ਇੱਕ ਕਥਾ ਪ੍ਰਸਿੱਧ ਹੈ ਕਿ "ਇੱਕ ਵਾਰ ਤੇਈਏ ਤਾਪ ਨੂੰ ਗੁਰੂ ਸਾਹਿਬਾਨ ਨੇ ਫੜ੍ਹਕੇ ਪਿੰਜਰੇ ਵਿਚ ਪਾ ਲਿਆ ਸੀ। ਕਿਸੇ ਸ਼ਰਧਾਲੂ ਦੇ ਆਖਣ ਤੇ ਤੇਈਏ ਤਾਪ (ਬਾਲਕ ਰੂਪ- ਬਦਰੂਹ -ਤੇਈਏ ਤਾਪ ਦਾ ਮਾਨਵੀਕ੍ਰਿਤ ਕਾਲਪਨਿਕ ਰੂਪ) ਨੂੰ ਛੱਡ ਦਿਤਾ ਸੀ, ਪਰ ਤੇਈਏ ਤਾਪ ਨੇ ਜਦੋਂ ਸ਼ਰਧਾਲੂ ਸਾਹਮਣੇ ਕਿਸੇ ਵਿਅਕਤੀ ਦਾ ਖ਼ੂਨ ਪੀਤਾ ਤਾਂ ਸ਼ਰਧਾਲੂ ਉਸਨੂੰ ਵਾਪਸ ਗੁਰੂ ਸਾਹਿਬ ਪਾਸ ਲੈ ਆਇਆ। ਜਦੋਂ ਤੇਈਏ ਤਾਪ ਨੂੰ ਮੁੜ ਪਿੰਜਰੇ ਵਿਚ ਪਾਇਆ ਜਾਣ ਲੱਗਿਆ ਤਾਂ ਤੇਈਏ ਤਾਪ ਨੇ ਆਖਿਆ ਕਿ ਮੈਨੂੰ ਛੱਡ ਦਿਓ ਮੈਂ ਖ਼ੂਨ ਪੀਤੇ ਬਗੈਰ ਰਹਿ ਨਹੀਂ ਸਕਦਾ ਪਰ ਜਿਥੇ ਵੀ ਇਹ ਕਥਾ ਸੁਣਾਈ ਜਾਵੇਗੀ ਮੈਂ ਭੱਜ ਜਾਇਆ ਕਰਾਂਗਾ।" ਇਹ ਕਥਾ ਤੇਈਏ ਤਾਪ ਚੜ੍ਹੇ, ਵਿਅਕਤੀ ਨੂੰ ਸੁਣਾਈ ਜਾਂਦੀ ਹੈ ਅਤੇ ਸਮਝਿਆ ਜਾਂਦਾ ਹੈ ਕਿ ਇੰਝ ਤੇਈਆ ਤਾਪ ਉੱਤਰ ਜਾਵੇਗਾ।

ਲੱਗਭੱਗ ਇਸ ਨਾਲ ਮਿਲਦੀਆ ਜੁਲਦੀਆਂ ਕਹਾਣੀਆ ਹੀ ਅੱਧ ਸੀਸੀ(ਮਾਈਗਰੇਨ) ਅਤੇ 'ਭੂਤਾਂ ਕੱਢਣ ਵਾਲੇ ਬੀਰ ਨਾਹਰ ਸਿੰਘ' (ਹਿਸਟੀਰੀਆ) ਨਾਲ ਜੁੜੀਆਂ ਹੋਈਆਂ ਹਨ। ਮਿੱਥ ਵਿਗਿਆਨ ਦੇ ਪੱਖ ਤੋਂ ਇਹ ਕਥਾਵਾਂ ਦਰਸਾਉਂਦੀਆਂ ਹਨ ਕਿ ਗਿਆਨ ਦੀ ਅਣਹੋਂਦ ਵਿਚ ਮਨੁੱਖ ਬਿਮਾਰੀਆਂ ਨੂੰ ਵੀ ਮਾਨਵੀਕ੍ਰਿਤ ਕਰ ਲੈਂਦਾ ਸੀ ਅਤੇ ਫੇਰ ਤਥਾ ਕਥਿਤ ਬੁਰੀ ਰੂਹ ਨਾਲ ਸ਼ਰਤਬੱਧ ਸਮਝੌਤਾ ਕਰ ਲੈਂਦਾ ਸੀ ਕਿ ਮੈਂ ਤੇਰੀ ਮਾਨਤਾ ਕਰਦਾ ਹਾਂ, ਤੂੰ ਮੈਨੂੰ ਤੰਗ ਨਾ ਕਰੀਂ। ਐਨ ਉਵੇਂ ਹੀ ਜਿਵੇਂ ਮਨੁੱਖ ਜਾਬਰ ਵਿਅਕਤੀਆਂ ਅੱਗੇ ਈਨ ਮੰਨ ਲੈਂਦਾ ਸੀ ਕਿ ਤੁਸੀਂ ਮੈਨੂੰ ਨਜ਼ਾਇਜ ਹਰ ਸਮੇਂ ਤੰਗ ਨਾ ਕਰਿਆ ਕਰੋ, ਮੈਂ ਆਪਣੇ ਆਪ ਤੁਹਾਨੂੰ ਨਜ਼ਰਾਨਾ ਪੇਸ਼ ਕਰ ਦਿਆ ਕਰਾਂਗਾ। ਇਹ ਸਾਰਾ ਵਿਵਹਾਰਕ ਪ੍ਰਬੰਧ ਵੀ ਇਸੇ ਤਰ੍ਹਾਂ ਦਾ ਸੀ। ਅਜਿਹੀਆਂ ਕਥਾ ਕਹਾਣੀਆਂ ਮਨੁੱਖ ਨੂੰ ਮਾਨਸਿਕ ਤੌਰ ਤੇ ਸਹਾਰਾ ਦਿੰਦੀਆਂ ਸਨ। ਹੋਰ ਅਜਿਹੀਆ ਕਹਾਣੀਆਂ ਨਾਲ ਰੋਗ ਠੀਕ ਹੋਣ ਦਾ ਕੋਈ ਸਬੰਧ ਨਹੀਂ ਸੀ।

ਇਨ੍ਹਾਂ ਸਤਰਾਂ ਦੇ ਲੇਖਕ ਨੇ ਖੁਦ ਬਚਪਨ ਵਿਚ ਤੇਈਆ ਤਾਪ ਹੋਣ ਤੇ ਤੇਈਏ ਤਾਪ ਦੀ ਕਥਾ ਸੁਣੀ ਸੀ ਪਰ ਕੋਈ ਲਾਭ ਪ੍ਰਾਪਤ ਨਹੀਂ ਹੋਇਆ ਸੀ। ਆਖਰ ਬੁਖਾਰ ਕੁਨੀਨ ਦੀਆਂ ਗੋਲੀਆਂ ਖਾਣ ਨਾਲ ਹੀ ਠੀਕ ਹੋਇਆ ਸੀ। ਸੋ ਸਾਨੂੰ ਅਜਿਹੇ ਫਜ਼ੂਲ ਦੇ ਵਹਿਮਾਂ ਭਰਮਾਂ ਵਿਚ ਉਲਝਣ ਦੀ ਥਾਂ ਵਿਗਿਆਨਕ ਇਲਾਜ ਕਰਾਉਣਾ ਚਾਹੀਦਾ ਹੈ।

ਮਿੰਨੀ ਕਹਾਣੀ

## ਅਸਲੀਅਤ

"ਬਾਬਾ ਜੀ ! ਸਾਡਾ ਮੁੰਡਾ ਸ਼ਰਾਬ ਪੀਣੋ ਨੀ ਹਟਦਾ। ਕੋਈ ਉਪਾਅ ਕਰੋ। ਬੜੇ ਔਖੇ ਆਂ....।"

"ਬਾਬਾ ਜੀ ! ਮੇਰੇ ਘਰ ਵਾਲਾ ਸ਼ਰਾਬ ਪੀਣੀ ਨੀ ਛੱਡਦਾ। ਡਾਢੀ ਦੁੱਖੀ ਆਂ। ਕੋਈ ਹੀਲਾ ਕਰੋ ਮਹਾਰਾਜ।"

"ਸ਼ਾਂਤ ਬੱਚੇ ਸ਼ਾਂਤ ! ਭਗਵਾਨ ਸਭ ਠੀਕ ਕਰੇਗਾ। ਇਹ ਲਉ ਪੁੜੀ। ਪੀਨੇ ਵਾਲੇ ਕੋ ਕਿਸੀ ਚੀਜ਼ ਮੇਂ ਮਿਲਾ ਕਰ ਦੇ ਦੇਨਾ। ਸਭ ਠੀਕ ਹੋ ਜਾਏਗਾ।"

"ਬਾਬਾ ਜੀ ਸਾਡੀ ਨੂੰਹ ਦੇ ਕੁੜੀਆਂ ਹੀ ਕੁੜੀਆਂ ਹੋਈ ਜਾਂਦੀਆਂ ਨੇ। ਮੁੰਡਾ ਨੀ ਹੁੰਦਾ। ਕ੍ਰਿਪਾ ਕਰੋ ਦੀਨ ਦਿਆਲ।"

"ਸ਼ਾਂਤ ! ਬੱਚੇ ਸ਼ਾਂਤ ! ਪਰਮੇਸ਼ਰ ਪੇ ਭਰੋਸਾ ਰੱਖੋ। ਇਹ ਲਉ ਧਾਤੂ ਕੀ ਮਾਲਾ। ਬੱਚਾ ਹੋਨੇ ਵਾਲੀ ਔਰਤ ਕੋ ਪਹਿਨਾ ਦੇਨਾ। ਸ਼ਰਤੀਆ ਲੜਕਾ ਹੋਗਾ।"

ਬਾਬਾ ਜੀ ਦੀਆਂ ਦੂਰ ਦੂਰ ਤੱਕ ਧੁੰਮਾਂ ਪਈਆਂ ਹੋਈਆਂ ਸਨ। ਲੋਕ ਸ਼ਰਾਬ ਛੁਡਾਉਣ ਲਈ ਤੇ ਮੁੰਡਾ ਲੈਣ ਲਈ ਕਾਰਾਂ, ਬੱਸਾਂ, ਟਰੈਕਟਰਾਂ ਤੇ ਟਰੱਕਾਂ ਤੇ ਚੜ੍ਹੇ ਵਹੀਰਾਂ ਘੱਤੀ ਆ ਰਹੇ ਸਨ। ਡੇਰੇ ਉੱਤੇ ਭਾਰੀ ਮੇਲਾ ਲੱਗਾ ਹੋਇਆ ਸੀ। ਲੋਕ ਵਾਰੋ ਵਾਰੀ ਡੇਰੇ ਦੇ ਅੰਦਰ ਜਾਂਦੇ ਤੇ ਬਾਬੇ ਤੋਂ ਪੁੜੀ ਅਤੇ ਮਾਲਾ ਲੈ ਕੇ ਬਾਹਰ ਆ ਜਾਂਦੇ। ਬਾਬਾ ਜੀ ਸਵੇਰ ਤੋਂ ਸ਼ਾਮ ਤੱਕ ਲੋਕਾਂ ਦੇ ਕਸ਼ਟ ਦੂਰ ਕਰਦੇ ਤੇ ਰਾਤ ਨੂੰ ਚੜ੍ਹਾਵਾ ਇੱਕਠਾ ਕਰ ਆਪਣੇ ਘਰ ਆ ਜਾਂਦੇ।

ਅੱਜ ਜਦੋਂ ਲੋਕਾਂ ਦੇ ਕਸ਼ਟ ਦੂਰ ਕਰਕੇ ਬਾਬਾ ਜੀ ਆਪਣੇ ਘਰ ਆਏ ਤਾਂ ਘਰ ਵਿਚ ਔਰਤਾਂ ਦਾ ਇੱਕਠ ਵੇਖ ਕੇ ਬਾਬਾ ਜੀ ਦਾ ਮੱਥਾ ਠਣਕਿਆ। ਬਾਬਾ ਜੀ ਦੀ ਪਤਨੀ ਦੇ ਬੱਚਾ ਹੋਣ ਵਾਲਾ ਸੀ।

"ਕੀ ਹੋਇਐ ਇਸ ਵਾਰੀ ?" ਬਾਬਾ ਜੀ ਨੇ ਮੱਥੇ 'ਚ ਤਿਊੜੀਆਂ ਪਾ ਕੇ ਪੁੱਛਿਆ।

"ਕੀ ਦੱਸੀਏ ਬਾਬਾ ਜੀ ਤੀਜੀ ਵਾਰੀ ਵੀ ਤੁਹਾਡੇ ਘਰ ਕੁੜੀ ਹੀ ਪੈਦਾ ਹੋਈ ਐ।" ਕਈ ਔਰਤਾਂ ਦੀ ਸੋਗ 'ਚ ਡੁੱਬੀ ਆਵਾਜ਼ ਆਈ

"ਹੈਂ...ਅ.....ਅ!!" ਔਰਤਾਂ ਦੀ ਗੱਲ ਸੁਣ ਬਾਬਾ ਜੀ ਬੀਹੀ ਵਿਚ ਆ, ਆਪਣੇ ਚੋਲੇ ਦੇ ਖੀਸੇ ਵਿਚੋਂ ਸ਼ਰਾਬ ਦਾ ਅਧੀਆ ਕੱਢ ਕੇ ਗਟਾ-ਗਟ ਪੀਣ ਲੱਗ ਪਏ।

ਜਸਵੀਰ ਸਿੰਘ 'ਰਾਣਾ'
ਪਿੰਡ ਤੇ ਡਾਕ : ਅਮਰਗੜ੍ਹ, ਜਿਲ੍ਹਾ ਸੰਗਰੂਰ

## ਨਵੀਂ ਚੋਣ

ਇਕਾਈ ਦਾ ਨਾਂ : ਭੁੱਚੋ ਮੰਡੀ
ਪ੍ਰਧਾਨ: ਗੁਰਸੇਵਕ ਸੇਕੀ
ਨੇੜੇ ਮਾਲਵਾ ਗਿਆਨੀ ਕਾਲਜ, ਭੁੱਚੋ ਮੰਡੀ (ਬਠਿੰਡਾ)
ਫੋਨ : 0164-52534, 634
ਸਕੱਤਰ : ਮਾਸਟਰ ਪ੍ਰਮੇਸ਼ਰ ਸਿੰਘ
ਸਪੁੱਤਰ ਸ. ਰਣਜੀਤ ਸਿੰਘ
ਪਿੰਡ ਚੱਕ ਬਖਤੂ (ਬਠਿੰਡਾ)
ਫੋਨ ਨੰ : 0164-52379

### ਵਾਇਰਲੈਸ ਅਤੇ ਰੇਡੀਓ ਦਾ ਕਾਢਕਾਰ

# ਗੁਗਲੀਮੋ ਮਾਰਕੋਨੀ (1874-1937)

ਪ੍ਰਨਾਬ ਬੰਸੋਪਾਧਿਆਏ

ਮਾਰਕੋਨੀ ਇਟਲੀ ਦੇ ਸਹਿਰ ਬਲੋਗਨਾ ਵਿੱਚ 1874 ਨੂੰ ਪੈਦਾ ਹੋਇਆ। ਉਸ ਦਾ ਪਿਉ ਇਟੇਲੀਅਨ ਅਤੇ ਮਾਂ ਆਇਰਸ਼ ਸੀ। ਬਚਪਨ ਵਿੱਚ ਉਸਦੀ ਪੜ੍ਹਾਈ ਘਰੇ ਹੀ ਟਿਊਟਰਾਂ ਰਾਹੀਂ ਹੋਈ। ਇਸ ਉਪਰੰਤ ਉਸ ਨੇ ਲੈਗਹੋਰਨ ਦੇ ਤਕਨੀਕੀ ਸਕੂਲ ਵਿਚੋਂ ਭੌਤਿਕ ਵਿਗਿਆਨ ਅਤੇ ਇਲੈਕਟਰੋ-ਮੈਗਨਿਟ ਕਿਰਣਾਂ ਦੀ ਵਿਦਿਆ ਲਈ। 1894 ਵਿੱਚ ਮਾਰਕੋਨੀ ਦਾ ਪਰੀਵਾਰ ਪਿੰਡ ਦੀ ਜਾਇਦਾਦ ਪੌਨਟੈਕਚੀਓ ਵਿਖੇ ਵਸ ਗਿਆ ਜਿੱਥੇ ਮਾਰਕੋਨੀ ਨੇ ਹੀਨਰਿਖ ਆਰ. ਹਾਰਟਜ਼ ਦੇ ਕੰਮ ਦੇ ਆਧਾਰ ਤੇ ਤਜ਼ਰਬੇ ਕਰਨੇ ਸ਼ੁਰੂ ਕੀਤੇ।

ਇਹ ਟੈਲੀਗ੍ਰਾਫੀ ਦਾ ਜ਼ਮਾਨਾ ਸੀ। ਸਮੁੰਦਰਾਂ ਵਿਚ ਕੇਬਲਾਂ ਰਾਹੀਂ ਇਕ ਦੀਪ ਤੋਂ ਦੂਸਰੇ ਦੀਪ ਤੀਕ ਸੁਨੇਹੇ ਭੇਜੇ ਜਾਂਦੇ ਸਨ। ਉਦੋਂ ਇਹ ਇਕ ਬਹੁਤ ਜਟਿਲ ਕਾਰਜ ਸੀ। ਵਾਇਰਲੈਸ ਟੈਲੀਗ੍ਰਾਫੀ ਦੇ ਖਿਆਲ ਨੇ ਆਪਟੀਕਲ ਟੈਲੀਗ੍ਰਾਫੀ ਦੇ ਸਿਸਟਮ ਦੀ ਖੋਜ ਲਈ ਰਾਹ ਪੱਧਰਾ ਕੀਤਾ। ਮਾਰਕੋਨੀ ਦੇ ਮਨ ਵਿੱਚ ਨਵਾਂ ਖਿਆਲ ਆਇਆ ਕਿ ਇਲੈਕਰੋ ਮੈਗਨਟ ਕਿਰਣਾਂ ਦੀ ਵਰਤੋਂ ਦੀ ਸੰਭਾਵਨਾ ਨੂੰ ਫਰੋਲਿਆ ਜਾਵੇ। ਮਾਰਕੋਨੀ ਨੇ ਫੈਸਲਾ ਕੀਤਾ ਕਿ ਇਨ੍ਹਾਂ ਕਿਰਣਾਂ ਨੂੰ ਆਪਟੀਕਲ ਟੈਲੀਗ੍ਰਾਫ ਵਾਂਗ ਵਰਤਿਆਂ ਜਾਵੇ। ਪ੍ਰੰਤੂ ਇਸ ਪ੍ਰੀਕਿਰਿਆ ਵਿੱਚ ਕਈ ਕਠਿਨਾਈਆਂ ਸਨ। ਜੇ ਇਲੈਕਟਰੋਮੈਗਨਿਟ ਕਿਰਨਾਂ ਸਿੱਧੀ ਰੇਖਾ ਵਿੱਚ ਚਲਦੀਆਂ ਹਨ ਤਾਂ ਉਹ ਧਰਤੀ ਦੀ ਗੋਲਾਈ ਕਾਰਣ, ਸੁਨੇਹਾ ਘੱਲਣ ਵਾਲੇ ਸਥਾਨ ਤੋਂ ਸੁਨੇਹਾ ਪਹੁੰਚਾਣ ਵਾਲੇ ਥਾਂ ਵਿਚਕਾਰ ਅੜਿੱਕੇ ਦਾ ਸਾਹਮਣਾ ਕਰਨਗੀਆਂ। ਮਾਰਕੋਨੀ ਨੇ ਕਾਫੀ ਗਿਣਤੀ ਦੇ Oscilators ਅਤੇ Detectors ਬਣਾਏ। 1895 ਦੀ ਬਸੰਤ ਰੁੱਤ ਵਿੱਚ ਉਸਨੇ ਪਹਿਲਾਂ ਤਜ਼ਰਬਾ ਕੀਤਾ, ਉਸ ਨੇ ਸੌ ਕੁ ਗਜਾਂ ਦੇ ਫਾਸਲੇ ਤੋਂ ਕਿਰਣਾ ਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਅਤੇ ਇਸ ਵਿੱਚ ਕੁਝ ਸਫਲਤਾ ਵੀ ਮਿਲੀ। ਤਜਰਬੇ ਨੂੰ ਦੁਹਰਾਇਆ ਗਿਆ ਜਿਸ ਵਿੱਚ ਕਿਰਣਾਂ ਨੂੰ ਦੂਰ ਪਹਾੜੀ ਤੋਂ ਪ੍ਰਾਪਤ ਕੀਤਾ। ਇਉਂ ਮਾਰਕੋਨੀ ਵਾਇਰਲੈਸ ਟੈਲੀਗ੍ਰਾਫੀ ਵਿਕਸਤ ਕਰਨ ਵਿਚ ਕਾਮਯਾਬ ਹੋ ਗਿਆ। ਇਸ ਉਪਰੰਤ ਉਸਨੇ ਇਸ ਉੱਦਮ ਦੇ ਵਿਕਾਸ ਲਈ ਕਿਸੇ ਸ਼ਾਹੂਕਾਰ ਦੀ ਤਲਾਸ਼ ਕੀਤੀ। ਇਟਲੀ ਸਰਕਾਰ ਦੇ ਇਨਕਾਰ ਕਰਨ ਉਪਰੰਤ ਉਹ ਇੰਗਲੈਂਡ ਚਲਾ ਗਿਆ। ਜਿੱਥੇ ਪੋਸਟ ਆਫਿਸ ਦੇ ਮੁਖੀ, ਵਿਲੀਅਮ ਪਰੀਸ, ਜੋ ਖੁਦ ਇਕ ਇੰਜਨੀਅਰ ਸੀ, ਨੇ ਮਾਰਕੋਨੀ ਦੀ ਮੱਦਦ ਕੀਤੀ। 1896 ਵਿੱਚ ਉਸ ਦੇ ਵਾਇਰਲੈਸ ਟੈਲੀਗ੍ਰਾਫੀ ਨੂੰ ਪੇਟੈਂਟ ਦੀ ਮਾਨਤਾ ਮਿਲ ਗਈ। ਸੇਲਜਬਰੀ ਦੇ ਮੈਦਾਨ ਵਿੱਚ ਮਾਰਕੋਨੀ ਨੇ 4 ਮੀਲ ਦੀ ਵਿੱਥ ਤੋਂ ਸਿਗਨਲ ਭੇਜਣ ਵਿੱਚ ਸਫਲਤਾ ਪ੍ਰਾਪਤ ਕੀਤੀ। 1899 ਵਿੱਚ 75 ਮੀਲ ਤਕ ਦੀ ਵਿੱਥ ਤੱਕ ਸੁਨੇਹੇ ਭੇਜੇ ਗਏ।

1897 ਵਿੱਚ ਮਾਰਕੋਨੀ ਨੇ ਇੰਗਲੈਂਡ ਵਿੱਚ ਵਾਇਰਲੈਸ ਟੈਲੀਗ੍ਰਾਫ ਅਤੇ ਸਿਗਨਲ ਕੰਪਨੀ ਲਿਮ: ਦੀ ਸਥਾਪਨਾ ਕੀਤੀ। ਜਿਸ ਦਾ ਨਾਂ 1900 ਵਿੱਚ ਮਾਰਕੋਨੀ ਵਾਇਰਲੈਸ ਟੈਲੀਗ੍ਰਾਫ ਕੰਪਨੀ ਲਿਮਟਿਡ ਰੱਖਿਆ ਗਿਆ ਜਿਸ ਦੇ ਬਾਅਦ ਵਿੱਚ ਵਿਸ਼ਵਵਿਆਪੀ ਸੰਬੰਧ ਬਣੇ।

ਮਾਰਕੋਨੀ ਨੂੰ ਅਹਿਸਾਸ ਸੀ ਕਿ ਧਰਤੀ ਦੀ ਗੋਲਾਈ, ਰੇਡੀਉ ਸਿਗਨਲ ਨੂੰ ਘੱਲਣ ਦੀ ਪ੍ਰਕ੍ਰਿਆ ਵਿੱਚ ਵਿਘਨ ਪਾਵੇਗੀ। ਕਿਉਂਕਿ ਰੇਡੀਉ ਸਿਗਨਲ ਧਰਤੀ ਦੀ ਗੁਲਾਈ ਦੇ ਨਾਲ ਨਾਲ ਚਲੇਗਾ। ਉਸ ਨੇ ਇਸ ਸਬੰਧੀ ਤਿਆਰੀ ਕੀਤੀ ਅਤੇ ਇੰਗਲੈਂਡ ਵਿਚਲੇ ਕਾਰਨਵਾਲ ਤੋਂ ਨਿਊ ਫਾਊਂਡਲੈਂਡ ਤੱਕ ਰੇਡੀਓ ਸਿਗਨਲ ਭੇਜਣ 'ਚ ਸਫਲਤਾ ਪ੍ਰਾਪਤ ਕੀਤੀ। ਇਸ ਦਿਨ, 12 ਦਸੰਬਰ 1901 ਨੂੰ ਰੇਡੀਓ ਦੀ ਖੋਜ ਦੇ ਦਿਨ ਵਜੋਂ ਯਾਦ ਕੀਤਾ ਜਾਂਦਾ ਹੈ।

ਅਖੀਰਲੇ ਵਰ੍ਹਿਆਂ ਵਿੱਚ ਮਾਰਕੋਨੀ ਨੇ ਸੋਫਟਵੇਅਰ ਨਾਲ Brom system ਤਿਆਰ ਕੀਤਾ ਜਿਸ ਦੇ ਆਧਾਰ ਤੇ ਲੰਮੇ ਫਾਸਲੇ ਦੇ ਰੇਡੀਓ ਕਮਿਊਨੀਕੇਸ਼ਨ ਨੂੰ ਵਿਕਸਿਤ ਕੀਤਾ।

ਇਨ੍ਹਾਂ ਖੋਜਾਂ ਦੇ ਆਧਾਰ ਤੇ ਮਾਰਕੋਨੀ ਨੇ ਜਰਮਨ ਭੌਤਿਕ ਵਿਗਿਆਨੀ ਕਾਰਲ ਐਫ. ਬ੍ਰਾਊਨ ਨਾਲ 1908 ਵਿੱਚ ਸਾਂਝਾਂ ਨੋਬਲ ਇਨਾਮ ਜਿੱਤਿਆ। ਇਸ ਤੋਂ ਬਿਨ੍ਹਾਂ ਉਸ ਨੂੰ ਰੋਇਲ ਸੁਸਾਇਟੀ ਆਫ਼ ਆਰਟ ਵਲੋਂ ਐਲਬਰਟ ਮੈਡਲ ਨਾਲ ਸਨਮਾਨਤ ਕੀਤਾ। ਅਤੇ ਅਮਰੀਕਾ ਵਲੋਂ ਜੌਹਨ ਫਰਿਟਸ਼ ਮੈਡਲ ਅਤੇ ਫਰੈਂਕਲਿਨ ਸਨਮਾਨ ਦਿੱਤੇ ਗਏ। ਉਸ ਨੂੰ ਕਈ ਸੰਸਥਾਵਾਂ ਵਲੋਂ ਸਨਮਾਨ ਅਤੇ ਅਹੁਦੇਦਾਰੀਆਂ ਦਿੱਤੀਆਂ ਗਈਆਂ। 1937 ਵਿੱਚ ਉਸ ਦੀ ਮੌਤ ਤੇ ਇਟਲੀ ਸਰਕਾਰ ਨੇ ਉਸਨੂੰ ਰਾਜਕੀ ਸਨਮਾਨ ਦਿੱਤਾ।

*ਮਿੰਨੀ ਕਹਾਣੀ*

## ਪੁੰਨ

ਰਣਦੀਪ ਬਾਹੀਆ

ਰਾਮੂ ਆਪਣੇ ਲੜਕੇ ਦੀ ਹਾਲਤ ਨਾ ਸੁਧਰਦੀ ਹੋਈ ਵੇਖਕੇ ਉਸਨੂੰ ਸਰਕਾਰੀ ਹਸਪਤਾਲ ਲੈ ਗਿਆ। ਪਹਿਲਾਂ ਇੱਕ ਘੰਟਾ ਉਸ ਨੂੰ ਪਰਚੀ ਲੈਣ ਤੇ ਲੱਗ ਗਿਆ ਫਿਰ ਉਹ ਜਲਦੀ ਜਲਦੀ ਡਾਕਟਰ ਸਾਹਿਬ ਕੋਲ ਗਿਆ ਤੇ ਕਿਹਾ,

'ਡਾ: ਸਾਹਿਬ ਮੇਰਾ ਲੜਕਾ ਜਲਦੀ ਦੇਖੋ, ਬਹੁਤ ਹੀ ਬਿਮਾਰ ਹੈ'

'ਮੈਂ ਇਸ ਨੂੰ ਆ ਕੇ ਦੇਖਾਂਗਾ,' ਡਾ: ਸਾਹਿਬ ਨੇ ਕਿਹਾ।

'ਪਰ ਕਿਉਂ ਜੀ ?' ਰਾਮੂ ਨੇ ਹੈਰਾਨੀ ਨਾਲ ਪੁੱਛਿਆ।

'ਅੱਜ ਜਨਮ ਅਸ਼ਟਮੀ ਹੈ। ਮੈਂ ਸਾਧੂਆਂ ਨੂੰ ਘਰ ਭੋਜਨ ਅਤੇ ਵਸਤਰ ਦੇਣ ਲਈ ਬੁਲਾਇਆ ਹੈ। ਇਸ ਲਈ ਮੈਂ ਇਸ ਪੁੰਨ ਦੇ ਕੰਮ ਤੋਂ ਲੇਟ ਨਹੀਂ ਹੋਣਾ ਚਾਹੁੰਦਾ।' ਡਾ: ਸਾਹਿਬ ਕਹਿ ਕੇ ਤੁਰਦੇ ਬਣੇ।

## ਮੈਗਜ਼ੀਨ ਲਈ ਸਹਾਇਤਾ

| | |
|---|---|
| ਜੁਗਰਾਜ ਸਿੰਘ, ਲਹਿਰਾ ਮੁਹੱਬਤ (ਬਠਿੰਡਾ) ਆਪਣੇ ਲੜਕੇ ਜਗਪਾਲ ਸਿੰਘ ਦੇ ਵਿਆਹ ਦੀ ਖੁਸ਼ੀ ਵਿੱਚ | 100/- |
| ਹਾਕਮ ਸਿੰਘ ਵੜਿੰਗ ਖੇੜਾ ਲੜਕੇ ਮਨਵੀਰ ਸਿੰਘ ਦੇ ਜਨਮ ਦਿਨ ਦੀ ਖੁਸ਼ੀ ਤੇ ਸੁਖਚੈਨ ਮੈਥਿਉ | 50/- |
| ਸਟੇਟ ਬੈਂਕ ਆਫ ਇੰਡੀਆ, ਬਠਿੰਡਾ ਆਪਣੇ ਲੜਕੇ ਦੇ ਮੈਟ੍ਰਿਕ ਪ੍ਰੀਖਿਆ ਵਿਚੋਂ ਸਫਲ ਹੋਣ ਦੀ ਖੁਸ਼ੀ ਵਿੱਚ | 100/- |





# ਓਪਰੀ ਹਵਾ

ਬਲਦੇਵ ਧਾਲੀਵਾਲ

ਵੱਡੇ ਭਰਾ ਨਰੰਜ ਦੇ ਅਚਾਨਕ ਆਉਣ ਅਤੇ ਆ ਕੇ ਇਉਂ ਪਥੱਲਾ ਮਾਰ ਕੇ ਬੈਠ ਜਾਣ ਨਾਲ ਸਾਡਾ ਨੱਕ 'ਚ ਦਮ ਆਇਆ ਪਿਆ ਸੀ। ਉਸ ਨੂੰ ਪਿੰਡੋਂ ਆਇਆਂ ਪੂਰੇ ਸੱਤ ਦਿਨ ਹੋ ਗਏ ਸਨ ਪਰ ਅਜੇ ਜਾਣ ਦਾ ਨਾਂ ਨਹੀਂ ਸੀ ਲੈ ਰਿਹਾ। ਅਜ ਤਾਂ ਉਸ ਨੇ ਇਹ ਭੇਦ ਵੀ ਨਹੀਂ ਸੀ ਖੋਹਲਿਆ ਕਿ ਉਹ ਕਿਉਂ ਆਇਆ ਸੀ। ਵਾਹੀ ਖੇਤੀ ਦੇ ਕੰਮ 'ਚ ਇੱਕ ਦਿਨ ਵੀ ਨੀ ਕੱਢ ਸਕਣ ਵਾਲਾ ਅਤੇ ਕਦੇ ਆਪਣੇ ਜਿਲ੍ਹੇ ਦੀ ਹੱਦ ਨਾ ਟੱਪਣ ਵਾਲਾ ਨਰੰਜ ਪੂਰੇ ਹਫਤੇ ਤੋਂ ਸ਼ਹਿਰ ਵਿਚ ਡੇਰਾ ਲਾਈ ਬੈਠਾ ਸੀ। ਸ਼ਾਇਦ ਅੱਜ ਉਹ ਆਪਣੇ ਰਹੱਸ ਦੀ ਪਟਾਰੀ ਖੋਲ੍ਹ ਦੇਵੇ ਸੋਚਦਾ ਮੈਂ ਅਖਬਾਰ ਦੇ ਦਫਤਰ ਨੌਕਰੀ ਕਰਨ ਚਲਾ ਜਾਂਦਾ ਅਤੇ ਆ ਕੇ ਰਾਤ ਨੂੰ ਸੌਣ ਤੱਕ ਉਡੀਕਦਾ ਰਹਿੰਦਾ ਪਰ ਉਸ ਨੇ ਅਜੇ ਪਟਾਰੀ ਦਾ ਢੱਕਣ ਨਹੀਂ ਸੀ ਚੁੱਕਿਆ।

ਕਿਰਾਏ ਦੇ ਇੱਕ ਕਮਰੇ ਵਿਚ ਪਹਿਲਾਂ ਹੀ ਦਬੜੂ-ਘੁਸੜੂ ਹੋ ਕੇ ਰਹਿ ਰਹੇ ਸਾਡੇ ਪਤੀ ਪਤਨੀ ਵਿਚਕਾਰ ਉਹ ਕਲਬੂਤ ਵਾਂਗ ਆ ਫਸਿਆ ਸੀ। ਏਨੇ ਕੁ ਥਾਂ 'ਚ ਤਾਂ ਕਿਸੇ ਤੋਂ ਇਕ ਦਿਨ ਦਾ ਪਰਦਾ ਰੱਖਣਾ ਔਖਾ ਪੈਂਦਾ ਹੈ ਤਾਂ ਐਨੇ ਦਿਨ ਕਿਵੇਂ ਸੰਭਵ ਹੋ ਸਕਦਾ ਸੀ। ਭਾਵੇਂ ਨਰੰਜ ਦਾ ਇਸ ਗੱਲ ਵੱਲ ਬਿਲਕੁਲ ਕੋਈ ਧਿਆਨ ਨਹੀਂ ਸੀ ਕਿ ਘਰ ਵਿਚ ਕੀ ਰਿਝਦਾ ਅਤੇ ਕੀ ਪੱਕਦਾ ਹੈ ਫਿਰ ਵੀ ਸਾਨੂੰ ਲਗਦਾ ਕਿ ਉਹ ਅੰਦਰੋਂ ਅੰਦਰੀਂ ਇਸ ਸਭ ਕੁਝ ਬਾਰੇ ਵੀ ਸੋਚ ਰਿਹਾ ਹੋਣਾ ਹੈ। ਨਵਿੰਦਰ ਤਾਂ ਮੇਰੇ ਨਾਲੋਂ ਵੀ ਦੁਖੀ ਸੀ ਕਿਉਂਕਿ ਉਸ ਦੇ ਤਾਂ ਉਹ ਵੱਡੇ ਥਾਂ ਜੇਠ ਲਗਦਾ ਸੀ। ਅਸੀਂ ਦੋਵੇਂ ਹੀ ਉਸ ਅੱਗੇ ਬੇਪਰਦ ਜਿਹੇ ਮਹਿਸੂਸ ਕਰਦੇ ਸਾਂ। ਆਪਣੇ ਘਰਦਿਆਂ ਅੱਗੇ ਇਉਂ ਬੇਪਰਦ ਮੈਂ ਪਹਿਲੀ ਵਾਰ ਹੀ ਹੋਇਆ ਸਾਂ। ਉਸ ਨੇ ਤਾਂ ਮੇਰਾ ਘਰ ਸਦਾ ਕਲਪਨਾ ਵਿਚ ਹੀ ਵੇਖਿਆ ਸੀ। ਮੇਰੇ ਲੱਖ ਘਟਾਉਣ ਤੇ ਵੀ ਉਹ ਉਸ ਦੀ ਤਸਵੀਰ ਵਿਚ ਕੋਈ ਘਾਟ ਕਰਨ ਲਈ ਤਿਆਰ ਨਾ ਹੁੰਦੇ। ਉਨ੍ਹਾਂ ਨੇ ਮੇਰੀ ਨੌਕਰੀ ਨੂੰ ਕਦੇ ਵੀ ਮੇਰੇ ਅਹੁਦੇ ਵਲੋਂ ਨਹੀਂ ਸਗੋਂ ਪੜ੍ਹਾਈ ਵਲੋਂ ਮਾਪਿਆ ਸੀ। ਉਹਨਾਂ ਨੂੰ ਜਾਪਦਾ ਸੀ ਕਿ ਮੈਂ ਐਮ.ਏ. ਕਰਕੇ ਕਿਤੇ ਵੀ ਲੱਗਾ ਹੋਵਾਂ ਵੱਡਾ ਅਫਸਰ ਹੀ ਹੋਵਾਂਗਾ। ਆਖਿਰ ਸਾਡੇ ਪਿੰਡ 'ਚੋਂ ਕਿੰਨੇ ਕੁ ਐਮ.ਏ. ਪੜ੍ਹੇ ਸਨ? ਇੱਕ ਮੈਂ ਸਾਂ ਤੇ ਇਕ ਹੋਰ। ਪਰ ਹੁਣ ਇਕ ਕਮਰੇ 'ਚ ਗੁਜ਼ਰ ਬਸਰ ਕਰਦਾ 'ਅਫਸਰ ਪਰਿਵਾਰ' ਬਾਈ ਨਰੰਜ ਦੇ ਸਾਹਮਣੇ ਸੀ। ਸ਼ਾਇਦ ਕਮਰੇ 'ਚ ਪਿਆ ਟੀ.ਵੀ., ਫਰਿਜ ਅਜੇ ਵੀ ਬਾਈ ਨੂੰ ਪ੍ਰਭਾਵਿਤ ਕਰਨ ਲਈ ਕਾਫੀ ਹੋਣ ਪਰ ਇਨ੍ਹਾਂ ਦੀਆਂ ਕਿਸ਼ਤਾਂ ਮੈਂ ਕਿਵੇਂ ਢਿੱਡ ਨੂੰ ਗੰਢ ਦੇ ਕੇ ਭਰ ਰਿਹਾ ਸਾਂ, ਇਹ ਤਾਂ ਮੈਂ ਹੀ ਜਾਣਦਾ ਸਾਂ। ਬਾਈ ਨਰੰਜ ਜਦੋਂ ਮਿਊਜ਼ੀਅਮ ਵੇਖਣ ਵਾਲਿਆਂ ਵਾਂਗ ਕਮਰੇ 'ਚ ਚਾਰੇ ਪਾਸੇ ਝਾਤੀ ਮਾਰਦਾ ਤਾਂ ਮੈਂ ਹੀਣਤਾ ਨਾਲ ਸੁੰਗੜ ਕੇ ਇਉਂ ਪੰਜਵਾਂ ਕੁ ਹਿੱਸਾ ਰਹਿ ਜਾਂਦਾ ਜਿਵੇਂ ਪਿੰਡ ਵਾਲੇ ਸਾਡੇ ਕੱਚੇ ਕੋਠਿਆਂ ਸਾਹਮਣੇ ਮੇਰਾ ਇਹ ਚਿੜੀ ਦੀ ਅੱਖ ਜਿੰਨਾ ਪੱਕਾ ਕਮਰਾ ਲਗਦਾ ਹੋਵੇ।

ਪਹਿਲੇ ਇਕ ਦੋ ਦਿਨ ਤਾਂ ਅਸੀਂ ਮਹਿਮਾਨਾਂ ਵਾਂਗੂ ਉਸ ਦੀ ਚੰਗੀ ਟਹਿਲ-ਸੇਵਾ ਕੀਤੀ ਸੀ। ਮੈਂ ਦਫਤਰ ਤੋਂ ਕੁਝ ਪੈਸੇ ਅਡਵਾਂਸ ਲੈ ਲਏ ਸਨ ਪਰ ਜਦ ਉਸ ਨੇ ਦੋ ਦਿਨ ਬਾਅਦ ਜਾਣ ਦਾ ਨਾਂ ਹੀ ਨਾ ਲਿਆ ਤਾਂ ਅਸੀਂ ਵੀ ਅਵੇਸਲੇ ਹੁੰਦੇ ਗਏ ਸਾਂ। ਇਕ ਦੋ ਦਿਨ ਤਾਂ ਉਹ ਘਰੇ ਕਮਰੇ 'ਚ ਹੀ ਪਿਆ ਰਹਿੰਦਾ ਪਰ ਫੇਰ ਉਸ ਨੂੰ ਲੱਗਣ ਲੱਗ ਪਿਆ ਕਿ ਉਸ ਦੀ ਹਾਜ਼ਰੀ ਵਿਚ ਨਵਿੰਦਰ ਨੂੰ ਘਰ ਦਾ ਕੰਮ ਕਰਨਾ ਅਤੇ ਪੈਣਾ ਬਹਿਣਾ ਔਖਾ ਲਗਦਾ ਸੀ। ਇਸ ਲਈ ਉਹ ਘਰ ਤੋਂ ਥੋੜੀ ਵਿੱਥ ਉਤੇ ਬਣੇ ਪਾਰਕ ਵਿਚ ਦਰਖ਼ਤ ਥੱਲੇ ਜਾ ਪੈਂਦਾ ਸੀ ਅਤੇ ਸਾਰਾ ਦਿਨ ਸੁੱਤਾ ਰਹਿੰਦਾ ਜਿਵੇਂ ਉਮਰ ਭਰ ਦਾ ਉਨੀਂਦਰਾ ਹੋਵੇ। ਕਈ ਵਾਰ ਤਾਂ ਉਹ ਮੇਰੇ ਆਉਣ ਤੋਂ ਪਿੱਛੋਂ ਹੀ ਮੁੜਦਾ। ਆ ਕੇ ਰੋਟੀ ਖਾ ਕੇ ਫਿਰ ਚੁੱਪ ਕਰਕੇ ਪੈ ਜਾਂਦਾ। ਉਸ ਦੀ ਪਟਾਰੀ ਦਾ ਰਹੱਸ ਜਾਨਣ ਦੀ ਸਾਡੀ ਆਸ ਊਠ ਦੇ ਬੁੱਲ੍ਹ ਵਾਂਗ ਲਮਕਦੀ ਰਹਿੰਦੀ ਅਤੇ ਆਪਣੀ ਉਤਸੁਕਤਾ ਦੂਜੇ ਦਿਨ ਉਤੇ ਛੱਡ ਕੇ ਅਸੀਂ ਵੀ ਸੌਂ ਜਾਂਦੇ।

ਚਾਰ ਕੁ ਦਿਨਾਂ ਬਾਅਦ ਮੈਨੂੰ ਮਹਿਸੂਸ ਹੋਇਆ ਕਿ ਜਿਵੇਂ ਉਹ ਸਾਡੇ ਤੋਂ ਵੀ ਵੱਧ ਬੇਚੈਨ ਸੀ, ਅੰਦਰੋਂ ਕੁਝ ਦੱਸਣ ਲਈ ਤਾਂਘ ਰਿਹਾ ਸੀ ਅਤੇ ਅੰਦਰੋ ਅੰਦਰੀਂ ਘੁਲ੍ਹ ਰਿਹਾ ਸੀ। ਕਦੇ ਤਾਂ ਉਹ ਚੁੱਪ-ਚਾਪ ਟਿਕਟਿਕੀ ਲਾਈ ਛੱਤ ਵੱਲ ਝਾਕਦਾ ਰਹਿੰਦਾ ਅਤੇ ਕਦੇ ਇਉਂ ਛਟਪਟਾਉਣ ਲੱਗ ਪੈਂਦਾ ਜਿਵੇਂ ਲੱਤਾਂ ਬੰਨ੍ਹ ਕੇ ਸਿੱਟਿਆ ਕੁੱਕੜ ਛੁੱਟਣ ਲਈ ਅਜਾਈਂ ਜ਼ੋਰ ਲਾ ਰਿਹਾ ਹੋਵੇ। ਉਹ ਮੂੰਹ ਸਿਰ ਖੇਸ 'ਚ ਵਲ੍ਹੇਟ ਕੇ ਪੈ ਜਾਂਦਾ। 'ਕਿਤੇ ਇਸ ਨੂੰ ਉਹੀ 'ਲੱਛ' ਨਾ ਉੱਠੀ ਹੋਵੇ ? ਮੈਂ ਉਸ ਦੀ ਅਜਿਹੀ ਹਾਲਤ ਵੇਖ ਕੇ ਸੋਚਦਾ।

ਬਾਈ ਨਰੰਜ ਨੂੰ ਆਪਣੇ ਵਿਆਹ ਤੋਂ ਪਿੱਛੋਂ ਇਹ 'ਲੱਛ' ਉੱਠਣ ਲੱਗੀ ਸੀ। ਉਦੋਂ ਉਹ ਮਸਾਂ ਪੰਦਰਾਂ ਕੁ ਵਰ੍ਹਿਆਂ ਦਾ ਸੀ ਅਤੇ ਮੈਂ ਪ੍ਰਾਇਮਰੀ ਸਕੂਲ ਵਿਚ ਪੜ੍ਹਦਾ ਸਾਂ। ਜਦੋਂ ਉਸ ਨੂੰ ਲੱਛ ਉਠਦੀ ਤਾਂ ਉਹ ਹਰ ਗੱਲ ਵਲੋਂ ਬਾਗੀ ਜਿਹਾ ਹੋ ਜਾਂਦਾ। ਜਿਹੜਾ ਕੰਮ ਕਰਨ ਤੋਂ ਰੋਕਦੇ ਉਹ ਜ਼ਰੂਰ ਕਰਦਾ। ਜੋ ਵੀ ਨਸ਼ਾ ਹੱਥ ਲਗਦਾ ਖਾ ਲੈਂਦਾ। ਜੇ ਪੈਸੇ ਹੱਥ 'ਚ ਆ ਜਾਂਦੇ ਤਾਂ ਜੂਏ 'ਚ ਹਰਾ ਦਿੰਦਾ। ਘਰ ਦੇ ਖਰਚ ਪੱਤਾ ਬੰਦ ਕਰ ਦਿੰਦੇ ਅਤੇ ਘਰ ਦਾ ਸਮਾਨ ਵੀ ਨਾ ਚੁੱਕਣ ਦਿੰਦੇ ਤਾਂ ਡੇਰੇ ਵਿਚੋਂ ਸੁੱਖਾ ਪੀ ਆਉਂਦਾ। ਗਰਮੀਆਂ ਦੇ ਦੁਪਹਿਰੇ ਸਵ੍ਹਾਤ 'ਚ ਪਿਆ ਗਰਮੀ ਨਾਲ ਘੁਲਦਾ ਰਹਿੰਦਾ। ਬੇਬੇ ਕਹਿੰਦੀ ਸੀ ਕਿ ਛੋਟਾ ਹੁੰਦਾ ਉਹ ਚੁਰੱਸਤੇ 'ਚ ਕੀਤਾ ਟੂਣਾ ਟੱਪ ਗਿਆ ਸੀ ਸ਼ਾਇਦ ਉਸ ਦਾ ਅਸਰ ਉਸ ਉੱਤੇ ਹੋ ਗਿਆ ਸੀ। ਉਹ ਸੁੱਤੇ ਪਏ ਨਰੰਜ ਤੋਂ ਕਣ (ਮੁੱਠ ਕੁ ਦਾਣੇ) ਵਾਰਦੀ, ਵੱਡੇ ਵਡੇਰਿਆਂ ਦੇ ਰਹਿਣੇ ਚੱਕਦੀ, ਅੰਮਾਂ ਦੀ ਪੰਜੀਰੀ ਸੁਖਦੀ ਅਤੇ ਧੀ-ਧਿਆਣੀਆਂ ਵੀ ਖੁਆਉਂਦੀ ਪਰ ਨਰੰਜ ਨੂੰ ਕਿਸੇ ਗੱਲ ਨਾਲ ਅਰਾਮ ਨਾ ਆਉਂਦਾ। ਉਹ ਰਾਤ ਨੂੰ ਉੱਚੀ ਉੱਚੀ ਰੋਂਦਾ, ਸਿਰ ਘੁਕਾਉਂਦਾ ਅਤੇ ਗਾਲ੍ਹਾਂ ਕੱਢਦਾ। ਡੇਰੇ ਵਾਲੇ ਸਾਧ ਤੋਂ ਤਵੀਤ ਕਰਾ ਕੇ ਨਰੰਜ ਦੇ ਡੌਲੇ ਉਤੇ ਵੀ ਬੰਨ੍ਹਦੇ ਅਤੇ ਘੋਲ ਕੇ ਵੀ ਪਿਆਉਂਦੇ ਪਰ ਉਸ ਨੂੰ ਕੋਈ ਮੋੜ ਨਾ ਪੈਂਦਾ।

ਜਦੋਂ ਉਸ ਨੂੰ 'ਲੱਛ' ਉਠਦੀ ਤਾਂ ਉਸ ਵਿਚ ਚਾਰ ਬੰਦਿਆਂ ਜਿੰਨਾ ਜ਼ੋਰ ਆ ਜਾਂਦਾ, ਉਸ ਨੂੰ ਫੜ੍ਹਨ ਲਗਦੇ ਤਾਂ ਫੜਿਆ ਨਾ ਜਾਂਦਾ। ਉਸ ਦੀ ਘਰ ਵਾਲੀ ਭਾਵੇਂ ਉਸ ਤੋਂ ਦਸ-ਪੰਦਰਾਂ ਸਾਲ ਵੱਡੀ ਅਤੇ ਜਰਵਾਣੀ ਵੀ ਸੀ, ਪਰ ਜੇ ਉਹ ਫੜ੍ਹਨ ਲਗਦੀ ਤਾਂ ਉਹ ਅੱਗੋਂ ਅਜਿਹੀ ਧੌਲ ਮਾਰਦਾ ਕਿ ਉਹ ਲੋਟਣੀਆਂ ਖਾਂਦੀ ਪਰ੍ਹੇ ਜਾ ਡਿੱਗਦੀ। ਜਦੋਂ ਹੋਸ਼

'ਚ ਆਉਂਦਾ ਤਾਂ ਉਸੇ ਘਰ ਵਾਲੀ ਅੱਗੇ ਅੱਖ ਨਾ ਚੁੱਕ ਸਕਦਾ, ਹੱਥ ਤਾਂ ਚੁੱਕਣਾ ਹੀ ਕੀ ਸੀ।

ਜਦੋਂ ਸਭ ਤਵੀਤ ਧਾਗੇ ਕਰਾ ਕਰਾ ਹੰਭ ਜਾਂਦੇ ਤਾਂ ਉਸ ਨੂੰ ਰੱਬ ਆਸਰੇ ਹੀ ਛੱਡ ਦਿੰਦੇ। ਉਹ ਦਸਾਂ ਪੰਦਰਾਂ ਦਿਨਾਂ ਵਿਚ ਆਪੇ ਹੀ ਖੇਤ ਪੱਤ ਜਾਣ ਲੱਗ ਪੈਂਦਾ ਅਤੇ ਹੌਲੀ ਹੌਲੀ ਇਉਂ ਹੋ ਜਾਂਦਾ ਜਿਵੇਂ ਉਸ ਨੂੰ ਕਦੇ ਕੁਝ ਹੋਇਆ ਹੀ ਨਹੀਂ ਸੀ। ਇਸ ਲਈ ਘਰਦੇ ਹੁਣ ਉਸ ਦਾ ਫਿਕਰ ਕਰਨੋਂ ਹੱਟ ਗਏ ਸਨ।

ਹੁਣ ਜਦੋਂ ਪਿਆ ਪਿਆ ਉਹ ਆਪਣੀਆਂ ਉਂਗਲਾਂ ਮਰੋੜਨ ਲੱਗ ਪੈਂਦਾ, ਦੰਦ ਕਰੀਚਦਾ ਅਤੇ ਟਿਕਟਿਕੀ ਲਾ ਕੇ ਛੱਤ ਵੱਲ ਵੇਖਣ ਲੱਗ ਪੈਂਦਾ ਤਾਂ ਮੈਂ ਡਰ ਜਾਂਦਾ ਕਿ ਕਿਤੇ ਇਸ ਨੂੰ ਉਹੀ 'ਲੱਛ' ਨਾ ਉੱਠ ਖੜੋਵੇ। ਇਸ ਲਈ ਕੁਝ ਨਾ ਪੁੱਛਦਾ।

ਸਵੇਰੇ ਸਵੇਰੇ ਦਫਤਰ ਜਾਣ ਵੇਲੇ ਉਹ ਕੁਝ ਨਾ ਕੁਝ ਠੀਕ ਹੁੰਦਾ ਤਾਂ ਮੈਂ ਉਸ ਅੰਦਰਲੀ ਗੱਲ ਜਾਨਣ ਲਈ ਪੁਛਦਾ ।

'ਬਾਈ ਕੰਮ ਕੁੰਮ ਤਾਂ ਹੁਣ ਘੱਟ ਈ ਹੋਊ, ਵਿਹਲੇ ਈ ਹੋਵੋਂਗੇ।'

'ਵਿਹਲੇ ?' ਉਹ ਹੈਰਾਨੀ ਨਾਲ ਆਖਦਾ, 'ਕਮਲਿਆ ਜੱਟ ਵੀ ਕਿਤੇ ਵਿਹਲਾ ਹੁੰਦੈ, ਤੇ ਫੇਰ ਉਹ ਵੀ ਗਰੀਬ ਜੱਟ, ਜੱਟਾਂ ਨੂੰ ਤਾਂ ਸਿਰ ਖੁਰਕਣ ਦੀ ਵਿਹਲ ਨੀ ਮਿਲਦੀ, ਨਰਮਾਂ ਅਜੇ ਬੀਜੇ ਨੂੰ ਵੀਹ ਦਿਨ ਨੀ ਹੋਏ ਤੇ ਖੱਬਲ ਸਿਰ ਚੁੱਕੀ ਵੀ ਆਉਂਦੈ, ਭਾਦੋਂ ਤੱਕ ਖੱਬਲ ਮਾਰੀ ਜਾਵਾਂਗੇ ਬੱਸ ਤੇ ਫੇਰ ....' ਉਹ ਕੰਮਾਂ ਦੀ ਸੂਚੀ ਗਿਨਾਉਣ ਲੱਗ ਪੈਂਦਾ ਪਰ ਮੇਰੀ ਦਫ਼ਤਰ ਜਾਣ ਦੀ ਕਾਹਲ ਨੂੰ ਵੇਖ ਕੇ ਚੁੱਪ ਕਰ ਜਾਂਦਾ। 'ਜੇ ਸਿਰ ਖੁਰਕਣ ਦੀ ਵਿਹਲ ਨੀ ਤਾਂ ਫਿਰ ਏਥੇ ਕਿਉਂ ਬੈਠੋਂ ਡੇਰਾ ਲਾਈ', ਮੈਂ ਸੋਚਦਾ ਪਰ ਚੁੱਪ ਕਰ ਜਾਂਦਾ।

'ਇਹ ਤਾਂ ਥੋਡੇ ਸ਼ਹਿਰਾਂ 'ਚ ਈ ਮੌਜ ਐ ਕਿ ਐਤਵਾਰ ਨੂੰ ਕੋਈ ਕੰਮ ਨੀ ਕਰਨਾ, ਸਾਡੀ ਛੁੱਟੀ ਐ, ਜੱਟਾਂ ਦੀ ਭਰਾਵਾ ਕਦੇ ਵੀ ਛੁੱਟੀ ਨਹੀਂ ਹੁੰਦੀ, ਦਿਨ-ਰਾਤ ਚੱਲ-ਸੋ-ਚੱਲ ਹੀ ਰਹਿੰਦੀ ਐ।'

'ਬਾਈ ਐਵੇਂ ਲੱਗਦੈ ਤੈਨੂੰ, ਤੂੰ ਮੇਰੇ ਨਾਲ ਜਾ ਕੇ ਵੇਖੇਂ ਤਾਂ ਪਤਾ ਲੱਗੇ ਕਿ ਕਿਵੇਂ ਛੇ ਘੰਟੇ ਧੌਣ ਸਿੱਟ ਕੇ ਕੰਮ ਕਰਨਾ ਪੈਂਦੈ, ਆਹ ਮੌਰਾਂ 'ਚੋਂ ਚੰਗਿਆੜੇ ਨਿਕਲਣ ਲੱਗ ਜਾਂਦੇ ਐ' ਮੈਂ ਮੌਰਾਂ ਨੂੰ ਹੱਥ ਲਾਉਂਦਿਆਂ ਕਿਹਾ ਅਤੇ ਦਫਤਰ ਜਾਣ ਲਈ ਸਾਈਕਲ ਚੱਕ ਲਿਆ।

'ਚੱਲ ਅੱਜ ਤੇਰਾ ਕੰਮ ਵੀ ਵੇਖ ਈ ਆਉਣੇ ਆਂ, ਖੜੀਂ ਮਾੜਾ ਜਿਹਾ,' ਕਹਿ ਕੇ ਉਹ ਮੇਰੇ ਨਾਲ ਦਫ਼ਤਰ ਜਾਣ ਲਈ ਤਿਆਰ ਹੋ ਗਿਆ। ਸ਼ਾਇਦ ਰਾਹ 'ਚ ਹੀ ਕੁਝ ਦੱਸ ਦੇਵੇ, ਇਸ ਆਸ ਨਾਲ ਮੈਂ ਉਸ ਨੂੰ ਰੋਕਿਆ ਨਾ ਅਤੇ ਦਫਤਰ ਲੈ ਗਿਆ।

ਅਖ਼ਬਾਰ ਦੇ ਦਫਤਰ ਵਿਚ ਉਸ ਨਾਲ ਬਹਿ ਕੇ ਗੱਲਾਂ ਮਾਰਨ ਦਾ ਵਕਤ ਮੇਰੇ ਕੋਲ ਕਿੱਥੇ ਸੀ, ਇਸ ਲਈ ਥੋੜ੍ਹਾ ਜਿਹਾ ਚਿਰ ਤਾਂ ਉਹ ਮੇਰੇ ਕੋਲ ਗੁੰਮ ਸੁੰਮ ਬੈਠਾ ਰਿਹਾ ਅਤੇ ਫੇਰ ਆ ਕੇ ਗੇਟ ਉਤੇ ਸਕਿਉਰਟੀ ਵਾਲਿਆਂ ਅਤੇ ਸੇਵਾਦਾਰਾਂ ਕੋਲ ਬੈਠ ਗਿਆ। ਉਹ ਸਾਰਾ ਦਿਨ ਉਥੇ ਹੀ ਬੈਠਾ ਰਿਹਾ।

ਛੁੱਟੀ ਤੋਂ ਪਿੱਛੋਂ ਜਦ ਘਰੇ ਆਉਣ ਲੱਗੇ ਤਾਂ ਉਸ ਨੇ ਸਾਇਕਲ ਦੇ ਕੈਰੀਅਰ ਉਤੇ ਬੈਠਦਿਆਂ ਕਿਹਾ, 'ਆਹ ਥੱਲੇ ਖੜ੍ਹਨ ਆਲੇ ਤਿੰਨ ਚਾਰ ਬਾਈ ਤਾਂ ਮੇਰੇ ਵਾਂਗੂੰ ਮਾੜਾ ਮੋਟਾ ਈ ਪੜ੍ਹੇ ਵੇ ਐ, ਐਵੇਂ ਪੋਚਵੀਆਂ ਪੱਗਾਂ ਨਾਲ ਈ ਲਗਦੇ ਐ ਜੈਂਟਰਮੈਨ ਪਰ ਆਉਣ-ਜਾਣ ਵਾਲਿਆਂ ਦੀ ਤਾਂ ਇਹ ਵੀ ਪਦੀੜ ਪਾਈ ਰਖਦੇ ਐ, ਜੀਹਨੂੰ ਮਰਜੀ ਲੰਘਣ ਦੇਣ ਤੇ ਜੀਹਨੂੰ ਮਰਜੀ ਰੋਕ ਲੈਣ।'

ਮੈਂ ਉਸ ਦੀ ਗੱਲ ਵੱਲ ਬਹੁਤਾ ਧਿਆਨ ਨਾ ਦਿੱਤਾ। ਥਕੇਵੇਂ ਅਤੇ ਨਰੰਜ ਉਤੇ ਆ ਰਹੇ ਗੁੱਸੇ ਕਾਰਨ ਮੇਰਾ ਮਨ ਖਿਝਿਆ ਹੋਇਆ ਸੀ। 'ਕਿੱਥੋਂ ਦੱਦ ਲੱਗਿਆ ਸੌਹਰਾ ਸਿਧਰਾ ਜਿਹਾ, ਨਾ ਅਕਲ ਨਾ ਮੱਤ' ਮੈਂ ਅੱਗੋਂ ਹਵਾ ਹੋਣ ਕਾਰਨ ਦੋ ਸਵਾਰੀਆਂ ਖਿੱਚਦਿਆਂ ਹੌਂਕਦੇ ਸੋਚਿਆ। ਮੈਨੂੰ ਇਉਂ ਭਾਰਾ ਭਾਰਾ ਸਾਹ ਆ ਰਿਹਾ ਸੀ ਜਿਵੇਂ ਬੁਝੀ ਭੱਠੀ ਵਿਚੋਂ ਕੋਲੇ ਝਾੜਦਿਆਂ ਸਵਾਹ ਉੱਠ ਰਹੀ ਹੋਵੇ। ਮੈਨੂੰ ਬਾਪੂ ਹੋਰਾਂ ਉਤੇ ਵੀ ਹਰਖ ਆਇਆ ਜਿਨ੍ਹਾਂ ਨੇ ਹਫ਼ਤਾ ਹੋ ਜਾਣ ਬਾਅਦ ਵੀ ਨਰੰਜ ਦਾ ਪਤਾ ਹੀ ਨਹੀਂ ਲਿਆ ਸੀ। ਸਭ ਤੋਂ ਵੱਧ ਕਰੋਧ ਮੈਨੂੰ ਇਸ ਗੱਲ ਉਤੇ ਆ ਰਿਹਾ ਸੀ ਕਿ ਉਸਨੇ ਆਪਣੇ ਅੰਦਰ ਦਾ ਰਹੱਸ ਦੱਸੇ ਬਿਨਾਂ ਇਕ ਹੋਰ ਦਿਨ ਲੰਘਾ ਦਿੱਤਾ ਸੀ।

ਹਾਰ ਕੇ ਮੈਂ ਵੀ ਇਹ ਗੱਲ ਦਿਮਾਗ ਵਿਚੋਂ ਕੱਢਣੀ ਸ਼ੁਰੂ ਕਰ ਦਿੱਤੀ ਕਿ ਨਰੰਜ ਕਿਉਂ ਆਇਆ ਸੀ ਅਤੇ ਕਦ ਜਾਣਾ ਸੀ। ਆਖਿਰ ਕਿੰਨਾ ਕੁ ਚਿਰ ਬੈਠਾ ਰਹੂਗਾ, ਕਦੇ ਤਾਂ ਜਾਊਗਾ ਹੀ' ਮੈਂ ਇਹ ਸੋਚ ਕੇ ਮਨ ਨੂੰ ਧਰਵਾਸ ਦੇ ਲਿਆ ਸੀ।

ਇਕ ਦਿਨ ਮੈਂ ਰਾਤ ਅੱਠ ਕੁ ਵੱਜੇ ਡਿਊਟੀ ਤੋਂ ਆਇਆ ਤਾਂ ਨਵਿੰਦਰ ਨੇ ਸੰਸੇ ਨਾਲ ਦੱਸਿਆ ਕਿ ਬਾਈ ਨਰੰਜ ਅੱਜ ਸਵੇਰ ਦਾ ਨਿਕਲਿਆ ਅਜੇ ਨਹੀਂ ਮੁੜਿਆ ਸੀ।

'ਹੋਰ ਕੀ ਇਹ ਸੁਖ ਦੇਣ ਆਇਐ', ਮੈਂ ਖਿਝ ਕੇ ਕਿਹਾ। ਉਹਨੀਂ ਪੈਰੀਂ ਸਾਈਕਲ ਮੋੜ ਕੇ ਉਸ ਨੂੰ ਭਾਲਣ ਤੁਰ ਪਿਆ। ਨੇੜਲੇ ਬਾਜ਼ਾਰ ਵਿੱਚ ਦੋ ਤਿੰਨ ਚੱਕਰ ਕੱਢੇ, ਉਹ ਨਾ ਦਿਸਿਆ। ਉਸ ਪਾਰਕ ਵਿਚ ਜਿਥੇ ਉਹ ਸਾਫਾ ਵਿਛਾ ਕੇ ਦਰਖਤ ਥੱਲੇ ਸੌਂ ਜਾਂਦਾ ਸੀ, ਮੈਂ ਕਈ ਵਾਰ ਵੇਖਿਆ ਪਰ ਉਹ ਕਿਤੇ ਨਹੀਂ ਸੀ। ਡਿੱਗਿਆ ਰੁਪਈਆ ਭਾਲਣ ਲਈ ਵਾਰ ਵਾਰ ਉਹੀ ਜੇਬਾਂ ਫਰੋਲਣ ਵਾਲਿਆਂ ਵਾਂਗ ਮੈਂ ਵਾਰ ਵਾਰ ਬਾਜ਼ਾਰ ਅਤੇ ਪਾਰਕ ਦੇ ਗੇੜੇ ਕੱਢੇ ਪਰ ਉਹ ਨਾ ਮਿਲਿਆ। ਘੰਟਾ ਕੁ ਭਕਾਈ ਕਰ ਕੇ ਘਰ ਮੁੜਿਆ ਤਾਂ ਮੇਰੇ ਆਉਂਦੇ ਨੂੰ ਉਹ ਘਰੇ ਆਇਆ ਬੈਠਾ ਸੀ। ਮੁੜ੍ਹਕੋ ਮੁੜ੍ਹਕੀ, ਕੁੜਤਾ ਮਿੱਟੀ ਨਾਲ ਆਕੜਿਆ ਹੋਇਆ, ਮੱਥੇ ਉਤੇ ਸ਼ੋਰੇ ਰਲੇ ਪਸੀਨੇ ਦੀਆਂ ਲਕੀਰਾਂ, ਦਾਹੜੀ ਉਤੇ ਧੂੜ ਜੰਮੀ ਹੋਈ, ਉਹ ਇਉਂ ਲਗਦਾ ਸੀ ਜਿਵੇਂ ਖੇਤੋਂ ਹਲ ਵਾਹ ਕੇ ਮੁੜਿਆ ਹੋਵੇ।

ਮੈਂ ਅਜੇ ਉਸ ਦੇ ਦੇਰੀ ਨਾਲ ਆਉਣ ਦਾ ਕਾਰਨ ਪੁੱਛਣ ਹੀ ਵਾਲਾ ਸੀ ਕਿ ਉਹ ਮੈਨੂੰ ਵੇਖ ਕੇ ਪਹਿਲਾਂ ਹੀ ਬੋਲ ਪਿਆ,

'ਮੈਨੂੰ ਉਥੇ ਕੁਵੇਲਾ ਈ ਹੋ ਗਿਆ, ਮੈਂ ਆਖਿਆ ਬਾਈ ਹੋਰੀਂ ਝੋਰਾ ਕਰਦੇ ਹੋਣਗੇ, ਫੇਰ ਕਾਹਲੀ ਨਾਲ ਤੁਰਿਆ ਆਇਆ, ਮੁੜ੍ਹਕੋ-ਮੁੜ੍ਹਕੀ ਹੋ ਗਿਆ, ਮੈਂ ਮਾੜਾ ਜਾ ਪਿੰਡਾ ਠੰਡਾ ਕਰ ਲਾਂ ਫੇਰ ਦਸਦਾਂ ਸਾਰੀ ਅਸਟੋਰੀ,' ਕਹਿ ਕੇ ਉਹ ਸਾਫਾ ਚੁੱਕ ਕੇ ਨਹਾਉਣ ਜਾਂਦਾ ਰਿਹਾ। ਮੈਨੂੰ ਬਹੁਤ ਗੁੱਸਾ ਆਇਆ ਸੀ ਪਰ ਮੈਂ ਚੁੱਪ ਰਿਹਾ। ਬਾਈ ਨਰੰਜ ਦੇ ਬੋਲਾਂ ਵਿਚ ਇਕ ਖਾਸ ਤਰ੍ਹਾਂ ਦਾ ਹੁਲਾਸ ਅਤੇ ਚਿਹਰੇ ਉਤੇ ਖੁਸ਼ੀ ਦੇ ਭਾਵ ਸਨ। ਨਾਲੇ ਉਹ ਆਪ 'ਅਸਟੋਰੀ ਦੱਸਣ' ਦੀ ਗੱਲ ਕਹਿ ਕੇ ਗਿਆ ਸੀ। ਲਗਦਾ ਸੀ ਅੱਜ ਸਭ ਕੁਝ ਦੱਸ ਦੇਵੇਗਾ। ਇਹ ਸੋਚ ਕੇ ਮੈਂ ਆਪਣੇ ਚਿਹਰੇ ਉਤੇ ਗੁੱਸੇ ਦੇ ਭਾਵ ਨੂੰ ਕੁਝ ਦਬਾ ਲਿਆ ਅਤੇ ਆਪਣੇ ਆਪ ਨੂੰ ਆਮ ਹਾਲਤ ਵਿਚ ਲਿਆਉਣ ਦਾ ਯਤਨ ਕਰਨ ਲੱਗਾ। ਪਾਣੀ ਦਾ ਗਿਲਾਸ ਲਿਆਈ ਨਵਿੰਦਰ ਨੇ ਕਮਰੇ 'ਚ ਬਣੀ ਬਿਨ-ਦਰਵਾਜਿਆਂ ਵਾਲੀ ਬਾਰੀ ਵੱਲ ਸੈਨਤ ਕਰਕੇ ਮੇਰਾ ਧਿਆਨ ਦਾਰੂ ਦੀ ਬੋਤਲ ਵੱਲ ਦਿਵਾਇਆ। ਬੋਤਲ ਕੋਲ ਇਕ ਭੁਜੀਏ ਦਾ ਪੈਕਟ ਪਿਆ ਸੀ। ਮੈਨੂੰ ਜਾਪਿਆ ਨਰੰਜ ਬਾਈ ਮੇਰਾ ਨੱਕ ਵੱਢਣ ਖਾਤਰ ਹੀ ਬੋਤਲ ਲਿਆਇਆ



ਸੀ, ਕਿਉਂਕਿ ਮੈਂ ਇਨ੍ਹਾਂ ਸੱਤਾਂ ਦਿਨਾਂ ਵਿਚ ਉਸ ਨੂੰ ਦਾਰੂ ਦੀ ਸੁਲਾਹ ਹੀ ਨਹੀਂ ਮਾਰੀ ਸੀ। ਮਹੀਨੇ ਦੀਆਂ ਆਖਰੀ ਤਰੀਕਾਂ ਵਿਚ ਮੈਂ ਕਈ ਕੁਝ ਸੋਚ ਕੇ ਇਸ ਖਰਚ ਤੋਂ ਗੁਰੇਜ਼ ਹੀ ਕੀਤਾ ਸੀ।

'ਆ ਮੰਦਰਾ ਮਾੜੇ ਜੇ ਤਰਾਰੇ 'ਚ ਹੋਈਏ, ਐਵੇਂ ਤਾਂ ਸਾਲੀ ਕੋਈ ਗੱਲ ਈ ਨੀ ਅਹੁੜਦੀ, ਐਵੇਂ ਕਿਸੇ ਨੇ ਆਖਿਐ 'ਅਖੇ ਘਿਓ ਮੱਲਾਂ ਨੂੰ ਤੇ ਦਾਰੂ ਗੱਲਾਂ ਨੂੰ'। ਗੁਸਲਖਾਨੇ 'ਚੋਂ ਨਿਕਲ ਕੇ ਨਰੰਜ ਨੇ ਬੋਤਲ ਚੁੱਕ ਕੇ ਮੇਰੇ ਕੋਲ ਬਹਿੰਦਿਆਂ ਕਿਹਾ। ਮੇਰਾ ਮਨ ਕੀਤਾ ਕਿ ਪੀਣ ਤੋਂ ਜਵਾਬ ਦੇ ਦਿਆਂ ਪਰ ਫਿਰ ਇਹ ਸੋਚ ਕੇ ਚੁੱਪ ਕਰ ਗਿਆ ਕਿ ਗੱਲ ਮਸਾਂ ਮਸਾਂ ਰੁਖ ਸਿਰ ਹੋਣ ਲੱਗੀ ਸੀ। ਮੈਂ ਉੱਠ ਕੇ ਰਸੋਈ ਵਿਚੋਂ ਗਿਲਾਸ ਚੁੱਕ ਲਿਆਇਆ।

ਨਰੰਜ ਨੇ ਪਹਿਲੀਆਂ 'ਚ ਹੀ ਗਿਲਾਸ ਅੱਧੇ-ਅੱਧੇ ਕਰ ਲਏ। ਮੈਂ ਤਾਂ ਸਿੱਪ ਕਰਦਾ ਰਿਹਾ ਪਰ ਉਹ ਡੀਕ ਲਾ ਕੇ ਪੀ ਗਿਆ। ਪੰਜ ਕੁ ਮਿੰਟ ਤਾਂ ਉਹ ਮੇਰੇ ਗਿਲਾਸ ਖਾਲੀ ਹੋਣ ਦੀ ਉਡੀਕ 'ਚ ਬੈਠਾ ਰਿਹਾ ਪਰ ਫੇਰ ਇਹ ਕਹਿੰਦਿਆਂ ਗਿਲਾਸ ਮੁੜ ਭਰ ਲਿਆ, 'ਤੂੰ ਤਾਂ ਬਾਈ ਚੁੰਜ ਜਿਹੀ ਲਾ ਕੇ ਰੱਖ ਦਿੰਨੈਂ, ਐਂਅ ਤਾਂ ਇਹ ਸਹੁਰੀ ਮਹੀਨਾ ਨੀ ਮੁਕਣੀ, ਸਾਨੂੰ ਊਠਾਂ ਨੂੰ ਗੁੜ੍ਹਤੀਆਂ ਨਾਲ ਕੀ ਬਣਦੈ।'

ਦੂਜਾ ਗਿਲਾਸ ਪੀਂਦਿਆਂ ਹੀ ਨਰੰਜ ਦੀਆਂ ਅੱਖਾਂ 'ਚ ਨਸ਼ੇ ਦੇ ਡੋਰੇ ਉਤਰਨੇ ਸ਼ੁਰੂ ਹੋ ਗਏ। ਇਨ੍ਹਾਂ ਡੋਰਿਆਂ ਦਾ ਰੰਗ ਉਸ ਤਰ੍ਹਾਂ ਦਾ ਨਹੀਂ ਸੀ ਜਿਸ ਤਰ੍ਹਾਂ ਦਾ ਮੈਂ ਆਪਣੇ ਸ਼ਹਿਰੀ ਦੋਸਤਾਂ ਦੀਆਂ ਅੱਖਾਂ ਵਿਚ ਤੈਰਦਾ ਵੇਖਿਆ ਸੀ, ਇਕ ਮਸਤੀ ਜਿਹੀ ਭਰਿਆ ਸਰੂਰ। ਬਾਈ ਨਰੰਜ ਦੀਆਂ ਅੱਖਾਂ ਵਿੱਚ ਤਾਂ ਘਸਮੈਲੀ ਜਿਹੀ ਲਾਲੀ ਉਤਰ ਆਈ ਸੀ। ਬਿਲਕੁਲ ਉਸ ਗਹਿਰ ਵਰਗੀ ਜਿਹੜੀ ਜੇਠ-ਹਾੜ੍ਹ ਦੇ ਦਿਨਾਂ ਵਿਚ ਮੀਂਹ ਦੇ ਦਿਨਾਂ ਵਿਚ ਮੀਂਹ ਪੈਣ ਤੋਂ ਪਹਿਲਾਂ ਆਕਾਸ਼ ਨੂੰ ਢਕੀ ਰਖਦੀ ਹੈ।

ਮੈਂ ਉਸ ਨੂੰ ਉਸ ਦੀ 'ਅਸਟੋਰੀ' ਦੱਸਣ ਵਾਲੀ ਗੱਲ ਯਾਦ ਕਰਾਉਣੀ ਚਾਹੁੰਦਾ ਸਾਂ ਪਰ ਉਸ ਦੀਆਂ ਅੱਖਾਂ ਦੀ ਗਹਿਰ ਵੇਖ ਕੇ ਮੇਰਾ ਹੌਸਲਾ ਨਾ ਪਿਆ। ਚੰਗਾ ਹੋਇਆ ਉਸ ਨੇ ਆਪ ਹੀ ਗੱਲ ਛੇੜ ਲਈ,

'ਮੰਦਰਾ ਤੇਰਾ ਕੰਮ ਫੰਨੇ ਐਂ, ਮੈਂ ਤਾਂ ਆਵਦੇ ਅੱਖੀਂ ਵੇਖ ਲਿਆ, ਕਿਸੇ ਸਾਲੇ ਦੀ ਹੈਅ-ਹੈਅ ਨੀਂ, ਖੈਅ-ਖੈਅ ਨੀਂ ਆਵਦੀ ਨੀਂਦ ਸੌਂਨੈਂ ਤੇ ਆਵਦੀ ਜਾਗਦੈਂ, ਜਾਣੀਦੀ ਤੇਰੀ ਇਹ ਨਿੱਕੀ ਜਿਹੀ ਰਿਆਸਤ ਐ, ਕੋਈ ਲੜਾਈ ਨੀ, ਭੜਾਈ ਨੀ, ਆਵਦਾ ਆਰਾਮ ਦੀ ਰੋਟੀ ਖਾਨੈਂ, ਤੈਨੂੰ ਵੇਖ ਕੇ ਮੇਰਾ ਤਾਂ ਸੇਰ ਖੂਨ ਵਧ ਗਿਆ ਬਈ ਸਾਡਾ ਛੋਟਾ ਭਾਈ ਸੁਖ ਦੀ ਰੋਟੀ ਤੱਕ ਅੱਪੜ ਗਿਆ, ਸ਼ਹਿਰ ਵਰਗੀ ਮੌਜ ਨੀ ਕਿਤੇ' ਨਰੰਜ ਨੇ ਫੇਰ ਗਲਾਸ ਭਰ ਲਿਆ।

'ਕਿਉਂ ਬਾਈ ਮਖੌਲ ਕਰਦੈਂ, ਸਾਰਾ ਦਿਨ ਮਾਲਕਾਂ ਮੂਹਰੇ ਚਊਂ ਚਊਂ ਕਰਦਿਆਂ ਨੰਗ ਜੱਟ ਦੀ ਤੀਵੀਂ ਵਾਲਾ ਹਾਲ ਹੋ ਜਾਂਦੈ, ਕਿਤੇ ਰਾਤ ਦੀ ਡਿਊਟੀ ਤੇ ਕਦੇ ਦਿਨ ਦੀ, ਤੇ ਤਨਖਾਹ ਦਿੰਦਿਆਂ ਦੀ ਸਾਲਿਆਂ ਦੀ ਜਾਨ ਨਿਕਲਦੀ ਐ', ਮੈਂ ਆਪਣੀਆਂ ਮੁਸ਼ਕਲਾਂ ਦੱਸਣੀਆਂ ਚਾਹੀਆਂ।

'ਮੰਦਰਾ ਐਂ ਮਾੜੀ ਮੋਟੀ ਔਖ ਤਾਂ ਹੁੰਦੀ ਹੈ ਪਰ ਤੂੰ ਓਸ ਨਰਕ 'ਚੋਂ ਨਿਕਲ ਆਇਆ ਸ਼ੁਕਰ ਕਰ, ਹੁਣ ਆਪਣੇ ਘਰੇ ਜਿਉਣ ਦਾ ਕੋਈ ਹੱਜ ਨੀ ਰਿਹਾ, ਨਰਕ ਐ ਨਿਰਾ ਨਰਕ, ਜੀਅ ਕਰਦੈ ਬੰਦਾ ਕਿਧਰੇ ਰੋਹੀ-ਬੀਆਬਾਨ ਨੂੰ ਭੱਜ ਜੇ ਉਥੋਂ' ਨਰੰਜ ਦੀ ਗੱਲ ਸੁਣ ਕੇ ਮੇਰਾ ਮਨ ਕਾਹਲਾ ਪੈਣ ਲੱਗ ਪਿਆ। ਮੈਨੂੰ ਪਤਾ ਸੀ ਉਹ ਹੁਣ ਘਰ ਦੀਆਂ ਤੰਗੀਆਂ ਦਾ ਉਹੀ ਕਿੱਸਾ ਦੁਹਰਾਵੇਗਾ ਜਿਹੜਾ ਮੈਂ ਵੀਹ ਵਾਰੀ ਸੁਣ ਚੁੱਕਿਆ ਸਾਂ ਜਿਸ ਦਾ ਅੰਤ ਹਿੰਦੀ ਦੀਆਂ ਫਾਰਮੂਲਾ ਫ਼ਿਲਮਾਂ ਵਾਂਗ ਇਕੋ ਹੀ ਹੋਣਾ ਸੀ ਕਿ ਮੈਂ ਮਹੀਨੇ ਦੇ ਮਹੀਨੇ ਘਰ ਪੈਸੇ ਭੇਜਿਆ ਕਰਾਂ। ਮੈਂ ਕਿੰਨੀ ਵਾਰੀ ਜਵਾਬ ਦੇ ਚੁੱਕਾ ਸਾਂ ਕਿ ਮੇਰੇ ਇਕੱਲੇ ਦੀ ਤਨਖਾਹ ਨਾਲ ਸਾਡਾ ਆਪਣਾ ਗੁਜ਼ਾਰਾ ਮਸਾਂ ਹੀ ਚਲਦਾ ਸੀ। ਨਾਲੇ ਮੈਨੂੰ ਉਹ ਦਿਨ ਕਿਹੜਾ ਅਜੇ ਭੁੱਲੇ ਸਨ ਜਦੋਂ ਨਰੰਜ ਬਾਈ ਅਤੇ ਭਾਬੀ ਨੇ ਕਲੇਸ਼ ਪਾ ਕੇ ਮੇਰੀ ਬੀ.ਏ. ਤੋਂ ਅੱਗੇ ਦੀ ਪੜ੍ਹਾਈ ਲਈ ਖਰਚ ਬੰਦ ਕਰਾਂ ਦਿੱਤਾ ਸੀ ਅਤੇ ਮੈਨੂੰ ਮਾਮੂਲੀ ਨੌਕਰੀ ਦੇ ਨਾਲ ਐਮ.ਏ. ਪ੍ਰਾਈਵੇਟ ਕਰਨੀ ਪਈ ਸੀ। ਮੈਂ ਤਾਂ ਆਪਣੇ ਵਲੋਂ ਫੇਰ ਵੀ ਭਲਮਾਣਸੀ ਵਿਖਾਈ ਸੀ ਕਿ ਆਪਣੇ ਹਿੱਸੇ ਦੀ ਦੋ ਕਿੱਲੇ ਜਮੀਨ ਦਾ ਹਿੱਸਾ-ਠੇਕਾ ਕਦੇ ਨਹੀਂ ਮੰਗਿਆ ਸੀ।

'ਬਾਈ ਮੈਨੂੰ ਤਾਂ ਪਤਾ ਈ ਐ ਆਪਣੇ ਘਰ ਬਾਰੇ, ਤੈਨੂੰ ਐਂਵੇਂ ਲਗਦੈ, ਘਰ ਘਰ ਹੀ ਰੋਟੀ ਵੇਲਾ ਇਕੋ ਐ, ਚਲੋ ਰੋਟੀ ਖਾਈਏ' ਮੈਂ ਨਰੰਜ ਦੀ ਅਕੇਂਵੇਂ ਭਰੀ ਗੱਲ ਸੁਣਨ ਤੋਂ ਬਚਣ ਲਈ ਕਿਹਾ।

'ਤੈਨੂੰ ਪਤੈ ? ਤੈਨੂੰ ਨੀ ਪਤਾ, ਨਹੀਂ ਪਤਾ ਮੰਦਰਾ ਤੈਨੂੰ, ਤੂੰ ਦਸਾਂ ਸਾਲਾਂ ਤੋਂ ਘਰੋਂ ਬਾਹਰ ਆਇਐਂ, ਮਗਰੋਂ ਕੀ ਦਾ ਕੀ ਹੋ ਗਿਆ, ਬੱਸ ਕੀ ਖੱਟੀ ਖੀਰ ਦਾ ਸਲਾਹੁਣੈ, ਹੁਣ ਤਾਂ ਤੇਰੇ ਵਾਲੀ ਭਾਬੀ ਤੇ ਆਪਣੇ ਬਾਪੂ ਦਾ ਇੱਟ ਕੁੱਤੇ ਦਾ ਵੈਰ ਐ, ਮੇਰੀ ਤੇ ਬੇਬੇ ਦੀ ਹਾਲਤ ਤਾਂ ਚੋਰ ਦੀ ਮਾਂ ਤੇ ਕੋਠੀ 'ਚ ਮੂੰਹ ਵਾਲੀ ਗੱਲ ਐ, ਉਹ ਤਾਂ ਦੋਵੇਂ ਲੜ ਕੇ ਖੂਹ ਨੂੰ ਚੱਲ ਪੈਂਦੇ ਐ ਨਿੱਕੀ ਨਿੱਕੀ ਗੱਲ ਤੋਂ, ਪਿਛਲੇ ਮਹੀਨੇ ਹੱਥ ਕੁਸ਼ ਬਾਅਲਾ ਤੰਗ ਹੋ ਗਿਆ, ਤੈਨੂੰ ਵੀ ਚਿੱਠੀ ਪਾਈ ਸੀ ਓਦੋਂ, ਹਾਰ ਕੇ ਦੁੱਧ ਲਾ ਤਾ ਦੋਧੀ ਕੋਲੇ ਬਈ ਚੱਲ ਆਵਦੀ ਗਰਜ ਮਰਜੂ, ਉਹ ਦੋਧੀ ਨੂੰ ਆਖੇ ਪੈਸੇ ਮੈਨੂੰ ਫੜਾਈਂ, ਉਹ ਆਖੇ ਮੈਨੂੰ ਫੜਾਈਂ। ਬੁੜ੍ਹੇ ਨੂੰ ਸ਼ੱਕ ਐ ਬਈ ਉਹ ਪੈਸਾ-ਟਕਾ ਪੇਕਿਆਂ ਨੂੰ ਘਲਦੀ ਐ ਚੋਰੀਓਂ, ਲੜਦਾ ਉਹ ਇਹ ਗੱਲ ਸੁਨਾਉਣੋਂ ਨਹੀਂ ਹਟਦਾ, ਤੈਨੂੰ ਤਾਂ ਪਤਾ ਈ ਐ ਉਹਦਾ ਮੂੰਹ ਕਿਵੇਂ ਘੁਆੜੇ ਨਾਲ ਪਾਟਿਐ, ਪਰ ਭਲੀ ਅੱਗੋਂ ਉਹ ਵੀ ਨੀਂ, ਜੋ ਮੂੰਹ 'ਚ ਆਏ ਕੱਢੀ ਜਾਂਦੀ ਐ, ਕੋਲੇ ਨਵਿੰਦਰ ਕੁਰ ਫਿਰਦੀ ਐ ਨਹੀਂ ਤੈਨੂੰ ਦੱਸਾਂ ਉਹ ਕੀ ਕੀ ਬਕਦੀ ਐ, ਦਾਹੜੀ ਪੱਟ ਕੇ .... ਦੇਣ ਤੱਕ ਜਾਂਦੀ ਐ, ਬਾਈ ਨਰੰਜ ਨੇ ਭਾਬੀ ਦੀ ਗਾਲ੍ਹ ਵਰਗੀ ਗੱਲ ਹੌਲੀ ਦੇਣੇ ਮੇਰੇ ਕੰਨ ਵਿਚ ਕਹੀ ਤੇ ਫੇਰ ਪਹਿਲਾਂ ਵਾਲੀ ਸੁਰ 'ਚ ਈ ਬੋਲਣ ਲੱਗ ਪਿਆ, ਮੰਦਰਾ ਇਹ ਤਾਂ ਲੜਾਈ ਸਾਰੀ ਵਾਧੂ ਦੀ ਐ, ਰੌਲਾ ਤਾਂ ਹੋਰ ਐ, ਤੇਰੇ ਆਲੀ ਭਾਬੀ ਅੱਡ ਹੋਣ ਲਈ ਜੋਰ ਮਾਰਦੀ ਐ, ਮੈਨੂੰ ਚੌਵੀ ਘੰਟੇ ਇਹ ਮੱਤਾਂ ਚਾੜ੍ਹਦੀ ਰਹਿੰਦੀ ਐ, ਬਾਪੂ ਆਂਹਦੈ ਕੱਲ ਨੂੰ ਹੁੰਦੇ ਅੱਜ ਹੋ ਜੋ ਪਰ ਜਮੀਨ ਦਾ ਓੜਾ ਨੀ ਦਿੰਦਾ ਜਿੰਨਾ ਚਿਰ ਮੇਰੇ ਸਿਰੋਂ ਕਰਜਾ ਨੀ ਲਹਿੰਦਾ, ਜੇ ਮੈਂ ਆਹਨਾ ਜਮੀਨ ਦਾ ਕਿੱਲਾ ਵੇਚ ਕੇ ਕਰਜਾ ਲਾਹ ਦੇ ਤਾਂ ਪਤੰਦਰ ਇਉਂ ਵੀ ਨੀ ਮੰਨਦਾ, ਬੱਸ ਕਿਸੇ ਨਾ ਕਿਸੇ ਗੱਲੋਂ ਨੋਂਹ-ਸੌਹਰਾ ਸਾਰਾ ਦਿਨ ਅਰਲੀਏ ਚੜ੍ਹੇ ਰਹਿੰਦੇ ਐਂ, ਮੈਂ ਤੇ ਬੇਬੇ ਤਾਂ ਉਹਨਾਂ ਨੂੰ ਛੁਡਾਉਂਦੇ ਹਾਰ ਹੋ ਜਾਨੇ ਆਂ। ਮੰਦਰਾ ਤੂੰ ਪੜ੍ਹਿਆ ਲਿਖਿਆ ਬਿਦਮਾਨ ਬੰਦੈਂ, ਲੈ ਤੂੰ ਦੱਸ ਜੇ ਮੈਂ ਓਸ ਚਗਲ ਦੇ ਆਖੇ ਜੁੱਲੀਆਂ ਵੰਡ ਵੀ ਲਵਾਂ ਤਾਂ ਲੋਕ ਮੇਰੇ ਮੂੰਹ ਤੇ ਥੋਬੇ ਨਾ ਮਾਰਨਗੇ ਚੱਕ-ਚੱਕ, ਬਈ ਔਹ ਵੇਖ ਲੌ ਬੁੜ੍ਹੇ-ਬੁੜ੍ਹੀ ਦੇ ਮਾਰ ਕੇ ਚਿੱਤੜਾਂ ਤੇ ਲੱਤ ਨੇਪਰੇ ਹੋਗੇ ਦੋਏਂ ਜੀਅ, ਨਾਲੇ ਤੂੰ ਸਿਆਣਾ ਐਂ ਚੁੱਲ੍ਹਾ ਤਾਂ ਇੱਕ ਮਸਾਂ ਤਪਦੈ ਤੇ ਦੋ ਕਿੱਥੋਂ ਬਲਣਗੇ, ਉਤੋਂ ਮੇਰੇ ਨਾਲ ਤਾਂ ਭੈਣ .... ਰੱਬ ਨੇ ਵੀ ਧ੍ਰੋਹ ਈ ਕਮਾਇਆ, ਧੀਆਂ ਦੀ ਡਾਰ ਘੱਲ ਤੀ, ਮੈਂ ਤਾਂ ਇਉਂ ਲੰਮੀ ਸੋਚਦੈਂ ਪਰ ਉਸ ਭੇਡ ਦੇ ਖਾਨੇ 'ਚ ਨੀ ਵੜਦੀ ਕੁਸ਼। ਮੈਂ ਆਹਨੈਂ ਕੁਲੱਛਣੀਏਂ ਤੂੰ ਈ ਚੁੱਪ ਕਰ ਰਿਹਾ ਕਰ, ਬੁੜ੍ਹੇ ਦੀਆਂ

ਗਾਲ੍ਹਾਂ ਨਾਲ ਤੇਰਾ ਕੀ ਪਾਸਾ ਵੱਢਿਆ ਜਾਊ, ਬੁੜ੍ਹੇ ਦੀ ਆਦਤ ਐ ਆਪੇ ਭੌਂਕ ਕੇ ਹਟ ਜੂ ਉਹ ਵੀ, ਮੰਦਰਾ ਤੂੰ ਸਮਝ ਤੇਰੀ ਪੜ੍ਹਾਈ ਵੇਲੇ ਜਿੰਨਾ ਕਲੇਸ਼ ਰਹਿੰਦਾ ਸੀ ਨਾ ਹੁਣ ਓਸ ਤੋਂ ਸੌ ਗੁਣਾਂ ਵੱਧ ਐ,' ਨਰੰਜ ਬੋਲਦਾ ਬੋਲਦਾ ਜਿਵੇਂ ਹਫ਼ ਕੇ ਰੁਕ ਗਿਆ ਪਰ ਉਸ ਦੀਆਂ ਗੱਲਾਂ ਦੀ ਲੜੀ ਟੁੱਟਣ ਵਾਲੀ ਨਹੀਂ ਸੀ। ਉਸ ਦੀਆਂ ਗੱਲਾਂ ਵਿਚ ਗਾਲ੍ਹਾਂ ਦੀ ਵਧਦੀ ਮਾਤਰਾ ਵੇਖ ਕੇ ਨਵਿੰਦਰ ਰਸੋਈ ਵਿਚ ਜਾ ਬੈਠੀ ਸੀ ਅਤੇ ਮੈਂ ਦਿਨ ਦੇ ਥਕੇਵੇਂ ਤੇ ਵਾਰ ਵਾਰ ਸੁਣੀਆਂ ਗੱਲਾਂ ਦੇ ਅਕੇਵੇਂ ਕਾਰਨ ਉਬਾਸੀਆਂ ਲੈ ਰਿਹਾ ਸੀ। ਮੇਰੀ ਉਬਾਸੀ ਤੋਂ ਨਰੰਜ ਨੇ ਸਮਝਿਆ ਕਿ ਮੇਰਾ ਨਸ਼ਾ ਲਹਿ ਗਿਆ ਹੈ । ਇਸ ਲਈ ਉਸ ਨੇ ਮੇਰੇ ਖਾਲੀ ਹੋਏ ਗਿਲਾਸ ਵਿਚ ਵੀ ਵੱਡਾ ਸਾਰਾ ਪੈੱਗ ਮੇਰੇ ਨਾਂਹ ਨਾਂਹ ਕਰਦਿਆਂ ਪਾ ਦਿੱਤਾ ਅਤੇ ਆਪਣਾ ਗਿਲਾਸ ਵੀ ਅੱਧੋਂ ਉਤੇ ਕਰ ਲਿਆ। ਉਸ ਦੀ ਤਾਂ ਪਹਿਲਾਂ ਹੀ ਜ਼ੁਬਾਨ ਥਿੜਕ ਰਹੀ ਸੀ ਇਸ ਲਈ ਮੈਂ ਉਸ ਦੇ ਸ਼ਰਾਬੀ ਹੋਣ ਤੋਂ ਡਰ ਕੇ ਫੇਰ ਗੱਲ ਮੁਕਾਉਣ ਲਈ ਆਖਿਆ,

'ਬਾਈ ਮੈਨੂੰ ਤਾਂ ਸਾਰੀ ਕਹਾਣੀ ਦਾ ਪਤਾ ਈ ਐ, ਇਹਦਾ ਤਾਂ ਇਹੀ ਇਲਾਜ ਐ ਕਿ ਰਲ ਮਿਲ ਕੇ ਰੋਟੀ ਖਾਈ ਜਾਓ, ਆ ਆਪਾਂ ਹੁਣ ਰੋਟੀ ਖਾਈਏ, ਨਵਿੰਦਰ ਲਿਆ ਬਈ ਰੋਟੀ ਪਾ ਕੇ,' ਮੈਂ ਨਵਿੰਦਰ ਨੂੰ ਅਵਾਜ਼ ਮਾਰੀ।

'ਮੰਦਰਾ ਹਾਅ ਤਾਂ ਤੂੰ ਸ਼ਹਿਰੀਆਂ ਵਾਲਾ ਪੋਚਾ ਜਿਹਾ ਮਾਰਨ ਵਾਲੀ ਗੱਲ ਕਰ 'ਤੀ ਅਖੇ ਰਲ ਮਿਲ ਕੇ ਰੋਟੀ ਖਾਈ ਜਾਓ, ਓਏ ਪਤੰਦਰਾ ਮੈਂ ਘੰਟੇ ਦਾ ਭੌਂਕੀ ਜਾਨੈਂ ਬਈ ਉਹ ਲੜ ਕੇ ਖੂਹ ਨੂੰ ਤੁਰ ਪੈਂਦੇ ਐ, ਇਕ ਦਿਨ ਤੇਰੀ ਭਾਬੀ ਦੇ ਹੱਥੋਂ ਮਸਾਂ ਸਪਰੇਅ ਵਾਲੀ ਸ਼ੀਸ਼ੀ ਖੋਹੀ, ਮਿੰਟਾਂ 'ਚ ਭਾਣਾ ਵਰਤ ਗਿਆ ਸੀ, ਉਨ੍ਹਾਂ ਨੂੰ ਹੁਣ ਇਕੱਠੇ ਰੱਖਣਾ, ਸ਼ੇਰ ਤੇ ਬੱਕਰੀ ਨੂੰ ਇਕੋ ਘਾਟ ਉਤੇ ਪਾਣੀ ਪਿਆਉਣ ਬਰੋਬਰ ਐ, ਤੂੰ ਕੀ ਗੱਲਾਂ ਕਰੀ ਜਾਨੈਂ,' ਨਰੰਜ ਨੇ ਪੈੱਗ ਚਾੜ੍ਹ ਕੇ ਧੁਰਤੜੀ ਲੈਂਦਿਆਂ ਕਿਹਾ।

'ਫੇਰ ਬਾਈ ਮੇਰਾ ਕਿਹੜਾ ਮੰਨਣੀ ਐ ਉਹਨਾਂ ਨੇ' ਮੈਂ ਬੇਬਸੀ 'ਚ ਹੱਥ ਖੜ੍ਹੇ ਕਰਦਿਆਂ ਆਖਿਆ। ਮੈਂ ਸੋਚਿਆ ਅਗਲਾ ਸਵਾਲ ਨਰੰਜ ਪਿੰਡ ਜਾ ਕੇ ਗੱਲ ਨਬੇੜਨ ਦਾ ਪਾਊਗਾ।

'ਠੀਕ ਐ ਮੰਦਰਾ ਮੰਨਦੇ ਤਾਂ ਉਹ ਰੱਬ ਦੀ ਵੀ ਨੀ, ਇਕ ਹੋਰ ਸਕੀਮ ਐ ਜੇ ਤੂੰ ਮੰਨੇ ਤਾਂ,' ਨਰੰਜ ਨੇ ਟੇਢਾ ਜਿਹਾ ਹੋ ਕੇ ਨਵਿੰਦਰ ਵੱਲ ਵੇਖਿਆ, ਉਹ ਅਜੇ ਸਬਜੀ ਗਰਮ ਕਰ ਰਹੀ ਸੀ ਅਤੇ ਮੇਰੇ ਨੇੜੇ ਹੋ ਕੇ ਪਰਦੇ ਦੀ ਗੱਲ ਕਰਨ ਵਾਂਗ ਬੋਲਿਆ, 'ਮੇਰਾ ਇਰਾਦੈ ਤੂੰ ਬਾਪੂ ਹੋਰਾਂ ਨੂੰ ਏਥੇ ਸੱਦ ਲੈ, ਹੈ ਤਾਂ ਇਕ ਕਮਰੇ 'ਚ ਐਨੇ ਜਾਣਿਆਂ ਨੂੰ ਰਹਿਣਾ ਔਖਾ ਪਰ ਆਪਣੇ ਘਰ ਦੀ ਰਾਂਦ ਮਿਟ ਜੂ,' ਨਰੰਜ ਨੇ ਤਾਂ ਕਹਿ ਦਿੱਤਾ ਪਰ ਉਸ ਦੀ ਗੱਲ ਸੁਣ ਕੇ ਮੇਰੇ ਸਿਰ 'ਚ ਸੌ ਘੜਾ ਪਾਣੀ ਪਾ ਪੈ ਗਿਆ। ਮੈਨੂੰ ਕੋਈ ਜਵਾਬ ਨਾ ਅਹੁੜਿਆ। ਮੈਂ ਅੱਧ-ਖੁੱਲ੍ਹੇ ਮੂੰਹ ਤੇ ਚੌੜੀਆਂ ਅੱਖਾਂ ਕਰੀ ਹੈਰਾਨੀ ਨਾਲ ਆਵਾਕ ਬੈਠਾ ਸਾਂ। ਮੇਰੇ ਜਵਾਬ ਦੀ ਉਡੀਕ ਵਿਚ ਮੇਰੇ ਮੂੰਹ ਵੰਨੀਂ ਇੱਕ ਟੱਕ ਵੇਖਦਾ ਨਰੰਜ ਮੇਰੀ ਚੁੱਪ ਵੇਖ ਕੇ ਆਪ ਹੀ ਬੋਲ ਉੱਠਿਆ,

'ਚਲ ਜੇ ਘਾਣੀ ਇਉਂ ਨੀ ਗੇੜ 'ਚ ਆਉਂਦੀ ਤਾਂ ਤੂੰ ਹੋਰੂੰ ਕਰ, ਮੈਨੂੰ ਐਥੇ ਕਿਸੇ ਕੰਮ ਉਤੇ ਲੁਆ ਦੇ, ਓਸ ਮਲਕਾ ਨੂੰ ਮੈਂ ਐਥੇ ਲਿਆ ਦਫ਼ਾ ਕਰੂੰ ਤੇ ਬਾਪੂ ਬੇਬੇ ਦਾ ਨਿਰਬਾਹ ਪੈਲੀ ਨਾਲ ਹੋਈ ਜਾਊ' ਨਰੰਜ ਨੇ ਨਵਾਂ ਸਵਾਲ ਪਾਇਆ। ਮੈਂ ਇਸ ਨਵੇਂ ਜਾਲ ਵਿਚ ਫਸਿਆ ਅਜੇ ਨਿਕਲਣ ਲਈ ਹੱਥ-ਪੈਰ ਮਾਰ ਹੀ ਰਿਹਾ ਸਾਂ ਕਿ ਨਵਿੰਦਰ ਰੋਟੀ ਲੈ ਆਈ।

'ਬਾਈ ਐਥੇ ਸ਼ਹਿਰ 'ਚ ਤਾਂ ਐਮ.ਏ., ਬੀ.ਏ. ਵਿਹਲੇ ਤੁਰੇ ਫਿਰਦੇ ਐ ਤੇ ਤੂੰ ਚਾਰ ਵੀ ਪਾਸ ਨਹੀਂ, ਤੈਨੂੰ ਕੌਣ ....' ਅਜੇ ਗੱਲ ਮੇਰੇ ਮੂੰਹ ਵਿਚ ਹੀ ਸੀ ਕਿ ਨਰੰਜ ਬੋਲ ਪਿਆ,

'ਮੈਂ ਕਿਹੜਾ ਆਹਨੈਂ ਮੈਨੂੰ ਡਿਪਟੀ ਲੁਆ ਦੇ, ਥੋਡੇ ਦਫਤਰ ਵਿਚ ਵੀ ਤਾਂ ਉਹ ਮੇਰੇ ਵਰਗੇ ਈ ਲੱਗੇ ਐ, ਐਂਅ ਈ ਰਾਖੀ-ਰੁਖੀ ਰੱਖਣ ਵਾਲੇ ਕੰਮ ਤੇ ਮੈਨੂੰ ਫਸਾ ਦੇ।'

ਬਾਈ ਤੂੰ ਸਮਝਦਾ ਕਿਉਂ ਨੀਂ, ਇਥੇ ...., ਤੁਸੀਂ ਰੋਟੀ ਤੋਂ ਨੀ ਮਰਦੇ ਭੁੱਖੇ, ਆਵਦੀ ਖੇਤੀ ਵਰਗੀ ਤਾਂ ਰੀਸ ਨਹੀਂ, ਬਾਹਰ ਤਾਂ ਧੱਕੇ ਐ ਨਿਰੇ, ਬਗਾਨਿਆਂ ਦਾ ਗੋਲਪੁਣਾ, ਅੱਗੇ ਤੋਂ ਮੈਂ ਵੀ ਮਹੀਨੇ ਦੇ ਮਹੀਨੇ ਕੁਸ਼ ਮਦਦ ਕਰੂੰ, ਐਂਵੇਂ ਨਾ ਪੁਠੀਆਂ ਸੋਚਿਆ ਕਰੋ, ਲੈ ਹੁਣ ਰੋਟੀ ਖਾਹ, ਠੰਢੀ ਹੁੰਦੀ ਜਾਂਦੀ ਐ', ਮੈਂ ਟਿਕਟਿਕੀ ਲਾਈ ਛੱਤ ਵੱਲ ਝਾਕ ਰਹੇ ਨਰੰਜ ਨੂੰ ਹਲੂਣ ਕੇ ਕਿਹਾ ।ਉਹ ਆਪਣੀਆਂ ਉਂਗਲਾਂ ਵੀ ਮਰੋੜ ਰਿਹਾ ਸੀ ਅਤੇ ਉਸ ਦੇ ਸਰੀਰ ਨੂੰ ਅਕੜਾ ਜਿਹਾ ਵੀ ਚੜ੍ਹ ਰਿਹਾ ਸੀ। ਕਿਤੇ ਫੇਰ ਉਸ ਨੂੰ ਉਹੀ 'ਲੱਛ' ਨਾ ਉੱਠ ਖੜੋਵੇ। ਮੈਂ ਸੋਚ ਕੇ ਡਰ ਗਿਆ। ਉਸ ਨੇ ਆਪਣੇ ਮੋਢੇ ਨੂੰ ਹਲੂਣਦਿਆਂ ਮੇਰਾ ਹੱਥ ਝਟਕ ਕੇ ਪਰ੍ਹੇ ਕਰ ਦਿੱਤਾ ਅਤੇ ਗੁੱਸੇ 'ਚ ਕਿਹਾ,

'ਮੈਂ ਨੀ ਖਾਣੀ ਰੋਟੀ-ਰਾਟੀ' ਉਹ ਭਬਕ ਕੇ ਪਿਆ।

'ਬਾਈ ਕਿਉਂ ਐਵੇਂ ਲੋਕਾਂ ਨੂੰ ਤਮਾਸ਼ਾ ਵਿਖਾਉਣੈਂ, ਮੈਂ ਕਨਸੋਆਂ ਲੈਂਦੀ ਫਿਰਦੀ ਮਕਾਨ ਮਾਲਕਣ ਨੂੰ ਬਾਰੀ 'ਚੋਂ ਵੇਖ ਕੇ ਨਰੰਜ ਨੂੰ ਹੌਲੀ ਦੇਣੇ ਤਰਲੇ ਨਾਲ ਕਿਹਾ।

'ਮੰਦਰਾ ਜੇ ਤੂੰ ਮੇਰਾ ਸਕਾ ਭਰਾ ਐਂ ਨਾ ਤਾਂ ਮੇਰੇ ਸਿਰ ਤੇ ਹੱਥ ਰੱਖ ਕੇ ਆਖ ਬਈ ਮੇਰਾ ਕੰਮ ਹੋ ਜੂ' ਨਰੰਜ ਨੇ ਭਰਾ ਦੇ ਰਿਸ਼ਤੇ ਦਾ ਵਾਸਤਾ ਪਾ ਕੇ ਅਤੇ ਕੁਝ ਧਮਕੀ ਭਰੇ ਲਹਿਜੇ ਦੇ ਰਲੇ ਮਿਲੇ ਭਾਵਾਂ ਨਾਲ ਕਿਹਾ। ਉਸ ਦੀਆਂ ਅੱਖਾਂ ਦੀ ਗਹਿਰ ਇਉਂ ਲਾਲ ਹੋ ਗਈ ਸੀ ਜਿਵੇਂ ਹੁਣੇ ਖੂਨ ਨੁੱਚੜ ਪਵੇਗਾ।

'ਬਾਈ ਤੂੰ ਤਾਂ ਬੱਚਿਆਂ ਵਾਂਗੂ ਜਿਦ ਪੈ ਗਿਆ, ਰੋਟੀ ਖਾਹ ਐਵੇਂ ਹੋਰ ਈ ਕਮਲ ਮਾਰਨ ਲੱਗ ਪਿਆ', ਮੈਂ ਖਿੱਝ ਕੇ ਕਿਹਾ ।

'ਨਹੀਂ ? .... ਤਾਂ ਫੇਰ ਨਾ ਸਹੀ, ਕੌਣ ਕਰਦੈ ਭੈਣ ..... ਕਿਸੇ ਦੀਆਂ ਮੱਦਤਾਂ, ਕੋਈ ਗਧੀ ਠਾਣੇਦਾਰ ਦਾ ਭਾੜਾ ਸਿੱਟ ਆਈ ਸੀ ਤੇ ਉਹ ਦੂਜੀਆਂ ਗਧੀਆਂ ਨਾਲ ਨੀ ਰਲਦੀ ਸੀ, ਅਖੇ ਮੈਂ ਠਾਣੇਦਾਰ ਦਾ ਬੋਝ ਢੋਅ ਆਈ ਆਂ, ਤੂੰ ਚਾਰ ਜਮਾਤਾਂ ਪੜ੍ਹ ਕੇ ਵੱਡਾ ਚੌਧਰੀ ਬਣ ਗਿਆ, ਸਭ ਆਵਦੇ ਢਿੱਡ ਦੇ ਸਕੇ ਆ, ਕੋਈ ਭਾਈ ਨੀ, ਕੋਈ ਭੈਣ ਨੀ, ਕੋਈ ਸਕਾ ਨੀ, ਸਭ ਢਿੱਡ ਦੇ ਸਕੇ', ਉਹ ਉੱਠ ਕੇ ਖੜਾ ਹੋ ਗਿਆ, 'ਲੈ ਅੱਜ ਤੋਂ ਤੇਰਾ ਰਾਹ ਐਧਰ ਮੇਰਾ ਔਧਰ, ਮੈਂ ਹੁਣ ਆਵਦੀ ਹਿੱਕ ਦੇ ਜ਼ੋਰ ਤੇ ਵਾਜਾ ਵਜਾ ਕੇ ਵਿਖਾਊਂ ਭਾਵੇਂ ਮੈਨੂੰ ਐਥੇ ਚੌਂਕ 'ਚ ਚੂਹੜਾ ਬਣ ਕੇ ਖੜਨਾ ਪਏ, ਤੇਰੀ ਵੀ ਹਿੱਕ 'ਤੇ ਮੂੰਗ ਦਲੂੰ ਹੁਣ', ਨਰੰਜ ਨੇ ਆਪਣਾ ਗਿੱਲਾ ਸਾਫਾ ਕਿੱਲੀ ਤੋਂ ਲਾਹੁੰਦਿਆਂ ਬੂਹੇ ਵੱਲ ਕਦਮ ਵਧਾਏ। ਮੇਰਾ ਮੱਥਾ ਠਣਕਿਆ ਕਿ ਅੱਜ ਵੀ ਉਹ ਸ਼ਾਇਦ ਸ਼ਹਿਰ 'ਚ ਦਿਹਾੜੀ ਕਰਨ ਹੀ ਨਾ ਗਿਆ ਹੋਵੇ ਜਿਹੜਾ ਐਨੀ ਦੇਰੀ ਨਾਲ ਅਤੇ ਲਿਬੜਿਆ ਘਰ ਮੁੜਿਆ ਸੀ। ਮੈਂ ਉਸ ਨੂੰ ਰੋਕਣ ਲਈ ਭੱਜ ਕੇ ਕਮਰੇ ਦੇ ਬੂਹੇ ਵਿੱਚ ਜਾ ਕੇ ਅੱਗੋਂ ਵਲ ਲਿਆ। ਉਸ ਨੇ ਇਕ ਪਲ ਲਈ ਅੜਕ ਕੇ ਅੱਖਾਂ ਹੀ ਅੱਖਾਂ ਰਾਹੀਂ ਜਿਵੇਂ ਕਿਹਾ, 'ਪਰੇ ਹਟ ਜਾ ਓਏ ਨਹੀਂ ਚੀਰ ਕੇ ਲੰਘ ਜੂੰ ਮੈਂ' ਪਰ ਮੈਂ ਪੂਰੇ ਤਾਣ ਨਾਲ ਬੂਹੇ 'ਚ ਅੜਿਆ ਰਿਹਾ। ਉਹ ਮੈਨੂੰ ਬੂਹੇ ਤੋਂ ਪਰ੍ਹੇ ਧੱਕਣ ਲੱਗਿਆ ਤਾਂ ਮੈਂ ਉਸ ਨੂੰ ਜੱਫਾ ਮਾਰ ਕੇ ਆਪਣੇ ਪੈਰ ਚਗਾਠ ਵਿਚ ਅੜਾ ਲਏ ਪਰ ਉਸਦੀ ਅੰਨ੍ਹੀ ਤਾਕਤ ਅੱਗੇ ਮੇਰੇ ਹੱਥ ਪੈਰ ਝੂਠੇ ਹੋ ਗਏ ਅਤੇ ਮੇਰੀ ਜੱਫੀ ਵੀ ਢਿੱਲੀ ਪੈਂਦੀ ਜਾ ਰਹੀ ਸੀ।

*****



ਹੱਡ ਬੀਤੀਆਂ ਜੱਗ ਬੀਤੀਆਂ

# ਜਦ ਬੁੜ੍ਹੀ ਨੇ ਮੈਨੂੰ ਪੰਡਤ ਸਮਝ ਲਿਆ

ਇਹ ਗੱਲ ਸੰਨ 1990 ਦੀ ਹੈ। ਉਸ ਸਮੇਂ ਮੈਂ ਪਿੰਡ ਛੀਨੀਵਾਲ ਕਲਾਂ ਵਿਖੇ ਰਹਿੰਦਾ ਸਾਂ ਜੋ ਕਿ ਮੇਰਾ ਜੱਦੀ ਪਿੰਡ ਹੈ। ਉਸ ਸਮੇਂ ਮੈਂ ਲਗਭੱਗ ਭੂਤਾਂ-ਪ੍ਰੇਤਾਂ ਅਤੇ ਅੰਧਵਿਸ਼ਵਾਸਾਂ ਦੇ ਚੱਕਰਾਂ ਤੋਂ ਮੁਕਤ ਹੋ ਗਿਆ ਸਾਂ ਅਤੇ ਇਹਨਾਂ ਨੂੰ ਵਿਗਿਆਨਕ ਢੰਗ ਨਾਲ ਸਮਝ ਵੀ ਚੁੱਕਿਆ ਸਾਂ।

ਪਿੰਡ ਵਿਚ ਮੇਰੀ ਬਹੁਤ ਸਾਰੇ ਅਜਿਹੇ ਵਿਅਕਤੀਆਂ ਨਾਲ ਬਹਿਸ ਚਲਦੀ ਰਹਿੰਦੀ ਸੀ ਜਿਹੜੇ ਜਾਂ ਤਾਂ ਭੂਤਾਂ ਪ੍ਰੇਤਾਂ ਆਦਿ ਵਿੱਚ ਅੰਨ੍ਹਾਂ ਵਿਸ਼ਵਾਸ ਕਰਦੇ ਸਨ ਜਾਂ ਫਿਰ ਜੋ ਹਥੌਲੇ ਕਰਨ ਜਾਂ ਪਾਣੀਝਾਰੇ ਦਾ ਪਾਣੀ ਕਰਦੇ ਹੁੰਦੇ ਸਨ। ਮੇਰਾ ਇੱਕ ਦੋਸਤ ਸੀ ਸੁਰੇਸ਼ ਕੁਮਾਰ। ਉਹ ਮੇਰੇ ਵਿਚਾਰਾਂ ਨਾਲ ਸਹਿਮਤ ਹੋ ਜਾਂਦਾ ਸੀ ਕਿਉਂਕਿ ਉਹ ਵੀ ਬਹੁਤ ਘੱਟ ਹੀ ਵਿਸ਼ਵਾਸ ਕਰਦਾ ਸੀ ਅਜਿਹੇ ਅੰਧਵਿਸ਼ਵਾਸਾਂ ਵਿਚ। ਉਪਰੋਕਤ ਬਹਿਸ ਵਿਚੋਂ ਹੀ ਇਸ ਰੌਚਕ ਕਹਾਣੀ ਦਾ ਜਨਮ ਹੋਇਆ ਜਿਹੜੀ ਮੈਂ ਜਿੰਦਗੀ ਭਰ ਭੁਲਾ ਨਹੀਂ ਸਕਦਾ।

ਇਕ ਦਿਨ ਸ਼ਾਮ ਵੇਲੇ ਸੁਰੇਸ਼ ਨੇ ਮੈਨੂੰ ਆ ਕੇ ਕਿਹਾ ਕਿ ਨਿੰਮਾ ਕਹਿੰਦਾ ਹੈ ਕਿ ਤੁਸੀਂ ਭੂਤਾਂ ਨੂੰ ਨਹੀਂ ਮੰਨਦੇ ।ਆਓ ! ਥੋਨੂੰ ਇੱਕ ਮੁੰਡੇ ਨੂੰ ਕਸਰ ਹੋਈ ਵੀ ਦਿਖਾਵਾਂ। ਇਹ ਨਿੰਮਾ ਸਾਡੇ ਗੁਆਂਢ ਵਿੱਚ ਵਾਲ ਕੱਟਣ ਦਾ ਕੰਮ ਕਰਦਾ ਸੀ। ਮੈਂ ਸੁਰੇਸ਼ ਨੂੰ ਕਿਹਾ ਕਿ ਤੂੰ ਨਿੰਮੇ ਨੂੰ ਕਹਿ ਕਿ ਕਸਰ ਵਾਲੇ ਵਿਅਕਤੀ ਦੇ ਘਰ ਦੇ ਕਿਸੇ ਸਮਝਦਾਰ ਮੈਂਬਰ ਨੂੰ ਮੇਰੇ ਪਾਸ ਲੈ ਕੇ ਆਵੇ। ਨਿੰਮਾ ਉਸੇ ਵਕਤ ਜਾ ਕੇ ਉਸਦੇ ਛੋਟੇ ਭਰਾ ਨੂੰ ਲੈ ਆਇਆ, ਜਿਸਦੀ ਉਮਰ ਲਗਭਗ 17-18 ਸਾਲ ਦੀ ਸੀ ।

ਮੈਂ ਉਸ ਵਿਅਕਤੀ ਨੂੰ ਪੁੱਛਿਆ ਕਿ ਕਸਰ ਵਾਲਾ ਵਿਅਕਤੀ ਤੇਰਾ ਕੀ ਲਗਦਾ ਹੈ। ਉਸ ਨੇ ਕਿਹਾ ਕਿ ਭਰਾ। ਕੀ ਉਹ ਪੜ੍ਹਿਆ ਹੈ ? ਤਾਂ ਉਸ ਨੇ ਕਿਹਾ - ਨਹੀਂ ।ਫੇਰ ਮੈਂ ਉਸਨੂੰ ਕਿਹਾ ਕਿ ਕਸਰ ਵੇਲੇ ਉਸਨੂੰ ਕੀ ਹੁੰਦਾ ਹੈ ? ਤਾਂ ਉਸਨੇ ਉੱਤਰ ਦਿੱਤਾ ਕਿ ਉਹ ਬਿਲਕੁਲ ਗੁੰਮ ਸੁੰਮ ਜਿਹਾ ਹੋ ਕੇ ਡਿੱਗ ਪੈਂਦਾ ਹੈ । ਕਿਸੇ ਨਾਲ ਗੱਲ ਨਹੀਂ ਕਰਦਾ । ਕੁਝ ਖਾਂਦਾ ਪੀਂਦਾ ਵੀ ਨਹੀਂ ਅਤੇ ਪਿਆ ਹੀ ਰਹਿੰਦਾ ਹੈ । ਕਈ ਵਾਰ ਤਾਂ ਡਿਗਦੇ ਦੇ ਸੱਟ ਵੀ ਵਜਦੀ ਹੈ । ਮੈਂ ਪੁੱਛਿਆ ਕਿ ਜਦੋਂ ਉਹ ਪਿਆ ਹੁੰਦਾ ਹੈ ਤਾਂ ਕੀ ਉਸਦੀਆਂ ਅੱਖਾਂ ਬੰਦ ਹੁੰਦੀਆਂ ਹਨ ਤਾਂ ਉਸਨੇ ਕਿਹਾ ਕਿ ਨਹੀਂ। ਉਹ ਅੱਖਾਂ ਖੋਲ੍ਹ ਕੇ ਹੋਰ ਹੀ ਨਿਗ੍ਹਾ ਨਾਲ ਝਾਕਦਾ ਰਹਿੰਦਾ ਹੈ । ਉਸਨੂੰ ਇਹ ਪਹਿਲਾਂ ਵੀ ਬਹੁਤ ਵਾਰ ਹੋਇਆ ਹੈ ਪਰ ਸਾਧਾਂ ਸੰਤਾਂ ਕੋਲੋਂ ਠੀਕ ਹੋ ਜਾਂਦਾ ਹੈ । ਇਸ ਵਾਰ ਤਾਂ ਲਗਭਗ 8-9 ਦਿਨ ਹੋ ਗਏ ਠੀਕ ਹੀ ਨਹੀਂ ਹੋਇਆ। 2-3 ਦਿਨ ਬਰਨਾਲੇ ਪ੍ਰਾਈਵੇਟ ਹਸਪਤਾਲ ਵਿੱਚ ਦਾਖਲ ਕਰਕੇ ਗੁਲੂਕੋਜ਼ ਵੀ ਲਾਈ ਰੱਖਿਆ । ਪਰ ਫੇਰ ਵੀ ਠੀਕ ਨਹੀਂ ਹੋਇਆ ਅਤੇ ਬਹੁਤ ਸਾਰੇ ਸਾਧ ਸੰਤਾਂ ਤੋਂ ਵੀ ਠੀਕ ਨਹੀਂ ਹੋਇਆ।

ਮੈਂ ਆਪਣੇ ਦੋਸਤ ਸੁਰੇਸ਼ ਨੂੰ ਨਾਲ ਲੈ ਕੇ ਉਹਨਾਂ ਦੇ ਘਰ ਪਹੁੰਚ ਗਿਆ ਅਤੇ ਨਾਲ ਹੀ ਅਜਿਹੇ ਕੇਸਾਂ ਨਾਲ ਸਬੰਧਤ ਦੋ ਕਿਤਾਬਾਂ ਲੈ ਲਈਆਂ। ਅਸੀਂ ਘਰੇ ਵੜਦਿਆਂ ਹੀ ਦੇਖਿਆ ਕਿ ਕਸਰ ਵਾਲਾ ਵਿਅਕਤੀ ਵਿਹੜੇ ਵਿਚ ਨਿੰਮ ਦੇ ਦਰਖਤ ਥੱਲੇ ਮੰਜੇ ਉਪਰ ਪਿਆ ਐਧਰ ਓਧਰ ਝਾਕ ਰਿਹਾ ਸੀ । ਉਸਦਾ ਚੇਹਰਾ ਘਬਰਾਇਆ ਹੋਇਆ ਸੀ। ਏਸ ਸਥਿਤੀ ਵਿਚ ਜਿਆਦਾ ਦਿਨ ਰਹਿਣ ਕਾਰਨ ਬਹੁਤ ਕਮਜ਼ੋਰ ਵੀ ਲੱਗ ਰਿਹਾ ਸੀ । ਘਰੇ ਰਸੋਈ ਦੇ ਪਾਸ ਘਰ ਦੇ ਮੈਂਬਰ ਅਤੇ ਕੁਝ ਰਿਸ਼ਤੇਦਾਰ ਵੀ ਇਕੱਠੇ ਬੈਠੇ ਸਨ। ਸਾਰਿਆਂ ਦੇ ਚੇਹਰੇ ਕਮਲਾਏ ਪਏ ਸਨ।

ਮੈਂ ਉਸ ਵਿਅਕਤੀ ਨੂੰ ਆਪਣੇ ਵਿਸ਼ਵਾਸ ਵਿੱਚ ਲੈਣ ਵਾਸਤੇ ਕੁੱਝ ਗੱਲਾਂ ਕੀਤੀਆਂ ਅਤੇ ਉਸਨੂੰ ਕਿਹਾ ਕਿ ਆਜਾ ਆਪਾਂ ਅੰਦਰ ਕਮਰੇ ਵਿੱਚ ਚੱਲੀਏ। ਮੈਂ ਉਸ ਨੂੰ ਠੀਕ ਕਰਨ ਆਇਆ ਹਾਂ ਤਾਂ ਬਹੁਤ ਥੋੜ੍ਹੇ ਸਮੇਂ ਵਿਚ ਹੀ ਉਹ ਮੇਰੇ ਨਾਲ ਤੁਰ ਪਿਆ । ਅਸੀਂ ਉਹਨਾਂ ਦੇ ਇੱਕ ਕਮਰੇ ਵਿਚ ਬੈਠ ਗਏ । ਕਮਰੇ ਵਿੱਚ ਮੈਂ, ਸੁਰੇਸ਼ ਅਤੇ ਕਸਰ ਵਾਲੇ ਵਿਅਕਤੀ ਤੋਂ ਬਿਨਾਂ ਹੋਰ ਕੋਈ ਨਹੀਂ ਸੀ। ਮੈਂ ਉਸ ਵਿਅਕਤੀ ਨਾਲ ਕੁਝ ਉਸਾਰੂ ਗੱਲਾਂ ਕੀਤੀਆਂ ਤਾਂ ਉਹ ਮੇਰੀਆਂ ਗੱਲਾਂ ਦੇ ਜਵਾਬ ਦੇਣ ਲੱਗ ਪਿਆ । ਫੇਰ ਮੈਂ ਉਸਨੂੰ ਪੁੱਛਿਆ ਕਿ ਤੈਨੂੰ ਇਹ ਕਸਰ ਕਿਵੇਂ ਸ਼ੁਰੂ ਹੋਈ ਅਤੇ ਕਸਰ ਵੇਲੇ ਹੁੰਦਾ ਕੀ ਹੈ ?

ਉਸਨੇ ਕਿਹਾ ਕਿ ਅਸੀਂ ਤਿੰਨ ਆਦਮੀ ਪਿੰਡ ਦੇ ਕੋਲੇ ਸੂਏ ਤੇ ਡੰਗਰ ਚਾਰਨ ਜਾਂਦੇ ਹੁੰਦੇ ਸੀ । ਇਕ ਦਿਨ ਸੂਏ ਦੇ ਪੁਲ ਤੇ ਇੱਕ ਟੂਣਾ ਕੀਤਾ ਪਿਆ ਸੀ ਜਿਸ ਵਿਚ ਨਾਰੀਅਲ ਅਤੇ ਹੋਰ ਸਮਾਨ ਸੀ । ਅਸੀਂ ਨਾਰੀਅਲ ਚੁੱਕ ਕੇ ਖਾਣ ਬਾਰੇ ਸੋਚਿਆ ਅਤੇ ਮੈਂ ਉਹ ਨਾਰੀਅਲ ਚੁੱਕ ਕੇ ਭੰਨ ਲਿਆ ਅਤੇ ਅਸੀਂ ਤਿੰਨਾਂ ਨੇ ਉਹ ਖਾ ਲਿਆ। ਉਸ ਤੋਂ ਬਾਅਦ ਮੈਨੂੰ ਕਸਰ ਹੋਣੀ ਸ਼ੁਰੂ ਹੋ ਗਈ । ਕੀ ਇਹ ਕਸਰ ਬਾਕੀ ਦੋਵਾਂ ਨੂੰ ਵੀ ਹੋਈ ਹੈ ਤਾਂ ਉਸਨੇ ਕਿਹਾ ਨਹੀਂ । ਉਹਨਾਂ ਨੂੰ ਤਾਂ ਨਹੀਂ ਹੋਈ ਕਿਉਂਕਿ ਉਹਨਾਂ ਨੇ ਕਿਹੜਾ ਚੱਕਿਆ ਸੀ । ਮੈਂ ਪੁੱਛਿਆ ਕਿ ਕਸਰ ਵੇਲੇ ਤੈਨੂੰ ਕੀ ਹੁੰਦਾ ਹੈ ?

ਉਸਨੇ ਕਿਹਾ ਕਿ ਮੈਨੂੰ ਤਿੰਨ ਬੰਦੇ ਇਕੱਠੇ ਹੋ ਕੇ ਗਲ ਤੋਂ ਫੜ ਲੈਂਦੇ ਹਨ । ਮੈਨੂੰ ਬੋਲਣ ਅਤੇ ਖਾਣ ਪੀਣ ਨਹੀਂ ਦਿੰਦੇ । ਮੈਂ ਪੁਛਿਆ ਇਹ ਤਿੰਨ ਬੰਦੇ ਕਿਹੜੇ ਕਿਹੜੇ ਹਨ ? ਤਾਂ ਉਸ ਨੇ ਜਿਨ੍ਹਾਂ ਦੇ ਨਾਮ ਦੱਸੇ ਉਹ ਤਿੰਨੇ ਵਿਅਕਤੀ ਪਿੰਡ ਦੇ ਵਸਨੀਕ ਸਨ ਅਤੇ ਕੁਝ ਸਮਾਂ ਪਹਿਲਾਂ ਖੂਹ ਵਿਚ ਛਾਲ ਮਾਰ ਕੇ ਅਲੱਗ ਅਲੱਗ ਸਮੇਂ ਮਰੇ ਸਨ। ਪਿੰਡ ਵਿਚ ਇਹਨਾਂ ਦਾ ਬਹੁਤ ਸਹਿਮ ਸੀ। ਇਨ੍ਹਾਂ ਤਿੰਨਾਂ ਵਿਅਕਤੀਆਂ ਦੀਆਂ ਉਮਰਾਂ ਵੀ 30-35 ਸਾਲ ਦੇ ਲਗਭਗ ਹੀ ਸਨ ।

ਮੈਂ ਉਸਦੀ ਕਸਰ ਬਾਰੇ ਸਭ ਕੁਝ ਸਮਝਣ ਤੋਂ ਬਾਅਦ ਦੇਖਿਆ ਕਿ ਟੂਣੇ ਦੇ ਗਲਤ ਵਹਿਮ ਨੇ ਇਸਦਾ ਇਹ ਹਾਲ ਕੀਤਾ ਹੈ । ਫੇਰ ਮੈਂ ਲਗਭਗ ਇੱਕ ਘੰਟਾ ਉਸਨੂੰ ਟੂਣੇ ਬਾਰੇ ਅਤੇ ਉਸਦੀ ਕਸਰ ਦੇ ਸਬੰਧ ਵਿਚ ਉਸਾਰੂ ਸੁਝਾਅ ਦਿੱਤੇ ਅਤੇ ਅਖੀਰ ਵਿੱਚ ਉਸਨੂੰ ਕਿਹਾ ਕਿ ਹੁਣ ਤੂੰ ਠੀਕ ਹੈ ਇਸ ਲਈ ਖਾਣਾ ਪੀਣਾ, ਬੋਲਣਾ ਚੱਲਣਾ ਅਤੇ ਕੰਮ ਕਰਨਾ ਸ਼ੁਰੂ ਕਰ । ਬਾਅਦ ਵਿੱਚ ਇਸਦੇ ਸਬੰਧ ਵਿਚ ਪਰਿਵਾਰਕ ਮੈਂਬਰਾਂ ਨਾਲ ਗੱਲਬਾਤ ਕਰਨ ਤੋਂ ਬਾਅਦ ਮੈਂ ਅਤੇ ਸੁਰੇਸ਼ ਦੋਵੇਂ ਘਰ ਆ ਗਏ ।

ਦੂਸਰੇ ਦਿਨ ਸਵੇਰੇ ਹੀ ਨਿੰਮੇ (ਹੇਅਰ ਡਰੈਸਰ) ਦਾ ਪਿਤਾ ਮੇਰੇ ਪਾਸ ਆਇਆ ਅਤੇ ਕਹਿਣ ਲੱਗਾ ਕਿ ਆਥਣੇ ਤੁਹਾਡੇ ਆਉਣ ਤੋਂ ਬਾਅਦ ਉਹੋ (ਨਿਰਮਲ) ਕਿੱਲੋ ਦੁੱਧ ਪੀ ਗਿਆ ਅਤੇ ਹੁਣ ਉਹ ਬਹੁਤ

ਜ਼ਿਆਦਾ ਠੀਕ ਹੈ। ਤੁਸੀਂ ਅੱਜ ਫਿਰ ਉਸ ਕੋਲ ਜਾ ਕੇ ਆਓ। ਮੈਂ ਅਤੇ ਸੁਰੇਸ਼ ਸ਼ਾਮ ਨੂੰ ਫੇਰ ਉਸਦੇ ਪਾਸ ਗਏ। ਦੇਖਿਆ ਕਿ ਉਹ ਰੋਗੀ ਲਗਭਗ 70% ਠੀਕ ਹੋ ਚੁੱਕਿਆ ਸੀ। ਮੈਂ ਫੇਰ ਉਸ ਨਾਲ ਅੱਧਾ ਘੰਟਾ ਗੱਲਾਂ ਬਾਤਾਂ ਕੀਤੀਆਂ ਅਤੇ ਵਾਪਸ ਅਸੀਂ ਘਰ ਆ ਗਏ। ਬਾਅਦ ਵਿਚ ਪੁੱਛਣ ਤੇ ਨਿੰਮੇ ਨੇ ਦੱਸਿਆ ਕਿ ਹੁਣ ਤਾਂ ਉਹ ਠੀਕ ਰਹਿੰਦਾ ਹੈ।

ਇਕ ਦਿਨ ਸਵੇਰ ਵੇਲੇ ਮੇਰੇ ਪਾਸ ਇੱਕ ਬੁੜੀ ਅਤੇ ਨਾਲ ਉਸਦੇ ਘਰ ਵਾਲਾ ਆਏ। ਘਰੇ ਆ ਕੇ ਮੈਨੂੰ ਕਹਿਣ ਲੱਗੀ ਪੁੱਤ ਮੈਂ ਤਾਂ ਤੇਰੇ ਪਾਸ ਆਈ ਹਾਂ। ਮੈਂ ਕਿਹਾ ਦੱਸੋ ਤਾਂ ਉਸਨੇ ਕਿਹਾ ਕਿ ਮੈਨੂੰ ਤਾਂ ਆਪ ਕਸਰ ਹੁੰਦੀ ਹੈ। ਸਾਰਾ ਦਿਨ ਸਿਰ ਭਾਰਾ ਭਾਰਾ ਰਹਿੰਦਾ ਹੈ। ਮਨ ਵਿਚ ਹੋਰ ਹੀ ਕਿਸਮ ਦੇ ਵਿਚਾਰ ਆਉਂਦੇ ਹਨ। ਕੰਮ ਕਰਨ ਨੂੰ ਜੀਅ ਨਹੀਂ ਕਰਦਾ। ਮੈਨੂੰ ਤਾਂ ਆਪ ਪੱਤਰੀ ਸੁਣਾ। ਮੈਂ ਬੜਾ ਹੈਰਾਨ ਹੋਇਆ। ਕਿਉਂਕਿ ਮੈਂ ਤਾਂ ਇਹਨਾਂ ਪੱਤਰੀਆਂ ਵਾਲੇ ਕੰਮਾਂ ਤੋਂ ਮੁਕਤ ਸਾਂ। ਮੈਂ ਉਸ ਨੂੰ ਪੁੱਛਿਆ ਬੇਬੇ ਕਿਹੜੀ ਪੱਤਰੀ ? ਮੈਂ ਤਾਂ ਕਿਸੇ ਪੰਡਤ ਜਾਂ ਪੱਤਰੀ ਨੂੰ ਮੰਨਦਾ ਹੀ ਨਹੀਂ ? ਤਾ ਉਸ ਨੇ ਜਵਾਬ ਦਿੱਤਾ ਕਿ ਤੂੰ ਸੂਲੇ ਮਾਨ ਦੇ ਮੁੰਡੇ ਨਿਰਮਲ ਨੂੰ ਪੱਤਰੀ ਸੁਣਾ ਕੇ ਬਿਲਕੁਲ ਠੀਕ ਕਰ ਦਿੱਤਾ ਹੈ। ਜਿਵੇਂ ਮਰਜੀ ਕਰ ਚਾਹੇ ਦਸ ਮਿੰਟ ਹੀ ਸੁਣਾ ਪਰ ਪੱਤਰੀ ਜਰੂਰ ਸੁਣਾ। ਮੈਨੂੰ ਪਤਾ ਹੈ ਕਿ ਮੈਂ ਤੈਥੋਂ ਪੱਤਰੀ ਸੁਣ ਕੇ ਠੀਕ ਹੋ ਜਾਉਂਗੀ। ਮੇਰੇ ਪਿਤਾ ਜੀ ਵੀ ਇਸ ਸਮੇਂ ਘਰ ਸਨ। ਉਹਨਾਂ ਨੇ ਉਸ ਬੁੜੀ ਨੂੰ ਸਮਝਾਇਆ ਕਿ ਇਹ ਤਾਂ ਪੱਤਰੀ ਨੂੰ ਮੰਨਦਾ ਹੀ ਨਹੀਂ। ਜਦੋਂ ਨਿਰਮਲ ਨੂੰ ਠੀਕ ਕਰਕੇ ਆਇਆ ਤਾਂ ਇਸਦੇ ਹੱਥ ਵ੍ਹਿੱਚ ਪੱਤਰੀ ਨਹੀਂ ਬਲਕਿ ਹੋਰ ਕਿਤਾਬ ਸੀ। ਮੈਂ ਉਸ ਬੁੜੀ ਨੂੰ ਕਿਹਾ ਕਿ ਤੁਸੀਂ ਪੱਤਰੀ ਸੁਣਨ ਦੀ ਬਜਾਏ ਮਾਨਸਿਕ ਰੋਗਾਂ ਦੇ ਮਾਹਿਰ ਡਾਕਟਰ ਦੀ ਸਲਾਹ ਲਵੋ।

ਮੈਂ ਇਹ ਕਹਾਣੀ ਅੱਜ ਵੀ ਯਾਦ ਕਰਕੇ ਸੋਚਦਾ ਹਾਂ ਕਿ ਜੇ ਉਦੋਂ ਪੰਡਤ ਜਾਂ ਸਾਧ ਸੰਤ ਬਣ ਗਿਆ ਹੁੰਦਾ ਤਾਂ ਸਾਰੇ ਇਲਾਕੇ ਦੇ ਲੋਕਾਂ ਨੂੰ ਲੁੱਟ ਕੇ ਖਾ ਗਿਆ ਹੁੰਦਾ। ਪਰ ਮੇਰੇ ਦਿਮਾਗ ਜਾਂ ਮੇਰੀ ਸੂਝ ਨੇ ਮੈਨੂੰ ਇਹਨਾਂ ਭੋਲੇ ਭਾਲੇ ਲੋਕਾਂ ਦੀ ਆਰਥਿਕ ਅਤੇ ਮਾਨਸਿਕ ਲੁੱਟ ਨਾ ਕਰਦੇ ਹੋਏ ਤਰਕਸ਼ੀਲ ਬਣਨ ਦੀ ਪ੍ਰੇਰਨਾ ਦਿੱਤੀ।

ਨਰਿੰਦਰ ਛੀਨੀਵਾਲੀਆ

## ਸੁੱਖਣਾ

ਮੇਰੇ ਪਿੰਡ ਰਾਮਪੁਰ ਭੂਤਵਿੰਡ (ਅੰਮ੍ਰਿਤਸਰ) ਵਿੱਚ ਪਿਆਰਾ ਸਿੰਘ ਸ਼ਾਹ ਦੇ ਪੁੱਤਰ ਸਵਰਨ ਸਿੰਘ ਦੇ ਘਰ ਦੋ ਲੜਕੀਆਂ ਸਨ ਪਰ ਲੜਕਾ ਕੋਈ ਨਹੀਂ ਸੀ। ਕੁਝ ਸਾਲਾਂ ਬਾਅਦ ਉਹਨਾਂ ਦੇ ਘਰ ਇਕ ਲੜਕੇ ਨੇ ਜਨਮ ਲਿਆ। ਇਸੇ ਖੁਸ਼ੀ ਵਿਚ ਉਹਨਾਂ ਨੇ ਆਰਕੈਸਟਰਾ ਮੰਗਵਾ ਕੇ ਸਾਰੀ ਰਾਤ ਸ਼ੋਰ ਸ਼ਰਾਬਾ ਪਾਈ ਰੱਖਿਆ।

ਨਵ ਜਨਮੇ ਬੱਚੇ ਦੀ ਮਾਂ ਨੇ ਸੁੱਖਣਾ ਸੁੱਖੀ ਸੀ ਕਿ ਜੇ ਉਸਦੇ ਘਰ ਲੜਕਾ ਪੈਦਾ ਹੋਇਆ ਤਾਂ ਉਹ ਉਸਨੂੰ ਹਜ਼ੂਰ ਸਾਹਿਬ ਮੱਥਾ ਟਿਕਾ ਕੇ ਲਿਆਏਗੀ। ਇਸ ਤਰਾਂ ਬੱਚੇ ਦੇ ਜਨਮ ਦੇ ਮਹੀਨੇ ਕੁ ਬਾਅਦ ਉਹ ਸਾਰਾ ਪਰਿਵਾਰ ਬੱਚੇ ਨੂੰ ਲੈ ਕੇ ਹਜ਼ੂਰ ਸਾਹਿਬ ਮੱਥਾ ਟਿਕਾਉਣ ਲਈ ਜਾ ਰਿਹਾ ਸੀ ਕਿ ਅਚਾਨਕ ਉਹਨਾਂ ਦੀ ਕਾਰ ਦਾ ਐਕਸੀਡੈਂਟ ਇੱਕ ਟਰੱਕ ਨਾਲ ਹੋ ਗਿਆ ਜਿਸ ਕਾਰਨ ਨਵ ਜਨਮਿਆ ਲੜਕਾ ਅਤੇ ਉਸਦੀ ਮਾਂ ਮੌਕੇ ਤੇ ਹੀ ਦਮ ਤੋੜ ਗਏ ਅਤੇ ਬਾਕੀ ਸਾਰਾ ਪਰਿਵਾਰ ਗੰਭੀਰ ਰੂਪ ਵਿਚ ਜ਼ਖਮੀ ਹੋ ਗਿਆ।

ਬਲਜੀਤ ਕੌਰ ਰਾਮਪੁਰ ਭੂਤਵਿੰਡ (ਅੰਮ੍ਰਿਤਸਰ)

## ਹੁਣ ਕਿਉਂ ਤੇਰੇ ਦੰਦ ਜੁੜ ਗਏ

ਗੁਰਨਾਮੋ ਦੀ ਲੜਾਈ ਲੜਨ ਅਤੇ ਤਾਹਨੇ ਮੇਹਣੇ ਦੇਣ ਵਿਚ ਸਾਰੇ ਮੁਹੱਲੇ ਵਿਚ ਝੰਡੀ ਸੀ। ਮੁਹੱਲੇ ਦਾ ਕੋਈ ਵੀ ਆਦਮੀ ਜਾਂ ਔਰਤ ਉਸ ਨਾਲ ਲੜਨ ਤੋਂ ਸੰਕੋਚ ਕਰਦਾ ਸੀ ਅਤੇ ਡਰਦਾ ਸੀ ਕਿ ਇਹ ਸੰਤਾਂ ਕੋਲ ਜਾਂਦੀ ਹੈ ਕਿਤੇ ਸੰਤਾਂ ਤੋਂ ਸਾਡੇ ਤੇ ਕੋਈ ਪੁੱਠਾ ਚੱਕਰ ਨਾ ਪਵਾ ਦੇਵੇ। ਗੁਰਨਾਮੋ ਵੀ ਸੰਤਾਂ ਦੀਆਂ ਚਮਤਕਾਰੀ ਗੱਲਾਂ ਕਰ ਕਰ ਮੁਹੱਲੇ ਦੀਆਂ ਅੱਧੀਆਂ ਤੋਂ ਵੱਧ ਔਰਤਾਂ ਨੂੰ ਆਪਣੇ ਮਗਰ ਲਾਈ ਫਿਰਦੀ ਸੀ। ਪਰ ਕੁਝ ਪਿੰਡ ਦੇ ਆਦਮੀ ਉਸ ਨੂੰ ਚੇਲੀ ਨਹੀਂ ਸੰਤਾਂ ਦੀ ਦਲਾਲਣ ਦਸਦੇ ਸਨ ਪਰ ਮੂੰਹ ਤੇ ਕਹਿਣ ਤੋਂ ਡਰਦੇ ਸਨ।

ਅੱਜ ਜਦ ਉਹ ਟੂਟੀ ਤੇ ਪਾਣੀ ਭਰਨ ਆਈ ਤਾਂ ਉਸ ਦੀ ਲੜਾਈ ਪਾਣੀ ਭਰਨ ਤੋਂ ਜੀਤੋ ਨਾਲ ਹੋ ਗਈ। ਜੀਤੋ ਵੀ ਲੜਾਈ ਵਿਚ ਕਾਫੀ ਮਸ਼ਹੂਰ ਸੀ ਤੇ ਫਿਰ ਹੋਈ ਮੇਹਣਿਆਂ ਦੀ ਜੰਗ ਸ਼ੁਰੂ। ਜਦ ਜੀਤੋ ਏ.ਕੇ. 47 ਦੇ ਬਰੱਸਟ ਵਰਗਾ ਕੋਈ ਤਾਹਨਾ ਦਿੰਦੀ ਤਾਂ ਗੁਰਨਾਮੋ ਵੀ ਰਾਕਟ ਲਾਂਚਰ ਦੀ ਮਾਰ ਵਰਗਾ ਕੋਈ ਉਸ ਤੋਂ ਤਕੜਾ ਮੇਹਣਾ ਕੇ ਦੇ ਉਸ ਦਾ ਵਾਰ ਰੋਕਦੀ ਤੇ ਚੁੱਪ ਕਰਾਉਣ ਦੀ ਕੋਸ਼ਿਸ਼ ਕਰਦੀ ਪਰ ਜੀਤੋ ਨੂੰ ਚੁੱਪ ਕਰਾਉਣ ਵਾਲਾ ਸ਼ਾਇਦ ਅੱਜ ਕੋਈ ਨਹੀਂ ਸੀ। ਇਹ ਜੰਗ ਸ਼ਾਮ ਦੇ 5 ਵਜੇ ਤੱਕ ਚੱਲੀ। ਏਨੇ ਨੂੰ ਦੇਸ਼ ਸੇਵਕ ਅਖਬਾਰ ਲਈ ਨੰਬਰਦਾਰ ਦਾ ਮੁੰਡਾ ਮੁਹੱਲੇ ਵਿਚ ਪਹੁੰਚਿਆ ਉਸ ਨੇ ਦੱਸਿਆ ਕਿ ਗੁਰਨਾਮੋ ਜਿਹੜੇ ਸੰਤਾਂ ਦੀ ਚੇਲੀ ਬਣੀ ਫਿਰਦੀ ਹੈ ਉਹ ਸੰਤ ਡੇਰਾ ਬਸੀ ਪਠਾਣਾ ਵਿਖੇ ਕਿਸੇ 17 ਸਾਲਾਂ ਦੀ ਲੜਕੀ ਨੂੰ ਗੁੰਮਰਾਹ ਕਰਕੇ ਲੈ ਗਿਆ ਸੀ ਜਿਸ ਨੂੰ ਗ੍ਰਿਫਤਾਰ ਕਰਕੇ ਉਸਤੇ ਮੁਕਦਮਾ ਅਧੀਨ ਧਾਰਾ 363, 276 ਆਈ.ਪੀ.ਸੀ. ਦਰਜ ਰਜਿਸਟਰ ਕੀਤਾ ਜਾ ਚੁੱਕਾ ਹੈ ਅਤੇ ਬਾਕੀ ਚੇਲਿਆਂ ਨੂੰ ਪੁਲਿਸ ਭਾਲ ਰਹੀ ਹੈ। ਸੰਤ ਦਾ ਨਾਮ ਭੂਰਾ ਸਿੰਘ ਸੀ ਜਿਸ ਨੂੰ ਲੋਕ ਸੱਪਾਂ ਵਾਲਾ ਬਾਬਾ ਕਹਿੰਦੇ ਸਨ। ਇਹ ਸੁਣ ਕੇ ਲੋਕ ਹੈਰਾਨ ਹੋ ਗਏ ਅਤੇ ਬਾਬੇ ਦੀ ਕਰਤੂਤ ਤੇ ਲਾਹਨਤਾਂ ਪਾਉਣ ਲੱਗੇ। ਸਾਰੀ ਕਹਾਣੀ ਸੁਣ ਕੇ ਗੁਰਨਾਮੋ ਨੂੰ ਧਰਤੀ ਵਿਹਲ ਨਹੀਂ ਦੇ ਰਹੀ ਸੀ। ਸਾਰਿਆਂ ਤੇ ਝੰਡੀ ਕਰਨ ਵਾਲੀ ਗੁਰਨਾਮੋ ਨੂੰ ਕੋਈ ਜਵਾਬ ਨਹੀਂ ਆ ਰਿਹਾ ਸੀ ਤੇ ਫਿਰ ਜੀਤੋ ਨੇ ਚੁੱਪ ਤੋੜੀ ਕਿ ਹੁਣ ਬੋਲ ਨੀ ਵੱਡੀਏ ਚੇਲੀਏ, ਹੁਣ ਕੀ ਤੇਰੇ ਦੰਦ ਜੁੜ ਗਏ।

ਲਖਵਿੰਦਰ ਹਾਲੀ

## ਵਿਆਹ ਇੰਜ ਵੀ ਹੋ ਸਕਦੇ।

ਪਿਛਲੇ ਦਿਨੀਂ ਗੁਰਦਿਆਲ ਸਿੰਘ ਨਿਵਾਸੀ ਮੋਗਾ ਸਪੁੱਤਰ ਜਸਵੀਰ ਸਿੰਘ ਵਾਸਤੇ ਸੁਲਤਾਨਪੁਰ ਵਿਖੇ ਵੀਰਮ ਸਿੰਘ ਦੀ ਲੜਕੀ ਹਰਜਿੰਦਰ ਕੌਰ ਨੂੰ ਦੇਖਣ ਵਾਸਤੇ ਲੜਕੇ ਸਮੇਤ ਪਰਿਵਾਰ ਦੇ ਤਿੰਨ ਮੈਂਬਰ ਦੇਖਣ ਗਏ। ਲੜਕੀ ਪਸੰਦ ਆਉਣ ਤੇ ਲੜਕੇ ਵਾਲਿਆਂ ਦੀ ਬੇਨਤੀ ਤੇ ਲੜਕੀ ਨੂੰ ਚੁੰਨੀ ਚੜਾ ਕੇ ਵਿਆਹ ਲਿਆਂਦਾ। ਸਭ ਤੋਂ ਦਿਲਕਸ਼ ਗੱਲ ਇਹ ਹੈ ਕਿ ਲੜਕਾ ਆਪ ਹੀ ਗੱਡੀ ਚਲਾ ਕੇ ਲੈ ਗਿਆ ਤੇ ਵਾਪਸ ਵੀ ਆਪ ਹੀ ਲੈ ਕੇ ਆਇਆ।

ਬਾਅਦ ਵਿੱਚ ਲੜਕੇ ਪਰਿਵਾਰ ਵੱਲੋਂ ਆਪਣੇ ਸਨੇਹੀਆਂ ਤੇ ਦੋਸਤਾਂ ਨੂੰ ਇਕ ਪਾਰਟੀ ਕੀਤੀ ਗਈ ਜਿਸ ਵਿੱਚ ਪ੍ਰਸਿੱਧ ਕਵੀਸ਼ਰ ਕਰਨੈਲ ਸਿੰਘ ਪਾਰਸ ਨੇ ਆਪਣੇ ਵਿਚਾਰ ਰੱਖੇ ਤੇ ਪਰਿਵਾਰ ਦੀ ਇਸ ਘੱਟ ਤੋਂ ਘੱਟ ਖਰਚੀਲੀ ਰਸਮ ਦੀ ਪ੍ਰਸੰਸਾ ਕੀਤੀ ਅਤੇ ਇਸਨੂੰ ਸਮੇਂ ਦੀਂ ਲੋੜ ਦੱਸਿਆ। ਇੱਥੇ ਇਹ ਵੀ ਵਰਨਣਯੋਗ ਹੈ ਕਿ ਲੜਕਾ ਜਸਵੀਰ ਸਿੰਘ ਇਕਾਈ ਮੋਗਾ ਦੇ ਪ੍ਰਧਾਨ ਸੰਤੋਖ ਸਿੰਘ ਦਾ ਛੋਟਾ ਭਰਾ ਹੈ। ਇਲਾਕੇ ਵਿਚ ਇਸ ਉਦਮ ਦੀ ਭਾਰੀ ਸ਼ਲਾਘਾ ਕੀਤੀ ਗਈ।



# ਖੋਜ ਖ਼ਬਰਾਂ

## ਥਣਧਾਰੀ ਜੀਵਾਂ ਦੀਆਂ 20 ਫੀਸਦੀ ਜਾਤੀਆਂ ਖਤਮ ਹੋਣ ਕਿਨਾਰੇ

ਆਉਣ ਵਾਲੇ 10 ਤੋਂ 20 ਸਾਲਾਂ ਵਿਚਕਾਰ ਵਿਸ਼ਵ ਦੀਆਂ ਥਣਧਾਰੀ ਜੀਵਾਂ ਦੀਆਂ 20 ਫੀਸਦੀ ਜਾਤੀਆਂ ਦੇ ਅਲੋਪ ਹੋਣ ਦਾ ਖਤਰਾ ਪੈਦਾ ਹੋ ਗਿਆ ਹੈ।

ਜਿਥੇ ਜੀਵਾਂ ਦੀ ਸਾਂਭ ਸੰਭਾਲ ਬਾਰੇ ਕੰਮ ਕਰ ਰਹੀਆਂ ਦੋ ਕੌਮਾਤਰੀ ਪੱਧਰ ਦੀਆਂ ਸੰਸਥਾਵਾਂ *ਕੰਜ਼ਰਵੇਸ਼ਨ ਇੰਟਰਨੈਸ਼ਨਲ* ਅਤੇ *ਵਰਲਡ ਕੰਜਰਵੇਸ਼ਨ ਯੂਨੀਅਨ* ਵਲੋਂ ਹਾਲ ਹੀ ਵਿਚ ਜਾਰੀ ਕੀਤੀ ਰਿਪੋਰਟ ਮੁਤਾਬਕ ਚਿਪੈਂਜੀ, ਬਾਂਦਰ ਅਤੇ ਲੰਗੂਰ ਦੀਆਂ ਕਈ ਜਾਤੀਆਂ ਕੁਝ ਕੁ ਸੈਂਕੜੇ ਜਾਂ ਹਜ਼ਾਰਾਂ ਦੀ ਗਿਣਤੀ ਵਿਚ ਰਹਿ ਗਈਆਂ ਹਨ। ਇਹ ਉਹ ਜਾਤੀਆਂ ਹਨ ਜਿਹੜੀਆਂ ਬਰਾਜ਼ੀਲ ਦੇ ਐਂਟਲਾਟਿਕ ਜੰਗਲ ਅਤੇ ਪੱਛਮੀ ਅਫਰੀਕਾ ਤੇ ਸੰਦਲੈਂਡ ਦੇ ਜੰਗਲਾਂ ਵਿਚ ਮਿਲਦੀਆਂ ਹਨ।

*ਕੰਜਰਵੇਸ਼ਨ ਇੰਟਰਨੈਸ਼ਨਲ* ਦੇ ਮੁਖੀ ਰੱਸਲ ਮਿਟਰਮਿਏਰ ਮੁਤਾਬਕ ਪਿਛਲੀ ਸਦੀ ਵਿਚ ਜੰਗਲਾਂ ਦੀ ਜਿੰਨੀ ਕਟਾਈ ਹੋਈ ਹੈ ਉਸ ਨੇ ਜੰਗਲੀ ਜੀਵਾਂ ਦੀ ਹੋਂਦ ਹੀ ਖਤਰੇ ਵਿਚ ਪਾ ਦਿਤੀ ਹੈ। ਕਈ ਜੀਵ ਵਿਗਿਆਨੀਆਂ ਦਾ ਕਹਿਣਾ ਹੈ ਕਿ ਪ੍ਰਿਥਵੀ ਸਾਹਵੇਂ ਵੱਡਾ ਸੰਕਟ ਆਉਣ ਵਾਲਾ ਹੈ। ਵਾਤਾਵਰਣ ਬਾਰੇ ਕੰਮ ਰਹੀ ਵਾਸ਼ਿੰਗਟਨ ਦੀ ਸੰਸਥਾ 'ਵਰਲਡ ਵਾਚ ਇੰਸਟੀਚਿਊਟ' ਮੁਤਾਬਿਕ ਹਰ ਸਾਲ ਦਰਖਤਾਂ, ਪੌਦਿਆਂ, ਪਸ਼ੂਆਂ ਅਤੇ ਜੀਵਾਂ ਦੀਆਂ ਘੱਟੋ ਘੱਟ ਇਕ ਹਜ਼ਾਰ ਜਾਤੀਆਂ ਖਤਮ ਹੋ ਰਹੀਆਂ ਹਨ। ਆਉਣ ਵਾਲੇ 10 ਤੋਂ 20 ਸਾਲਾਂ ਵਿਚ ਵਿਸ਼ਵ ਦੀਆਂ ਕੁੱਲ 620 ਥਣਧਾਰੀ ਜਾਤੀਆਂ ਵਿਚੋ 20 ਫੀਸਦੀ ਵੀ ਖਤਮ ਹੋ ਜਾਣੀਆਂ ਹਨ। ਇਸ ਨਾਲ ਵਾਤਾਵਰਣ ਦੇ ਸੰਤੁਲਨ ਉਤੇ ਡਾਢਾ ਅਸਰ ਪਵੇਗਾ।

ਖਤਮ ਹੋ ਰਹੀਆਂ 25 ਥਣਧਾਰੀ ਜਾਤੀਆਂ ਵਿਚ ਬਰਾਜ਼ੀਲ ਦਾ ਗੋਲਡਨ ਲਾਇਨ, ਕਾਂਗੋ, ਰਵਾਂਡਾ ਤੇ ਯੂਗਾਂਡਾ ਦਾ ਮਾਊਂਟੇਨ ਗੁਰਿੱਲਾ ਸ਼ਾਮਲ ਹੈ। ਇਸ ਸੂਚੀ ਵਿਚ ਉਹ ਜਾਤੀਆਂ ਵੀ ਸ਼ਾਮਲ ਹਨ ਜਿਨ੍ਹਾਂ ਬਾਰੇ ਅਜੇ ਕੁਝ ਸਮਾਂ ਪਹਿਲਾਂ ਹੀ ਪਤਾ ਲੱਗਿਆ ਸੀ। 25 ਜਾਤੀਆਂ ਦੀ ਇਸ ਸੂਚੀ ਵਿਚ ਸ਼ਾਮਲ ਗੋਲਡਨ ਬੰਬੂ ਲੰਗੂਰ, ਵੀਅਤਨਾਮ ਦੀ ਬੱਤਖ ਅਜੇ ਕੁਝ ਸਾਲ ਪਹਿਲਾਂ ਹੀ ਲੱਭੇ ਗਏ ਸਨ।

ਕਈ ਜਾਤੀਆਂ ਅਜਿਹੀਆਂ ਹਨ ਜਿਨ੍ਹਾਂ ਨੂੰ ਵਿਸ਼ੇਸ਼ ਜਾਤੀਆਂ ਦੀ ਸ਼੍ਰੇਣੀ ਵਿਚ ਰੱਖਿਆ ਗਿਆ ਹੈ। ਨਾਈਜੇਰੀਆ ਅਤੇ ਕੈਮਰੂਨ ਦਾ ਗੁਰਿੱਲਾ ਇਸ ਦੀ ਪ੍ਰਤੱਖ ਮਿਸਾਲ ਹੈ। ਇਨ੍ਹਾਂ ਨੂੰ 1904 ਵਿਚ ਵਿਸ਼ੇਸ਼ ਜਾਤੀ ਦਾ ਦਰਜਾ ਦਿੱਤਾ ਗਿਆ ਸੀ। ਹੁਣ ਇਸ ਦੀ ਹੋਂਦ ਲਈ ਵੀ ਖਤਰਾ ਖੜ੍ਹਾ ਹੋ ਗਿਆ ਹੈ।

ਕੁਝ ਜਾਤੀਆਂ ਅਤੇ ਉਪ ਜਾਤੀਆਂ ਨੂੰ ਕੁਝ ਸਾਲ ਪਹਿਲਾਂ ਸਾਧਾਰਣ ਸ਼੍ਰੇਣੀ ਵਿਚ ਰੱਖਿਆ ਗਿਆ ਸੀ ਪਰ ਪਿਛਲੇ ਕੁਝ ਸਮੇਂ ਤੋਂ ਇਹ ਅਲੋਪ ਹੋ ਰਹੀਆਂ ਹਨ।

ਇਨ੍ਹਾਂ ਦੋਹਾਂ ਸੰਸਥਾਵਾਂ ਨੇ ਵਾਤਾਵਰਣ ਦੀ ਸੰਭਾਲ ਅਤੇ ਜੰਗਲਾਂ ਦੀ ਕਟਾਈ ਨੂੰ ਰੋਕਣ ਦਾ ਸੱਦਾ ਦਿੱਤਾ ਹੈ ਅਤੇ ਕਿਹਾ ਹੈ ਕਿ ਅਲੋਪ ਹੋ ਰਹੀਆਂ ਜੀਵ ਜਾਤੀਆਂ ਨੂੰ ਬਚਾਉਣ ਲਈ ਵਿਸ਼ੇਸ਼ ਯੋਜਨਾ ਉਲੀਕੀ ਜਾਣੀ ਚਾਹੀਦੀ ਹੈ।

## ਪੰਜਾਬ ਵਿਚ ਮਿਰਗੀ ਦੇ ਮਰੀਜ਼ਾਂ ਦੀ ਗਿਣਤੀ ਵਿਚ ਦਿਨ ਬ ਦਿਨ ਵਾਧਾ

ਪੰਜਾਬ ਵਿਚ ਮਿਰਗੀ ਦੇ ਮਰੀਜ਼ਾਂ ਦੀ ਗਿਣਤੀ ਦਿਨ ਬ ਦਿਨ ਵਧ ਰਹੀ ਹੈ ਅਤੇ ਇਕ ਸਰਵੇਖਣ ਮੁਤਾਬਿਕ ਪੰਜਾਬ ਵਿਚ ਇਸ ਵੇਲੇ 1 ਲੱਖ ਦੇ ਕਰੀਬ ਮਿਰਗੀ ਦੇ ਮਰੀਜ਼ ਹਨ। ਇਹ ਪ੍ਰਗਟਾਵਾ ਕ੍ਰਿਸ਼ਚੀਅਨ ਮੈਡੀਕਲ ਕਾਲਜ ਅਤੇ ਹਸਪਤਾਲ ਦੇ ਕਾਰਜਕਾਰੀ ਨਿਰਦੇਸ਼ਕ ਡਾ: ਟੀ.ਐਮ. ਜੇਸਨ ਨੇ ਅਜੀਤ ਨਾਲ ਗੱਲਬਾਤ ਕਰਦਿਆਂ ਕੀਤਾ। ਡਾ: ਜੇਸਨ ਨੇ ਦੱਸਿਆ ਕਿ ਭਾਰਤ ਵਿਚ ਮਿਰਗੀ ਨੂੰ ਅੱਜ ਭੂਤਾਂ ਪ੍ਰੇਤਾਂ ਤੋਂ ਪ੍ਰਭਾਵਿਤ ਤੇ ਮਾਨਸਿਕ ਰੋਗੀਆਂ ਦੀ ਬਿਮਾਰੀ ਸਮਝਿਆ ਜਾ ਰਿਹਾ ਹੈ। ਉਨ੍ਹਾਂ ਦੱਸਿਆ ਕਿ ਨਾੜੀ ਮਾਹਿਰ ਡਾਕਟਰ ਅਲੱਕਸ ਅਬਰਾਹੀਮ ਵੱਲੋ ਇਸ ਬਾਰੇ ਇਕ ਸਰਵੇਖਣ ਹਾਲ ਹੀ ਵਿਚ ਕੀਤਾ ਗਿਆ ਹੈ ਜਿਸ ਤੋਂ ਇਹ ਵੀ ਪਤਾ ਲੱਗਾ ਹੈ ਕਿ ਲੁਧਿਆਣਾ ਵਿਚ ਇਸ ਬਿਮਾਰੀ ਦੇ 6000 ਤੋਂ ਵੱਧ ਮਰੀਜ਼ ਹਨ। ਡਾ: ਜੇਸਨ ਨੇ ਦੱਸਿਆ ਕਿ ਸਰਵੇਖਣ ਦੌਰਾਨ ਟੀਮ ਨੇ ਲੁਧਿਆਣਾ ਜ਼ਿਲ੍ਹੇ ਦੇ 16 ਸਕੂਲਾਂ ਵਿਚ ਲਗਭਗ 5005 ਬੱਚਿਆਂ ਦੀ ਜਾਂਚ ਪੜਤਾਲ ਕੀਤੀ ਅਤੇ ਇਸ ਸਰਵੇਖਣ ਤੋਂ ਇਹ ਤੱਥ ਸਾਹਮਣੇ ਆਇਆ ਕਿ 23 ਪ੍ਰਤੀਸ਼ਤ ਵਿਦਿਆਰਥੀਆਂ ਦੇ ਕਿਸੇ ਹੋਰ ਨੂੰ ਮਿਰਗੀ ਦਾ ਦੌਰਾ ਪੈਂਦਾ ਦੇਖਿਆ ਸੀ ਜਦਕਿ 4 ਪ੍ਰਤੀਸ਼ਤ ਇਸ ਦੌਰੇ ਨੂੰ ਭੂਤ ਪ੍ਰੇਤ ਦਾ ਸਾਇਆ ਦੱਸ ਰਹੇ ਸਨ ਜਦਕਿ ਕੁਝ ਇਸ ਪਰਿਵਾਰਕ ਬਿਮਾਰੀ ਦੱਸ ਰਹੇ ਸਨ। ਡਾ ਜੇਸਨ ਨੇ ਦੱਸਿਆ ਕਿ ਸ਼ਹਿਰੀ ਅਤੇ ਦਿਹਾਤੀ ਇਲਾਕਿਆਂ ਦੇ ਸਕੂਲਾਂ ਵਿਚ ਕੀਤੇ ਗਏ ਇਸ ਸਰਵੇਖਣ ਦੌਰਾਨ 35 ਪ੍ਰਤੀਸ਼ਤ ਵਿਦਿਆਰਥੀਆਂ ਨੇ ਕਿਹਾ ਕਿ ਮਿਰਗੀ ਦੀ ਬਿਮਾਰੀ ਦਾ ਮੁੱਖ ਕਾਰਨ ਦਿਮਾਗੀ ਨਸਾਂ ਦੀ ਸਮੱਸਿਆ ਹੈ। ਡਾ: ਜੇਸਨ ਨੇ ਦੱਸਿਆ ਕਿ ਸਰਵੇਖਣ ਦੌਰਾਨ 35 ਪ੍ਰਤੀਸ਼ਤ ਮਾਪੇ, ਜਿਨ੍ਹਾਂ ਦੇ ਬੱਚੇ ਇਸ ਬਿਮਾਰੀ ਤੋਂ ਪੀੜਤ ਹਨ, ਦਾ ਮੰਨਣਾ ਹੈ ਕਿ ਜਦੋਂ ਉਨ੍ਹਾਂ ਦੇ ਬੱਚੇ ਵੱਡੇ ਹੋਣਗੇ ਤਾਂ ਮਿਰਗੀ ਦੇ ਕਾਰਨ ਸਮਾਜਿਕ, ਘਰੇਲੂ ਅਤੇ ਵਿਆਹੁਤਾ ਜੀਵਨ ਤਾਂ ਉਨ੍ਹਾਂ ਦਾ ਪ੍ਰਭਾਵਿਤ ਹੋਵੇਗਾ ਹੀ ਸਗੋਂ ਉਹ ਬਹੁਤਾ ਪੜ੍ਹ ਲਿਖ ਵੀ ਨਹੀਂ ਸਕਣਗੇ। ਜਦਕਿ ਡਾ: ਜੇਸਨ ਨੇ ਇਸ ਤਰਕ ਨੂੰ ਫਜ਼ੂਲ ਦੱਸਦਿਆਂ ਕਿਹਾ ਕਿ ਮਿਰਗੀ ਦੇ ਦੌਰੇ ਦਾ ਇਸ ਤਰ੍ਹਾਂ ਦਾ ਕੋਈ ਅਸਰ ਨਹੀਂ ਦਿਖਾਈ ਦਿੰਦਾ।

ਡਾ: ਅਲੱਕਸ ਇਬਰਾਹੀਮ ਨੇ ਦੱਸਿਆ ਕਿ ਵਿਕਸਿਤ ਦੇਸ਼ਾਂ ਵਿਚ ਮਿਰਗੀ ਦੇ ਰੋਗੀਆਂ ਦੀ ਗਿਣਤੀ 1 ਪ੍ਰਤੀਸ਼ਤ ਹੈ ਜਦਕਿ ਭਾਰਤ ਵਿਚ ਇਸ ਦਾ ਅਨੁਪਾਤ 1 ਹਜ਼ਾਰ ਲੋਕਾਂ ਪਿੱਛੇ 4 ਹੈ। ਉਨ੍ਹਾਂ ਦੱਸਿਆ ਕਿ ਮਿਰਗੀ ਦਾ ਦੌਰਾ ਕਿਸੇ ਵੀ ਉਮਰ ਵਿਚ ਕਿਸੇ ਵੇਲੇ ਹੋ ਸਕਦਾ ਹੈ ਲੇਕਿਨ ਇਸ ਦਾ ਵਧੇਰੇ ਨਿਸ਼ਾਨਾ ਬੱਚੇ ਹੀ ਬਣਦੇ ਹਨ। ਉਨ੍ਹਾਂ ਦੱਸਿਆ ਕਿ ਇਸ ਬਿਮਾਰੀ ਦਾ ਪਤਾ ਲੱਗਣ 'ਤੇ ਡਾਕਟਰ ਨਾਲ ਸੰਪਰਕ ਕਰਨਾ ਚਾਹੀਦਾ ਹੈ ਨਾ ਕਿ ਨੀਮਾਂ ਹਕੀਮਾਂ ਜਾਂ ਸਾਧੂ ਸੰਤਾਂ ਪਿੱਛੇ ਭੱਜਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਮਿਰਗੀ ਦੀ ਬਿਮਾਰੀ ਛੂਤ ਦੀ ਬਿਮਾਰੀ ਨਹੀਂ ਹੈ ਅਤੇ ਇਸ ਦਾ ਪੂਰਾ ਇਲਾਜ ਸੰਭਵ ਹੈ ਪਰ ਇਸ ਬਿਮਾਰੀ ਦੇ ਪਤਾ ਲੱਗਦਿਆਂ ਹੀ ਇਲਾਜ ਸ਼ੁਰੂ ਕੀਤਾ ਜਾਣਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਬਿਮਾਰੀ ਦੇ ਕਾਰਨਾਂ ਦਾ ਪਤਾ ਲਗਾ ਕੇ ਹੀ ਇਲਾਜ ਕੀਤਾ ਜਾਵੇ ਤਾਂ ਵਧੇਰੇ ਲਾਭ ਮਿਲਦਾ ਹੈ।

# ਖ਼ਬਰ ਹੈ ਕਿ .....

## ਉਧਾਲੇ ਲਈ ਤਾਂਤਰਿਕ ਗ੍ਰਿਫਤਾਰ

ਸਿਰਸਾ : ਮਈ 10 - ਜ਼ਿਲਾ ਪੁਲਿਸ ਨੇ ਇਕ ਤਾਂਤਰਿਕ ਪੁਜਾਰੀ ਨੂੰ ਚੌਟਾਲਾ ਪਿੰਡ ਦੀ ਇੱਕ ਸ਼ਾਦੀ ਸੁਦਾ ਔਰਤ ਨੂੰ 19 ਅਪ੍ਰੈਲ ਨੂੰ ਉਧਾਲਣ ਦੇ ਦੋਸ਼ ਅਧੀਨ ਗ੍ਰਿਫਤਾਰ ਕੀਤਾ ਹੈ ਅਤੇ ਔਰਤ ਨੂੰ ਉਸਦੇ ਚੁੰਗਲ ਚੋਂ ਬਚਾਇਆ। ਘਟਨਾ ਦਾ ਬਿਉਰਾ ਦਿੰਦਿਆਂ ਅਧਿਕਾਰੀਆਂ ਨੇ ਕਿਹਾ ਕਿ ਡੱਬਵਾਲੀ ਪੁਲਿਸ ਨੇ ਕਲਰ ਭਇਆਨੀ ਪਿੰਡ ਛਾਪਾ ਮਾਰਿਆ ਤੇ ਪ੍ਰਭੂ ਰਾਮ ਮੇਅਵਾਲ ਨੂੰ ਗ੍ਰਿਫਤਾਰ ਕੀਤਾ ਹੈ । ਤਾਂਤਰਿਕ ਚੌਟਾਲਾ ਪਿੰਡ ਦੇ ਡੇਰੇ ਦਾ ਤਾਂਤਰਿਕ ਹੈ। ਇਸੇ ਪਿੰਡ ਦੇ ਮੁਨਸ਼ੀ ਰਾਮ ਨੇ ਸ਼ਿਕਾਇਤ ਕੀਤੀ ਕਿ ਉਸ ਦੀ ਲੜਕੀ ਨੂੰ ਭੂਤਾਂ ਤੋਂ ਛੁਡਾਉਣ ਅਤੇ ਠੀਕ ਕਰਨ ਦੇ ਬਹਾਨੇ ਆਪਣੇ ਡੇਰੇ 'ਚ ਕੈਦ ਕੀਤਾ ਹੋਇਆ ਹੈ ਅਤੇ ਜਿਸਨੂੰ ਬਾਅਦ ਵਿੱਚ ਉਹ ਉਧਾਲ ਕੇ ਲੈ ਗਿਆ ਸੀ।

## ਭਿਰਗੂ ਸ਼ਾਸਤਰੀ ਰਾਮ ਕੁਮਾਰ ਨੂੰ 3500 ਰੁਪਏ ਜੁਰਮਾਨਾ

ਗਿੱਦੜਬਾਹਾ 19 ਮਈ - ਖਪਤਕਾਰ ਝਗੜਾ ਨਿਵਾਰਨ ਕਮਿਸ਼ਨ ਚੰਡੀਗੜ੍ਹ ਨੇ ਬਠਿੰਡਾ ਦੇ ਨਿਵਾਸੀ ਇੰਦਰਜੀਤ ਸਾਹਨੀ ਦੀ ਧਰਮਪਤਨੀ ਰਾਜਬਾਲਾ ਦੀ ਕੁੰਡਲੀ ਨਾ ਪੜ੍ਹਨ ਤੇ ਹੁਸ਼ਿਆਰਪੁਰ ਦੇ ਭਿਰਗੂ ਸ਼ਾਸਤਰੀ ਜੀ. ਰਾਮ ਕੁਮਾਰ ਸ਼ਰਮਾ ਨੂੰ 3500 ਰੁਪਏ ਜੁਰਮਾਨਾ ਲਗਾਇਆ ਹੈ। ਪੇਸ਼ੇ ਤੋਂ ਇੰਜੀਨੀਅਰ ਅਤੇ ਸ਼ੌਕੀਆ ਤੌਰ 'ਤੇ ਖ਼ੁਦ 'ਜੋਤਿਸ਼ ਵਿਦਿਆ' ਵਿਚ ਮਾਹਿਰ ਸ੍ਰੀ ਸਾਹਨੀ ਨੇ 1992 ਵਿਚ ਸ਼ਾਸਤਰੀ ਜੀ ਕੋਲ ਆਪਣੀ ਅਤੇ ਪਰਿਵਾਰ ਦੇ ਮੈਂਬਰਾਂ ਦੀਆਂ ਜਨਮ ਕੁੰਡਲੀਆਂ ਭੇਜੀਆ ਤਾਂ ਕਿ ਪ੍ਰਚਲਤ ਵਿਸ਼ਵਾਸ ਅਨੁਸਾਰ ਉਨ੍ਹਾਂ ਦੇ ਵਰਤਮਾਨ, ਭੂਤ, ਭਵਿੱਖ ਬਾਰੇ ਜਾਣਕਾਰੀ ਪ੍ਰਾਪਤ ਕੀਤੀ ਜਾ ਸਕੇ। ਕੁਝ ਸਮੇਂ ਬਾਅਦ ਸ਼ਾਸਤਰੀ ਜੀ ਨੇ ਉਨ੍ਹਾਂ ਨੂੰ ਪੱਤਰ ਲਿਖ ਕੇ ਉਨ੍ਹਾਂ ਦੀ ਪਤਨੀ ਦੀ ਕੁੰਡਲੀ ਮਿਲਣ ਦੀ ਗੱਲ ਕਹੀ ਅਤੇ ਉਨ੍ਹਾਂ ਨੂੰ ਆ ਕੇ ਮਿਲਣ ਲਈ ਕਿਹਾ। ਜਦ ਉਹ ਇਸ ਉਦੇਸ਼ ਨਾਲ ਸ਼ਾਸਤਰੀ ਜੀ ਕੋਲ ਗਏ ਤਾਂ ਕਿਸੇ ਤਰ੍ਹਾਂ ਪਤਾ ਚਲ ਗਿਆ ਕਿ ਸ੍ਰੀ ਸਾਹਨੀ ਖ਼ੁਦ ਵੀ ਜੋਤਿਸ਼ੀ ਹੈ ਤਾਂ ਸ਼ਾਸਤਰੀ ਜੀ ਨੇ ਇਕ ਮੰਤਰ ਦਾ ਸਵਾ ਲੱਖ ਵਾਰੀ ਜਾਪ ਕਰਨ ਲਈ ਕਿਹਾ। ਅਜਿਹਾ ਕਰਕੇ ਸਾਹਨੀ ਜੀ ਕੁਝ ਦਿਨਾਂ ਬਾਅਦ ਫੇਰ ਗਏ ਤਾਂ ਵੀ ਉਨ੍ਹਾਂ ਨੂੰ ਕੁਝ ਨਹੀਂ ਦੱਸਿਆ ਗਿਆ। ਸਾਹਨੀ ਜੀ ਦੇ ਜ਼ਿਲਾ ਖਪਤਕਾਰ ਫੋਰਮ ਵਿਚ ਇਸ ਦੀ ਸ਼ਿਕਾਇਤ ਕਰਨ 'ਤੇ ਪਹਿਲਾਂ ਤਾਂ ਫੋਰਮ ਨੇ ਉਨ੍ਹਾਂ ਨੂੰ ਖਪਤਕਾਰ ਨਹੀਂ ਮੰਨਿਆ ਪਰ ਬਾਅਦ ਵਿਚ ਫੈਸਲਾ ਦਿੱਤਾ ਕਿ ਭੁਗਤਾਨ ਦਾ ਦਾਅਵਾ ਕਰਨ ਵਾਲਾ ਵੀ ਖਪਤਕਾਰ ਹੈ। ਯਾਦ ਰਹੇ ਕਿ ਸ੍ਰੀ ਸਾਹਨੀ ਨੇ ਸ੍ਰੀ ਸ਼ਾਸਤਰੀ ਨੂੰ ਇਸ ਕੰਮ ਦੀ ਨਿਰਧਾਰਤ 500 ਰੁਪਏ ਫੀਸ ਦੇਣ ਦੀ ਗੱਲ ਕੀਤੀ ਸੀ। ਫੋਰਮ ਨੇ ਖਪਤਕਾਰ ਸਾਹਨੀ ਜੀ ਦੀ ਪਤਨੀ ਦੀ ਕੁੰਡਲੀ ਨਾ ਪੜ੍ਹਨ 'ਤੇ ਸ਼ਾਸਤਰੀ ਜੀ ਨੂੰ 3000 ਰੁਪਏ ਜੁਰਮਾਨਾ ਲਗਾ ਦਿੱਤਾ।

ਸ਼ਾਸਤਰੀ ਜੀ. ਰਾਮ ਕੁਮਾਰ ਸ਼ਰਮਾ ਵਲੋਂ ਇਸ ਫੈਸਲੇ ਦੇ ਖਿਲਾਫ਼ ਪੰਜਾਬ ਚੰਡੀਗੜ੍ਹ ਝਗੜਾ ਨਿਵਾਰਨ ਕਮਿਸ਼ਨ ਵਿਚ ਦੁਬਾਰਾ ਦਾਇਰ ਅਪੀਲ 'ਤੇ ਫੈਸਲਾ ਸੁਣਾਉਂਦੇ ਹੋਏ ਲੱਗੇ ਜੁਰਮਾਨੇ ਦੀ ਰਾਸ਼ੀ 500 ਰੁਪਏ ਵਧਾ ਕੇ 3500 ਰੁਪਏ ਕਰ ਦਿੱਤੀ । ਅਦਾਲਤ ਨੇ ਆਪਣੀ ਤਰ੍ਹਾਂ ਦਾ ਪਹਿਲਾ ਫੈਸਲਾ ਦੇ ਕੇ ਸਦੀਆਂ ਤੋਂ ਚਲਦੇ ਆ ਰਹੇ ਪੰਡਤ ਤੇ ਯਜਮਾਨ ਦੇ ਰਿਸ਼ਤੇ ਨੂੰ ਨਵਾਂ ਨਾਂ ਦਿਤਾ ਹੈ।

## ਸਤਿਸੰਗ ਸੁਣਨ ਆਈ ਔਰਤ ਵਲੋਂ ਖੁਦਕਸ਼ੀ

ਸਿਰਸਾ 3 ਜੂਨ - ਸਥਾਨਕ ਡੇਰਾ ਸੱਚਾ ਸੌਦਾ ਵਿਚ ਸਤਿਸੰਗ ਸੁਣਨ ਆਪਣੇ ਤਿੰਨ ਬੱਚਿਆਂ ਨਾਲ ਆਈ ਇਕ ਔਰਤ ਨੇ ਆਪਣੇ ਦੋ ਬੱਚਿਆਂ ਨੂੰ ਜ਼ਹਿਰ ਖੁਆਉਣ ਤੋਂ ਬਾਅਦ ਖੁਦ ਆਤਮ ਹੱਤਿਆ ਕਰ ਲਈ।

ਪ੍ਰਾਪਤ ਜਾਣਕਾਰੀ ਅਨੁਸਾਰ ਹਿਸਾਰ ਦੇ ਨਾਗੌਰੀ ਗੇਟ ਵਿਚ ਦਰਜ਼ੀ ਦਾ ਕੰਮ ਕਰਨ ਵਾਲੇ ਰੂਪ ਸਿੰਘ ਦੀ 32 ਸਾਲਾ ਪਤਨੀ ਨਿਰਮਲਾ ਆਪਣੇ ਤਿੰਨਾ ਬੱਚਿਆਂ ਕਪਿਲ (13) ਰਵੀ (10) ਤੇ ਧੀਰਜ (8) ਨਾਲ ਡੇਰੇ ਵਿਚ ਕੈਂਟਰ 'ਤੇ ਹੋਰਾਂ ਸ਼ਰਧਾਲੂਆਂ ਨਾਲ ਸਤਿਸੰਗ ਸੁਣਨ ਆਈ ਸੀ। ਨਿਰਮਲਾ ਦੇਵੀ ਨੇ ਸਤਿਸੰਗ ਸੁਣਨ ਤੋਂ ਬਾਅਦ ਦੁਪਹਿਰ ਵੇਲੇ ਕੈਂਟਰ ਵਿਚ ਬੈਠਕੇ ਆਪਣੇ ਤਿੰਨਾਂ ਬੱਚਿਆਂ ਨੂੰ ਚੂਰਨ ਵਿਚ ਜ਼ਹਿਰ ਮਿਲਾਕੇ ਦੇਣ ਦੀ ਕੋਸ਼ਿਸ਼ ਕੀਤੀ। ਕਪਿਲ ਤੇ ਰਵੀ ਨੇ ਤਾਂ ਚੂਰਨ ਖਾ ਲਿਆ ਪਰ ਧੀਰਜ ਨੇ ਨਹੀਂ ਖਾਧਾ। ਦੋਵਾਂ ਬੱਚਿਆਂ ਨੂੰ ਜਹਿਰ ਦੇਣ ਤੋਂ ਬਾਅਦ ਜ਼ਹਿਰ ਮਿਲਿਆ ਚੂਰਨ ਮਾਂ ਨੇ ਵੀ ਖਾ ਲਿਆ। ਥੋੜ੍ਹੀ ਦੇਣ ਬਾਅਦ ਦੋਵਾਂ ਲੜਕਿਆਂ ਤੇ ਮਾਂ ਦੀ ਹਾਲਤ ਵਿਗੜਨ 'ਤੇ ਤਿੰਨਾ ਨੂੰ ਸਿਵਲ ਹਸਪਤਾਲ ਵਿਚ ਦਾਖਲ ਕਰਵਾਇਆ ਗਿਆ ਜਿਥੇ ਤਿੰਨਾ ਜਣਿਆਂ ਨੇ ਦਮ ਤੋੜ ਦਿੱਤਾ। ਨਿਰਮਲਾ ਵਲੋਂ ਜ਼ਹਿਰ ਮਿਲੇ ਚੂਰਨ ਦੇਣ ਦੇ ਕਾਰਨ ਦਾ ਪਤਾ ਨਹੀਂ ਲਗਿਆ। ਮ੍ਰਿਤਕਾ ਦੇ ਪਰਿਵਾਰ ਨੇ ਉਸ ਦੇ ਬੱਚਿਆ ਸਮੇਤ ਆਤਮ ਹੱਤਿਆ ਕਰਨ 'ਤੇ ਹੈਰਾਨੀ ਪ੍ਰਗਟ ਕੀਤੀ ਹੈ ਕਿਉਂਕਿ ਉਹ ਆਪਣੇ ਪੂਰੇ ਪਰਿਵਾਰ ਵਿਚ ਜ਼ਿਆਦਾ ਸੁਖੀ ਸੀ।

## ਜੋਰੀਂ ਮੰਗਣ ਦਾਨ ਇਹ ਬਾਬੇ....

ਬਟਾਲਾ31 ਮਾਰਚ - ਬਟਾਲਾ ਉਪ ਮੰਡਲ ਦੇ ਪਿੰਡਾਂ ਦੇ ਬਹੁਤੇ ਕਿਸਾਨ ਕਈ ਅਜਿਹੇ 'ਬਾਬਿਆਂ ਦੇ ਸੇਵਾਦਾਰਾਂ' ਤੋਂ ਅੰਦਰੋ ਅੰਦਰ ਬਹੁਤ ਔਖੇ ਹਨ ਜਿਹੜੇ ਸ਼ਾਨਦਾਰ ਗੱਡੀਆਂ 'ਤੇ ਆ ਕੇ ਪਿੰਡ ਪਿੰਡ ਕਿਸਾਨਾਂ ਨੂੰ ਉਨ੍ਹਾਂ ਦੀ ਹੈਸੀਅਤ ਮੁਤਾਬਕ ਕਣਕ ਦੀ ਆਉਣ ਵਾਲੀ ਫਸਲ ਵਿਚੋਂ ਧਾਰਮਿਕ ਕਾਰਜਾਂ ਲਈ ਹਿੱਸਾ ਕੱਢਣ ਲਈ ਅਗਾਊਂ ਹੀ ਖਾਲੀ ਬੋਰੀਆਂ ਵੰਡ ਰਹੇ ਹਨ।

ਇਸ ਸਬੰਧੀ ਬਟਾਲਾ ਉਪ ਮੰਡਲ ਦੇ ਕਈ ਪਿੰਡਾਂ ਦੇ ਸਰਵੇਖਣ ਉਪਰੰਤ ਇਹ ਜਾਣਕਾਰੀ ਮਿਲੀ ਹੈ ਕਿ ਹਰੇਕ ਕਿਸਾਨ ਨੂੰ 2 ਤੋਂ ਲੈ ਕੇ 5 ਬੋਰੀਆਂ ਤਕ ਵੰਡੀਆਂ ਗਈਆਂ ਹਨ। ਕਿਸਾਨਾਂ ਨੇ ਦੱਬੀ ਸੁਰ ਵਿਚ ਕਿਹਾ ਕਿ ਕੁਝ ਬਾਬੇ ਤਾਂ 'ਧਰਮ ਅਰਥ' ਦੇ ਕੰਮਾਂ ਦੇ ਲਈ ਅਨਾਜ ਕਈ ਸਾਲਾਂ ਤੋਂ ਲਿਜਾ ਰਹੇ ਹਨ ਪਰ ਪਿਛਲੇ ਕੁਝ ਸਾਲਾਂ ਤੋਂ ਬਾਬਿਆਂ ਦੇ ਕਈ ਨਵੇਂ ਗਰੁੱਪ ਹੋਂਦ ਵਿੱਚ ਆਏ ਹਨ ਜਿਹੜੇ ਦੂਰ ਦੁਰਾਡੇ ਦੇ ਧਰਮ ਅਸਥਾਨਾਂ ਲਈ ਅਨਾਜ ਦੀ ਉਗਰਾਹੀ ਕਰਨ ਹਿੱਤ ਬੋਰੀਆਂ ਵੰਡ ਰਹੇ ਹਨ।

ਇਸ ਮਾਮਲੇ ਦਾ ਦਿਲਚਸਪ ਪਹਿਲੂ ਇਹ ਹੈ ਕਿ ਸੇਵਾ ਲੈਣ ਵਾਲੇ ਬਾਬਿਆਂ ਦੇ ਵੱਖ ਵੱਖ ਗਰੁੱਪਾਂ ਵਲੋਂ ਅਨਾਜ ਦੀ ਸੇਵਾ ਲਈ ਹਜ਼ਾਰਾਂ ਖਾਲੀ ਬੋਰੀਆਂ ਕਿਸਾਨਾਂ 'ਚ ਕਣਕ ਦੀ ਫਸਲ ਦੀ ਆਮਦ ਤੋਂ ਲਗਪਗ ਇਕ ਮਹੀਨਾ ਪਹਿਲਾਂ ਹੀ "ਐਡਵਾਂਸ" ਵਜੋਂ ਵੰਡ ਦਿਤੀਆਂ ਗਈਆਂ ਹਨ। ਕੁਝ ਪਿੰਡਾਂ ਦੇ ਕਿਸਾਨਾਂ ਨੇ ਦੱਸਿਆ ਕਿ ਕਈ ਕਿਸਾਨ ਅਜਿਹੇ ਹਨ ਜਿਨ੍ਹਾਂ ਦੀ ਥੋੜ੍ਹੀ ਜਿਹੀ ਜ਼ਮੀਨ 'ਚੋਂ 50-60 ਬੋਰੀਆਂ ਕਣਕ ਹੀ ਪ੍ਰਾਪਤ ਹੋਣ ਦੀ ਸੰਭਾਵਨਾ ਹੈ ਪਰ ਦਾਨ ਵਜੋਂ ਕਣਕ ਲੈਣ ਲਈ ਵੱਖ ਵੱਖ ਗਰੁੱਪਾਂ ਦੇ ਬਾਬਿਆਂ ਦੀਆਂ ਕੋਈ ਤੀਹ ਜਾਂ ਚਾਲੀ ਦੇ ਕਰੀਬ ਖਾਲੀ ਬੋਰੀਆਂ ਇਨ੍ਹਾਂ ਕੋਲ ਇੱਕਠੀਆਂ ਹੋ ਗਈਆਂ ਹਨ।

ਕੁਝ ਕਿਸਾਨਾਂ ਨੇ ਇਹ ਵੀ ਕਿਹਾ ਕਿ ਕੁਝ ਬਾਬੇ ਤਾਂ ਧੌਂਸ ਦੇ ਕੇ ਖਾਲੀ ਬੋਰੀਆਂ ਸੁੱਟ ਜਾਂਦੇ ਹਨ। ਬਹੁਤਿਆਂ ਕਿਸਾਨਾਂ ਦਾ ਕਹਿਣਾ ਹੈ ਕਿ ਇਸ ਤਰ੍ਹਾਂ ਜ਼ਬਰਦਸਤੀ ਦਾਨ ਲੈਣ ਦੇ ਢੰਗ ਤੋਂ ਉਹ ਬਹੁਤ ਪ੍ਰੇਸ਼ਾਨ ਹਨ।

• • • • • • • • • • •



# ਸਰਗਰਮੀਆਂ

ਇਕਾਈ ਸੁਧਾਰ

## ਤਰਕਸ਼ੀਲਾਂ ਦੇ ਆਉਣ ਦਾ ਪਤਾ ਲੱਗਣ ਤੇ ਸਹੌਲੀ ਵਾਲਾ ਬਾਬਾ ਪਿੱਛਲੇ ਦਰਵਾਜਿਓਂ ਫਰਾਰ

ਪਿੰਡ ਸਹੌਲੀ ਦੇ ਇਕ ਗੁਰਸਿੱਖ ਅੰਮ੍ਰਿਤਧਾਰੀ ਪਰਿਵਾਰ ਦੇ ਘਰ ਦਿੱਲੀ ਤੋਂ ਇਕ ਅਖੌਤੀ ਬਾਬਾ ਰਾਵਿੰਦਰ ਮਹਿੰਦਰੂ, ਜੋ ਆਪਣੇ ਆਪ ਨੂੰ ਰਿਸਰਚਰ ਵੀ ਦਸਦਾ ਹੈ, ਪਿਛਲੇ ਕਈ ਦਿਨਾਂ ਤੋਂ ਇਕ ਅਜੀਬ ਹੀ ਕਿਸਮ ਦਾ ਵਰਤਾਰਾ ਚਲਾ ਰਿਹਾ ਸੀ। ਉਹ ਅੰਮ੍ਰਿਤਧਾਰੀ ਸਿੱਖਾਂ ਨੂੰ ਦਸਦਾ ਕਿ ਤੁਸੀਂ ਗਾਤਰੇ ਲਾਹ ਕੇ ਪੁੱਠੇ ਪਾਸੇ ਪਾਓ, ਕੜੇ ਲਾਹ ਕੇ ਨਹਿਰ ਵਿਚ ਸੁੱਟ ਦੇਵੋ, ਇਸ ਤਰ੍ਹਾਂ ਕਰਨ ਨਾਲ ਤੁਹਾਡੀਆਂ ਸਰੀਰਕ ਤੇ ਮਾਨਸਿਕ ਬੀਮਾਰੀਆਂ, ਸ਼ੂਗਰ, ਦਿਲ ਦੀ ਬੀਮਾਰੀ, ਜੋੜਾਂ ਦੇ ਦਰਦ ਤਾਂ ਠੀਕ ਹੋਣਗੇ ਹੀ ਨਾਲ ਹੀ ਆਰਥਕ ਲਾਭ ਵੀ ਹੋਵੇਗਾ।

ਤਰਕਸ਼ੀਲ ਸੁਸਾਇਟੀ ਸੁਧਾਰ ਦੇ ਮੈਂਬਰਾਂ ਨੂੰ ਜਦੋਂ ਵੱਖ ਵੱਖ ਪਿੰਡਾਂ ਦੇ ਲੋਕਾਂ ਨੇ ਆ ਕੇ ਉਪਰੋਕਤ ਬਾਬੇ ਬਾਰੇ ਦੱਸਿਆ ਤਾਂ ਸ੍ਰੀ ਰਾਮ ਪ੍ਰਸ਼ਾਦਿ ਦੀ ਪ੍ਰਧਾਨਗੀ ਹੇਠ ਤਰਕਸ਼ੀਲ ਸੁਸਾਇਟੀ ਦੀ ਟੀਮ ਮੌਕੇ ਤੇ ਜਾ ਕੇ ਖੋਜ ਪੜਤਾਲ ਕਰਨ ਲਈ ਉਥੇ ਪਹੁੰਚੀ ਤਾਂ ਉਥੇ ਲੋਕਾਂ ਦਾ ਭਾਰੀ ਇਕੱਠ ਦੇਖਿਆ। ਦੂਰ ਦੂਰ ਤੋਂ ਪਹੁੰਚੇ ਹੋਏ ਬਹੁਤ ਸਾਰੇ ਮਰੀਜ਼ ਆਪਣੀ ਵਾਰੀ ਦੀ ਉਡੀਕ ਕਰ ਰਹੇ ਸਨ। ਟੀਮ ਮੈਂਬਰਾਂ ਨੇ ਪਿੰਡ ਵਾਸੀਆਂ ਅਤੇ ਮਰੀਜਾਂ ਤੋਂ ਇਸ ਬਾਬੇ ਬਾਰੇ ਬਹੁਤ ਸਾਰੀ ਜਾਣਕਾਰੀ ਪ੍ਰਾਪਤ ਕੀਤੀ ।

ਲੋਕਾਂ ਨੇ ਟੀਮ ਆਗੂਆਂ ਨੂੰ ਦੱਸਿਆ ਕਿ ਜਿਆਦਾਤਰ ਲੋਕ ਦੂਰ ਦੁਰੇਡੇ ਤੋਂ ਹੀ ਪਹੁੰਚ ਰਹੇ ਹਨ । ਬਾਬਾ ਆਮ ਮਰੀਜ਼ਾਂ ਨੂੰ ਕਹਿੰਦਾ ਹੈ ਤੁਹਾਡੇ ਦੁੱਖਾਂ ਦਾ ਕਾਰਨ ਤੁਹਾਡੇ ਪਾਈਆਂ ਸੋਨੇ ਦੀਆਂ ਮੁੰਦਰੀਆਂ ਹਨ, ਕਿਸੇ ਨੂੰ ਕਹਿੰਦਾ ਕਿ ਤੁਹਾਡੇ ਦੁੱਖਾਂ ਦਾ ਕਾਰਨ ਤੁਹਾਡੀ ਬਾਂਹ 'ਚ ਪਾਇਆ ਸੋਨੇ ਦਾ ਕੜਾ ਹੈ। ਇਸੇ ਤਰਾਂ ਔਰਤਾਂ ਦੇ ਦੁੱਖਾਂ ਦਾ ਕਾਰਨ ਉਨਾਂ ਦੇ ਕੰਨਾਂ 'ਚ ਸੋਨੇ ਦੀਆਂ ਵਾਲੀਆਂ ਹਨ । ਵਰਨਣਯੋਗ ਹੈ ਕਿ ਬਾਬੇ ਦੇ ਕਹਿਣ ਤੇ ਬਹੁਤ ਸਾਰੇ ਲੋਕ ਆਪਣੀਆਂ ਸੋਨੇ ਦੀਆਂ ਮੁੰਦਰੀਆਂ, ਕੜੇ, ਚੈਨੀਆਂ, ਕੀਮਤੀ ਘੜੀਆਂ ਮੜ੍ਹੀਆਂ 'ਚ ਸੁੱਟ ਰਹੇ ਸਨ । ਟੀਮ ਨੇ ਮੌਕੇ ਤੇ ਜਾ ਕੇ ਦੇਖਿਆ ਬਹੁਤ ਸਾਰੇ ਲੋਕ ਗਰੁੱਪਾਂ 'ਚ ਨਹਿਰ ਦੇ ਕੰਢੇ ਅਤੇ ਮੜ੍ਹੀਆਂ 'ਚ ਬਾਬੇ ਦੇ ਭੇਜੇ ਮਰੀਜਾਂ ਨੂੰ ਉਡੀਕ ਰਹੇ ਸਨ ਕਿ ਕਦੋਂ ਉਹ ਆਪਣੀਆਂ ਕੀਮਤੀ ਘੜੀਆਂ, ਸੋਨੇ ਦੀਆਂ ਮੁੰਦਰੀਆਂ, ਕੰਨਾਂ ਦੀਆਂ ਵਾਲੀਆਂ ਅਤੇ ਚੈਨੀਆਂ ਉਥੇ ਸੁੱਟਣ ਲਈ ਆਉਣ ਤੇ ਉਹ ਉਨਾਂ ਨੂੰ ਚੁੱਕ ਲੈਣ । ਦਸ ਸਾਲ ਤੋਂ ਘਟ ਉਮਰ ਦੇ ਬੱਚਿਆਂ ਨੇ ਵੀ ਕਈ ਕਈ ਘੜੀਆਂ ਇਕੱਠੀਆਂ ਕਰਨ ਦੀ ਹਾਮੀ ਭਰੀ ।

ਜਦੋਂ ਤਰਕਸ਼ੀਲ ਸੁਸਾਇਟੀ ਦੀ ਟੀਮ ਅੰਕੜੇ ਇਕੱਠੇ ਕਰ ਰਹੀ ਸੀ ਤਾਂ ਕਿਸੇ ਤਰ੍ਹਾਂ ਬਾਬੇ ਨੂੰ ਟੀਮ ਵਲੋਂ ਉਸ ਦਾ ਪਰਦਾ ਚਾਕ ਕਰਨ ਦੀ ਸੂਹ ਮਿਲ ਗਈ। ਬਾਬਾ ਤਰਕਸ਼ੀਲਾਂ ਦਾ ਮੌਕੇ ਤੇ ਸਾਹਮਣਾ ਕਰਨ ਤੋਂ ਡਰਦਾ ਪਿਛਲੇ ਦਰਵਾਜਿਓਂ ਕਾਰ ਰਾਹੀਂ ਭੱਜ ਗਿਆ।

ਤਰਕਸ਼ੀਲਾਂ ਨੇ ਪਿੰਡ ਦੇ ਗੁਰਦਵਾਰਿਆਂ ਵਿਚ ਅਨਾਉਂਸਮੈਂਟ ਕਰਕੇ ਪਿੰਡ ਦੀ ਸੱਥ ਵਿਚ ਲੋਕਾਂ ਦਾ ਇਕੱਠ ਕਰ ਲਿਆ ਜਿੱਥੇ ਲਗਭਗ 150 ਕੁ ਸੌ ਦੇ ਮਰਦ ਔਰਤਾਂ ਦੇ ਇਕੱਠ ਨੂੰ ਸ੍ਰੀ ਰਾਮ ਪ੍ਰਸ਼ਾਦਿ ਅਤੇ ਰਣਜੀਤ ਸਿੰਘ ਨੇ ਸੰਬੋਧਨ ਕਰਦੇ ਹੋਏ ਲੋਕਾਂ ਨੂੰ ਪਾਖੰਡੀ ਬਾਬਿਆਂ ਦੀ ਲੁੱਟ ਤੋਂ ਬਚਣ ਲਈ ਸਾਵਧਾਨ ਕੀਤਾ ਅਤੇ ਉਨ੍ਹਾਂ ਦਿੱਲੀ ਤੋਂ ਆਏ ਬਾਬੇ ਰਾਵਿੰਦਰ ਮਹਿੰਦਰੂ ਨੂੰ ਖੁੱਲਾ ਚੇਲਿੰਜ ਕੀਤਾ ਕਿ ਉਹ ਲੋਕਾਂ ਨੂੰ ਗੁੰਮਰਾਹ ਕਰਕੇ ਉਨਾਂ ਦੀਆਂ ਸੋਨੇ ਦੀਆਂ ਕੀਮਤੀ ਚੀਜ਼ਾਂ, ਘੜੀਆਂ, ਮੁੰਦਰੀਆਂ, ਚੈਨੀਆਂ, ਕੰਨਾਂ ਦੀਆਂ ਵਾਲੀਆਂ ਆਦਿ ਨਹਿਰ ਜਾਂ ਸ਼ਮਸ਼ਾਨ ਘਾਟ 'ਚ ਸੁਟਵਾਉਣੀਆਂ ਬੰਦ ਕਰ ਦੇਵੇ ਜਾਂ ਸੁਸਾਇਟੀ ਦੇ ਚੈਲੰਜ ਨੂੰ ਕਬੂਲ ਕਰਕੇ ਸਾਡੇ ਵਲੋਂ ਪੇਸ਼ ਕੀਤੇ ਸ਼ੂਗਰ ਜਾਂ ਦਿਲ ਦੇ ਰੋਗਾਂ ਦੇ ਮਰੀਜ ਨੂੰ ਮਿੱਥੇ ਸਮੇਂ ਵਿਚ ਠੀਕ ਕਰਕੇ ਇਕ ਲੱਖ ਰੁਪਏ ਨਕਦ ਪ੍ਰਾਪਤ ਕਰੇ ।

ਟੀਮ ਆਗੂਆਂ ਨੇ ਭਾਰੀ ਇਕੱਠ ਵਿਚ ਲੋਕਾਂ ਨੂੰ ਸਾਵਧਾਨ ਕੀਤਾ ਕਿ ਸਰੀਰਕ, ਮਾਨਸਿਕ ਰੋਗਾਂ ਦਾ ਸਹੀ ਇਲਾਜ ਚੰਗੇ ਡਾਕਟਰੀ ਇਲਾਜ ਵਿਚ ਹੀ ਹੈ । ਉਹ ਪਾਖੰਡੀ ਬਾਬਿਆਂ ਦੇ ਝਾਂਸਿਆਂ ਵਿਚ ਆ ਕੇ ਆਪਣੀ ਆਰਥਕ ਲੁੱਟ ਨਾ ਕਰਾਉਣ। ਸੁਸਾਇਟੀ ਆਗੂਆਂ ਨੇ ਪ੍ਰਸ਼ਾਸ਼ਨ ਤੋਂ ਵੀ ਮੰਗ ਕੀਤੀ ਹੈ ਕਿ ਅਜਿਹੇ ਅਖੌਤੀ ਬਾਬਿਆਂ ਵਿਰੁੱਧ ਕਾਨੂੰਨੀ ਕਾਰਵਾਈ ਕਰੇ।

ਮਾ. ਕਰਨੈਲ ਸਿੰਘ ਪ੍ਰਧਾਨ

ਇਕਾਈ ਅਬੋਹਰ

## ਕਾਲੇ ਇਲਮ ਦੇ ਮਾਹਰ ਤੋਂ 5 ਹਜਾਰ ਰੁ: ਵਾਪਸ ਕਰਵਾਏ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਅਬੋਹਰ ਕੋਲ ਪਿੰਡ ਜੰਡਵਾਲਾ ਖਤਰਾ ਦੇ ਵਸਨੀਕ ਰਣਜੀਤ ਸਿੰਘ ਨੇ ਲਿਖਤੀ ਰੂਪ ਵਿਚ ਸ਼ਿਕਾਇਤ ਕੀਤੀ ਕਿ ਮੇਰੀ ਪਤਨੀ ਗਠੀਆ ਵਾਅ ਦੀ ਮਰੀਜ਼ ਸੀ। ਉਸ ਦੇ ਇਲਾਜ ਲਈ ਮੈਂ ਉਸਨੂੰ 'ਕਾਲੇ ਇਲਮ ਦੇ ਮਾਹਰ' ਤਾਂਤਰਿਕ ਗੁਰਦੇਵ ਸਿੰਘ ਜੰਮੂ ਬਸਤੀ ਅਬੋਹਰ ਵਿਖੇ ਲਿਆਇਆ। ਉਸ ਨੇ ਇਲਾਜ ਲਈ 5 ਹਜਾਰ ਰੁਪਏ ਮੰਗੇ ਜੋ ਮੈਂ ਦੇ ਦਿੱਤੇ । ਮੇਰੀ ਪਤਨੀ ਦੀ ਹਾਲਤ ਠੀਕ ਹੋਣ ਦੀ ਬਜਾਏ ਵਿਗੜ ਗਈ। ਇਸਤੇ ਜਦ ਰਣਜੀਤ ਸਿੰਘ ਦੁਬਾਰਾ ਗੁਰਦੇਵ ਸਿੰਘ ਕੋਲ ਗਿਆ ਤੇ ਕਿਹਾ ਕਿ ਮੇਰੀ ਪਤਨੀ ਠੀਕ ਨਹੀਂ ਹੋਈ ਮੈਨੂੰ ਪੈਸੇ ਵਾਪਸ ਦਿਓ ਤਾਂ ਗੁਰਦੇਵ ਸਿੰਘ ਕਾਲੇ ਇਲਮ ਦਾ ਡਰਾਵਾ ਦੇਣ ਲੱਗਾ ਤੇ ਮੰਦਾ ਵੀ ਬੋਲਿਆ ਤੇ ਕਹਿਣ ਲੱਗਾ ਕਿ ਹੁਣ ਮੈਂ ਪੈਸੇ ਵਾਪਸ ਨਹੀਂ ਦੇ ਸਕਦਾ।

ਤਰਕਸ਼ੀਲ ਸੁਸਾਇਟੀ ਮੈਂਬਰ ਇਸ ਤਾਂਤਰਿਕ ਗੁਰਦੇਵ ਸਿੰਘ ਨੂੰ ਮਿਲੇ ਤਾਂ ਉਹ ਪਹਿਲਾਂ ਤਾਂ ਨਾਂਹ ਨੁੱਕਰ ਕਰਦਾ ਰਿਹਾ ਤੇ ਕਹਿਣ ਲੱਗਾ ਕਿ ਪੈਸੇ ਤਾਂ ਜਾਦੂ ਟੂਣੇ ਵਿਚ ਲੱਗ ਗਏ ਹਨ । ਜਦੋਂ ਅਸੀਂ ਉਸ ਨੂੰ ਚੈਲੰਜ ਕੀਤਾ ਕਿ ਤੇਰੇ ਕੋਲ ਕੋਈ ਸ਼ਕਤੀ ਹੈ ਤਾਂ ਸਾਨੂੰ ਕੋਈ ਚਮਤਕਾਰ ਦਿਖਾ । ਅਸੀਂ ਤੈਨੂੰ ਇੱਕ ਲੱਖ ਰੁਪਏ ਦਾ ਇਨਾਮ ਦੇਵਾਂਗੇ ਨਹੀਂ ਤਾਂ ਅਸੀਂ ਤੇਰੇ ਤੇ ਪੁਲੀਸ ਕਾਰਵਾਈ ਕਰਾਂਗੇ । ਚੈਲੰਜ ਨਾ ਕਬੂਲ ਕਰਦਾ ਹੋਇਆ ਤੇ ਪੁਲਿਸ ਦੇ ਡਰ ਤੋਂ ਕਹਿਣ ਲੱਗਾ ਕਿ ਮੈਂ ਹਾਰਟ ਦਾ ਮਰੀਜ਼ ਹਾਂ। ਅੱਜ ਮੈਂ ਗੰਗਾਨਗਰ ਦਵਾਈ ਲੈਣ ਲਈ ਜਾ ਰਿਹਾ ਹਾਂ। 15 ਦਿਨਾਂ ਦੇ ਅੰਦਰ ਪੈਸੇ ਵਾਪਸ ਕਰ ਦੇਵਾਂਗਾ। ਉਸ ਨੇ 15 ਦਿਨਾਂ ਬਾਅਦ 5000 ਰੁਪਏ ਵਾਪਸ ਕਰ ਦਿੱਤੇ । ਰਣਜੀਤ ਸਿੰਘ ਨੇ ਇਕਾਈ ਨੂੰ 400 ਰੁ: ਸਹਿਯੋਗ ਦਿੱਤਾ ਤੇ ਧੰਨਵਾਦ ਕੀਤਾ।

ਰਿਪੋਰਟ : ਜਗਦੀਸ਼ ਕੁਮਾਰ ਕਿੱਕਰ ਖੇੜਾ

**ਇਕਾਈ ਜਲੰਧਰ :**

8 ਅਪ੍ਰੈਲ 2000 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਜਲੰਧਰ ਵਲੋਂ ਸੁਸਾਇਟੀ ਮੈਂਬਰਾਂ ਤੇ ਹਮਦਰਦਾਂ ਦੀ ਤਰਕਸ਼ੀਲ ਸੋਚ ਨੂੰ ਤਿੱਖਾ ਕਰਨ ਲਈ ਇਕ ਤਰਕਸ਼ੀਲ ਵਰਕਸ਼ਾਪ ਲਗਾਈ ਗਈ। ਇਸ ਵਰਕਸ਼ਾਪ ਦੇ ਮੁੱਖ ਬੁਲਾਰੇ ਸ੍ਰੀ ਬਲਵਿੰਦਰ ਬਰਨਾਲਾ ਸਨ। ਸਮਾਗਮ ਦੇ ਪਹਿਲੇ ਪੜਾਅ ਵਿਚ ਸ੍ਰੀ ਬਲਵਿੰਦਰ ਬਰਨਾਲਾ ਨੇ ਤਰਕਸ਼ੀਲ ਸੁਸਾਇਟੀ, ਪਦਾਰਥਵਾਦ, ਆਤਮਾ ਤੇ ਪੁਨਰਜਨਮ, ਧਰਮ, ਵਿਗਿਆਨ, ਬ੍ਰਹਿਮੰਡ, ਮਾਦੇ ਦੇ ਵਿਕਾਸ, ਜੀਨ ਡਿਵੈਲਪਮੈਂਟ ਥਿਊਰੀ ਅਤੇ ਮਨੋਵਿਗਿਆਨਕ ਕੇਸਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਸਮਾਗਮ ਦੇ ਦੂਜੇ ਪੜਾਅ ਵਿਚ ਸ੍ਰੀ ਬਲਵਿੰਦਰ ਬਰਨਾਲਾ ਨੇ ਹਾਜ਼ਰ ਸਰੋਤਿਆਂ ਵਲੋਂ ਪੁੱਛੇ ਗਏ ਸਵਾਲਾਂ ਦੇ ਜੁਆਬ ਦਿੱਤੇ। ਰਾਤ ਅੱਠ ਵਜੇ ਤੋਂ ਸ਼ੁਰੂ ਹੋਇਆ ਪ੍ਰੋਗਰਾਮ ਦੇਰ ਰਾਤ ਤੱਕ ਚਲਿਆ ਅਤੇ ਹਰ ਪੱਖੋਂ ਇਕ ਸਫ਼ਲ ਪ੍ਰੋਗਰਾਮ ਸੀ।

26 ਫਰਵਰੀ 2000 ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਜਲੰਧਰ ਇਕਾਈ ਵਲੋਂ ਸਤਾਰਾਂ ਲੇਖਕ, ਬੁਧੀਜੀਵੀ ਅਤੇ ਸਭਿਆਚਾਰਕ ਸੰਸਥਾਵਾਂ ਨਾਲ ਮਿਲਕੇ ਜਲੰਧਰ ਸ਼ਹਿਰ ਵਿਚ ਦੀਪਾ ਮਹਿਤਾ ਦੀ ਫਿਲਮ ਵਾਟਰ ਦੀ ਸ਼ੂਟਿੰਗ ਤੇ ਲਾਈ ਪਾਬੰਦੀ ਦੇ ਵਿਰੁੱਧ ਇਕ ਰੋਸ ਮਾਰਚ ਕੀਤਾ ਗਿਆ।

ਤਰਕਸ਼ੀਲ ਸੁਸਾਇਟੀ (ਰਜਿ:) ਪੰਜਾਬ ਅਤੇ ਹੋਰ ਸਾਹਿਤਕ ਸਭਿਆਚਾਰਕ ਸੰਸਥਾਵਾਂ ਵਲੋਂ ਦੂਰਦਰਸ਼ਨ ਦੇ ਨਿਭਾਏ ਜਾ ਰਹੇ ਗੈਰ ਵਿਗਿਆਨਕ ਅਤੇ ਪਿਛਾਂਹਖਿੱਚੂ ਰੋਲ ਵਿਰੁਧ ਦਿੱਤੇ ਗਏ ਧਰਨੇ ਵਿਚ ਜਲੰਧਰ ਇਕਾਈ ਦੇ ਮੈਂਬਰਾਂ ਵਲੋਂ ਭਰਪੂਰ ਸ਼ਮੂਲੀਅਤ ਕੀਤੀ ਗਈ।

**ਰਿਸ਼ੀ ਲੱਲੀਆਂ ਕਲਾਂ**
**ਸਕੱਤਰ**

**ਇਕਾਈ ਬਰਨਾਲਾ :**

## ਪਾਖੰਡੀ ਔਰਤ ਨੂੰ ਖੁੱਲ੍ਹਾ ਚੈਲਿੰਜ

ਕਸਬਾ ਸ਼ੇਰਪੁਰ ਦੇ ਨਜ਼ਦੀਕ ਪੈਂਦੇ ਪਿੰਡ ਅਲੀਪੁਰ ਖਾਲਸਾ ਦੀ ਗ੍ਰਾਮ ਪੰਚਾਇਤ ਅਤੇ ਸ਼ਹੀਦ ਊਧਮ ਸਿੰਘ ਸਪੋਰਟਸ ਕਲੱਬ ਵਲੋਂ ਬਰਨਾਲਾ ਇਕਾਈ ਨੂੰ ਇਕ ਲਿਖਤੀ ਪੱਤਰ ਪ੍ਰਾਪਤ ਹੋਇਆ ਜਿਸ ਵਿਚ ਉਨਾਂ ਨੇ ਪਿੰਡ ਅਲੀਪੁਰ ਖਾਲਸਾ ਵਿਖੇ ਪਿਛਲੇ ਇੱਕ ਸਾਲ ਤੋਂ ਲੋਕਾਂ ਦੀ ਆਰਥਿਕ ਲੁੱਟ ਕਰਦੀ ਇੱਕ ਪਾਖੰਡੀ ਔਰਤ ਹਰਬੰਸ ਕੌਰ, ਜੋ ਪੁੱਛਾਂ ਦਿੰਦੀ ਅਤੇ ਧਾਗੇ ਤਵੀਤ ਕਰਦੀ ਹੈ, ਦਾ ਪਾਖੰਡ ਬੰਦ ਕਰਨ ਦੀ ਬੇਨਤੀ ਕੀਤੀ ਸੀ।

2 ਅਪ੍ਰੈਲ ਨੂੰ ਕਰੀਬ 2 ਵਜੇ ਯੂਨਿਟ ਪ੍ਰਧਾਨ ਸ. ਪ੍ਰੇਮ ਸਿੰਘ ਮਸਤਾਨਾ ਦੀ ਅਗਵਾਈ ਵਿਚ ਯੂਨਿਟ ਦਾ ਕਾਫਲਾ ਪਿੰਡ ਪਹੁੰਚ ਗਿਆ ਅਤੇ ਉਕਤ ਪਾਖੰਡੀ ਔਰਤ ਦੇ ਘਰ ਦੇ ਨਜ਼ਦੀਕ ਹੀ ਪ੍ਰੋਗਰਾਮ ਰੱਖਿਆ ਗਿਆ। ਪਿੰਡ ਨਿਵਾਸੀ ਅਤੇ ਪੁੱਛਾਂ ਲੈਣ ਆਏ ਅਨੇਕ ਲੋਕਾਂ ਦੇ ਸਾਹਮਣੇ ਉਕਤ ਔਰਤ ਨੂੰ ਚੈਲਿੰਜ ਕੀਤਾ ਗਿਆ ਕਿ ਜੇਕਰ ਉਸ ਪਾਸ ਕੋਈ ਗੈਬੀ ਸ਼ਕਤੀ ਹੈ ਤਾਂ ਉਹ ਇਸ ਇਕੱਠ ਸਾਹਮਣੇ ਦਿਖਾਵੇ। ਸਟੇਜ ਤੇ ਸਭ ਤੋਂ ਪਹਿਲਾਂ ਪ੍ਰੇਮ ਸਿੰਘ ਮਸਤਾਨਾ ਨੇ ਸੰਬੋਧਨ ਕੀਤਾ। ਸਕੱਤਰ ਮਹਿੰਦਰ ਬਰਨਾਲਾ, ਨਰਿੰਦਰ ਛੀਨੀਵਾਲੀਆ ਅਤੇ ਬਿੰਦਰ ਧਨੌਲਾ ਨੇ ਆਕਰਸ਼ਕ ਮੈਜਿਕ ਟ੍ਰਿਕ ਦਿਖਾ ਕੇ ਜਾਦੂ, ਕਾਲਾ ਇਲਮ ਵਗੈਰਾ ਬਾਰੇ ਪਾਏ ਜਾਂਦੇ ਭੁਲੇਖੇ ਦੂਰ ਕੀਤੇ। ਇਸ ਤੋਂ ਬਾਅਦ ਜੋਨ ਪ੍ਰਧਾਨ ਸੁਖਵੰਤ ਸਿੰਘ ਨੇ ਆਮ ਪਾਏ ਜਾਂਦੇ ਵਹਿਮਾਂ ਭਰਮਾਂ ਬਾਰੇ ਚਾਨਣਾ ਪਾਇਆ। ਇਸ ਤੋਂ ਬਾਅਦ ਸੂਬਾ ਪ੍ਰੈਸ ਸਕੱਤਰ ਬਲਵਿੰਦਰ ਬਰਨਾਲਾ ਨੇ ਆਪਣੇ ਅੱਧੇ ਘੰਟੇ ਦੀ ਭਾਵਪੂਰਤ ਤਕਰੀਰ ਵਿਚ ਲੋਕਾਂ ਨੂੰ ਅਜਿਹੇ ਪਾਖੰਡੀਆਂ ਤੋਂ ਸਾਵਧਾਨ ਰਹਿਣ ਅਤੇ ਪੁਰਾਣੀ ਸੋਚ ਦੇ ਜਾਲੇ ਲਾਹੁਣ ਦੀ ਪ੍ਰੇਰਨਾ ਦਿੱਤੀ। ਇਸ ਪ੍ਰੋਗਰਾਮ ਦੌਰਾਨ ਕੁਲਵੰਤ ਠੀਕਰੀਵਾਲਾ ਅਤੇ ਗੁਰਚਰਨ ਗ੍ਰਾਮ ਸੇਵਕ ਨੇ 800 ਰੁਪਏ ਦਾ ਸਾਹਿਤ ਵੇਚਿਆ। ਸਪੋਰਟਸ ਕਲੱਬ ਅਤੇ ਗ੍ਰਾਮ ਪੰਚਾਇਤ ਨੇ ਇਕਾਈ ਨੂੰ 600 ਰੁਪਏ ਦੀ ਸਹਾਇਤਾ ਦਿੱਤੀ। ਸਰਪੰਚ ਸ. ਮੁਖਤਿਆਰ ਸਿੰਘ, ਕਲੱਬ ਪ੍ਰਧਾਨ ਦਰਸ਼ਨ ਸਿੰਘ, ਸਰਪ੍ਰਸਤ ਕੁਲਵਿੰਦਰ ਸਿੰਘ, ਖਜਾਨਚੀ ਸੁਰਜੀਤ ਸਿੰਘ, ਸਕੱਤਰ ਬਹਾਦਰ ਸਿੰਘ ਦਾ ਇਕਾਈ ਵਿਸ਼ੇਸ਼ ਤੌਰ ਤੇ ਧੰਨਵਾਦ ਕਰਦੀ ਹੈ ਜਿਨ੍ਹਾਂ ਨੇ ਅਜਿਹਾ ਪ੍ਰੋਗਰਾਮ ਕਰਵਾ ਕੇ ਲੋਕਾਂ ਨੂੰ ਸੁਚੇਤ ਕੀਤਾ। ਲਗਾਤਾਰ ਢਾਈ ਘੰਟੇ ਚੱਲੇ ਇਸ ਪ੍ਰੋਗਰਾਮ ਵਿੱਚ ਉਕਤ ਪਾਖੰਡੀ ਔਰਤ ਨੂੰ ਵਾਰ ਵਾਰ ਚੈਲਿੰਜ ਕੀਤਾ ਗਿਆ ਪਰ ਉਹ ਘਰੋਂ ਬਾਹਰ ਹੀ ਨਹੀਂ ਨਿੱਕਲੀ।

**ਇਕਾਈ ਬਠਿੰਡਾ :**

1. ਦਿਉਣ ਪਿੰਡ ਅਤੇ ਡਾਈਟ ਵਿਖੇ ਤਰਕਸ਼ੀਲ ਪ੍ਰੋਗਰਾਮ -
ਮੈਜਿਕ ਟ੍ਰਿੱਕਸ : ਸ੍ਰੀ ਕੁਲਵੰਤ ਸਿੰਘ, ਬੁਲਾਰਾ ਭੂਰਾ ਸਿੰਘ ਸਰਜਾ ਮਹਿਮਾ

3. ਬਠਿੰਡਾ ਇਕਾਈ ਦੇ ਸਰਗਰਮ ਮੈਂਬਰ ਰਣਜੀਤ ਸਿੰਘ ਬਹਿਮਣ ਦੀਵਾਨਾ ਨੇ ਆਪਣੇ ਲੜਕੇ ਦੇ ਜਨਮ ਦਿਨ ਤੇ ਰਵਾਇਤੀ ਪਾਰਟੀ ਜਾਂ ਧਾਰਮਕ ਰਸਮਾਂ ਦੀ ਥਾਂ ਲੜਕੇ ਦਾ ਜਨਮ ਦਿਨ ਲੋਕ ਚੇਤਨਾ ਨੂੰ ਸਮਰਪਿਤ ਕਰਕੇ ਮਨਾਇਆ। ਇਸ ਮੌਕੇ ਤੇ ਰਿਸ਼ਤੇਦਾਰਾਂ, ਦੋਸਤਾਂ ਮਿਤਰਾਂ ਅਤੇ ਸਨੇਹੀਆਂ ਨੂੰ ਟੀ ਪਾਰਟੀ ਦੇਣ ਬਾਅਦ ਤਰਕਸ਼ੀਲ ਪ੍ਰੋਗਰਾਮ ਵਿਚ ਸ਼ਾਮਲ ਕੀਤਾ ਗਿਆ ਜਿਥੇ ਲੋਕ ਸੰਗੀਤ ਮੰਡਲੀ ਜੀਦਾ ਵਲੋਂ ਸਮਾਜਿਕ ਬੁਰਾਈਆਂ ਅਤੇ ਪਿਛਾਂਹ ਖਿਚੂ ਕਦਰਾਂ ਕੀਮਤਾਂ ਤੇ ਵਿਅੰਗ ਕਰਦੇ ਸਮਾਜਿਕ, ਰਾਜਨੀਤਕ ਅਤੇ ਤਰਕਸ਼ੀਲ ਗੀਤ, ਬੋਲੀਆਂ ਅਤੇ ਟੱਪੇ ਪੇਸ਼ ਕੀਤੇ ਗਏ। ਇਕਾਈ ਬਠਿੰਡਾ ਦੇ ਪ੍ਰੈਸ ਸਕੱਤਰ ਰਾਮ ਸਿੰਘ ਨਿਰਮਾਣ ਨੇ ਵੱਖ ਵੱਖ ਮੌਕਿਆਂ ਤੇ, ਗਮੀ ਜਾਂ ਸ਼ਾਦੀ ਮੌਕੇ, ਵੇਲਾ ਵਿਹਾ ਚੁੱਕੀਆਂ ਨਿਰਾਰਥਕ ਰਸਮਾਂ ਰਿਵਾਜ਼ਾਂ ਦੀ ਵਿਗਿਆਨਕ ਪੜਚੋਲ ਕਰਦਿਆਂ ਇਹਨਾਂ ਨੂੰ ਤਿਆਗ ਕੇ ਲੋਕ ਪੱਖੀ ਤੇ ਉਸਾਰੂ ਨਵੀਆਂ ਲੀਹਾਂ ਪਾਉਣ ਦੀ ਹਾਜਰ ਦਰਸ਼ਕਾਂ ਨੂੰ ਸਲਾਹ ਦਿੱਤੀ ਅਤੇ ਰਣਜੀਤ ਸਿੰਘ ਵਲੋਂ ਰਵਾਇਤੀ ਜਨਮ ਦਿਨ ਪਾਰਟੀ ਦੀ ਥਾਂ ਸਮਾਜ ਨੂੰ ਉਸਾਰੂ ਤੇ ਚੇਤਨਾ ਦੇਣ ਵਾਲੇ ਤਰਕਸ਼ੀਲ ਪ੍ਰੋਗਰਾਮ ਕਰਵਾਉਣ ਤੇ ਸ਼ਲਾਘਾ ਕੀਤੀ। ਇਸ ਮੌਕੇ ਤੇ "ਜਾਦੂ ਨਾ ਕਾਲਾ ਨਾ ਚਿੱਟਾ, ਇਹ ਤਾਂ ਹੱਥ ਸਫਾਈ ਕਿੱਤਾ" ਮਾਟੋ ਨੂੰ ਬੁਲੰਦ ਕਰਦਿਆਂ ਕੁਲਵੰਤ ਸਿੰਘ, ਬਲਰਾਜ, ਵਿਜੈ, ਸੁਰਿੰਦਰ ਅਤੇ ਬਲਵਿੰਦਰ ਅਧਾਰਤ ਟੀਮ ਨੇ ਹੈਰਾਨੀਜਨਕ ਜਾਦੂ ਸ਼ੋਅ ਵਿਖਾਏ।

4. ਸ੍ਰੀ ਗਿਆਨ ਚੰਦ ਗੋਇਲ ਏ.ਐਸ.ਐਫ.ਓ. ਸੰਗਤ ਮੰਡੀ ਦੀ ਵਿਦਾਇਗੀ ਤੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ।
ਮੈਜਿਕ : ਕੁਲਵੰਤ ਸਿੰਘ, ਬਲਵਿੰਦਰ ਫੁੱਲੋ ਮਿੱਠੀ ਤੇ ਅਧਾਰਿਤ ਟੀਮ ਨੇ ਪੇਸ਼ ਕੀਤਾ। ਤਰਕਸ਼ੀਲਤਾ ਅਤੇ ਸੁਸ਼ਾਇਟੀ ਬਾਰੇ ਵਿਚਾਰ ਸ੍ਰੀ ਬਲਵੀਰ ਸਿੰਘ ਮੀਤ ਪ੍ਰਧਾਨ ਇਕਾਈ ਬਠਿੰਡਾ ਨੇ ਸਾਂਝੇ ਕੀਤੇ।

**ਇਕਾਈ ਖਰੜ :**

## ਤਰਕਸ਼ੀਲ ਮੇਲਾ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਖਰੜ ਨੇ ਜੋਨ ਪੱਧਰ ਦਾ ਤਰਕਸ਼ੀਲ ਮੇਲਾ ਕਰਵਾਇਆ ਜਿਸ ਵਿਚ ਵਹਿਮਾਂ ਭਰਮਾਂ ਅਤੇ ਅੰਧ ਵਿਸ਼ਵਾਸ ਨੂੰ ਚੀਰਦੇ ਅਤੇ ਵਿਗਿਆਨਕ ਸੋਚ ਦਾ ਚਾਨਣ ਵੰਡਦੇ ਨਾਟਕ ਪੇਸ਼ ਕੀਤੇ ਗਏ। ਸਵੇਰ ਤੋਂ ਸ਼ਾਮ ਤੱਕ ਚਲੇ ਇਸ ਮੇਲੇ ਦਾ ਉਦਘਾਟਨ ਸ੍ਰੀ ਜਗਦੀਸ਼ ਸਿੰਘ ਕਾਹਲੋਂ ਐਸ.ਪੀ. ਰੋਪੜ ਨੇ



ਮਸ਼ਾਲ ਜਗਾ ਕੇ ਕੀਤਾ। ਰੋਪੜ ਜੋਨ ਦੇ ਪ੍ਰਧਾਨ ਸ੍ਰੀ ਗੁਰਮੀਤ ਸਿੰਘ ਨੇ ਆਏ ਹੋਏ ਮੁੱਖ ਮਹਿਮਾਨ ਸ੍ਰੀ ਬਲਵੀਰ ਸਿੰਘ ਬਿਲਿੰਗ, ਹਰਨੇਕ ਸਿੰਘ ਸੰਤੇ ਮਾਜਰਾ, ਐਸ.ਪੀ. ਜਗਦੀਸ਼ ਕਾਹਲੋਂ ਅਤੇ ਹੋਰ ਪਤਵੰਤੇ ਸੱਜਣਾਂ ਨੂੰ ਜੀ ਆਇਆਂ ਆਖਿਆ।

ਲੋਕਾਂ ਨੂੰ ਸਮਰਪਿਤ ਅਤੇ ਲੋਕਾਂ ਦੀ ਬਰਾਬਰੀ ਦਾ ਪਿੰਡ ਪਿੰਡ ਹੋਕਾ ਦਿੰਦੇ ਸ੍ਰੀ ਗੁਰਸ਼ਰਨ ਸਿੰਘ ਨਾਟਕਕਾਰ ਨੇ ਅੰਤਰ ਜਾਤੀ ਵਿਆਹ ਤੇ ਅਧਾਰਤ ਨਾਟਕ 'ਖੰਭਾਂ ਵਾਲੀ ਕੁੜੀ' ਪੇਸ਼ ਕੀਤਾ। ਚੇਤਨਾ ਕਲਾ ਮੰਚ ਚਮਕੌਰ ਸਾਹਿਬ ਵਲੋਂ ਤਰਕਸ਼ੀਲ ਨਾਟਕ 'ਬਾਲ ਭਗਵਾਨ' ਅਤੇ ਪੰਜਾਬ ਦੀ ਧਰਤੀ ਦੀ ਵੰਡ ਦੇ ਜ਼ਖਮਾਂ ਨੂੰ ਪੇਸ਼ ਕਰਦੀ ਕੋਰਿਓਗਰਾਫੀ 'ਮੈਂ ਧਰਤੀ ਪੰਜਾਬ ਦੀ' ਅਤੇ 'ਧੀ ਦੀ ਪੁਕਾਰ' ਪੇਸ਼ ਕੀਤੀ। ਜਾਦੂ ਬਾਰੇ ਭੁਲੇਖੇ ਦੂਰ ਕਰਦੇ ਹੋਏ ਅਤੇ ਇਹ ਦਸਦੇ ਹੋਏ ਕਿ ਇਹ ਇੱਕ ਹੱਥ ਦੀ ਸਫਾਈ ਹੀ ਹੈ ਕੁਲਵਿੰਦਰ ਮਾਹਿਲ ਨੇ ਬਹੁਤ ਹੀ ਹੈਰਾਨੀਜਨਕ ਟ੍ਰਿੱਕ ਜਿਵੇਂ ਕਬੂਤਰ ਪੈਦਾ ਕਰਨਾ ਤੇ ਅਲੋਪ ਕਰ ਦੇਣਾ ਆਦਿ ਪੇਸ਼ ਕੀਤੇ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਸ੍ਰੀ ਰਾਜਿੰਦਰ ਭਦੌੜ ਨੇ ਸੁਸਾਇਟੀ ਦੇ ਉਦੇਸ਼, ਕੰਮ ਢੰਗ, ਸਮਾਜ ਵਿਚ ਵਹਿਮ ਭਰਮ ਕਿਉਂ ਪਾਏ ਜਾਂਦੇ ਨੇ ਅਤੇ ਤਰਕਸ਼ੀਲ ਲਹਿਰ ਬਾਰੇ ਲੋਕਾਂ ਨੂੰ ਪ੍ਰਭਾਵਸ਼ਾਲੀ ਭਾਸ਼ਨ ਰਾਹੀਂ ਜਾਗਰਿਤ ਕੀਤਾ।

ਖਰੜ ਇਕਾਈ ਦੇ ਮੈਂਬਰਾਂ ਨੇ ਗਰਮ ਗਰਮ ਸੰਗਲ ਹੱਥਾਂ ਨਾਲ ਠੰਡੇ ਕਰਕੇ ਅਤੇ ਅਮਰ ਨਾਥ ਸਕੱਤਰ ਰੋਪੜ ਇਕਾਈ ਨੇ ਅੱਖਾਂ ਤੇ ਪੱਟੀ ਬੰਨਕੇ ਮੋਟਰ ਸਾਇਕਲ ਚਲਾਉਣ ਦੇ ਕਰਤਬ ਦਿਖਾਕੇ ਲੋਕਾਂ ਨੂੰ ਹੈਰਾਨ ਕਰ ਦਿੱਤਾ। ਮੇਲੇ ਦੇ ਮੁੱਖ ਮਹਿਮਾਨ ਸ੍ਰੀ ਬਲਬੀਰ ਸਿੰਘ ਬਿਲਿੰਗ ਪ੍ਰਧਾਨ ਬਾਰ ਐਸੋਸੀਏਸ਼ਨ ਪਟਿਆਲਾ ਨੇ 10,000/- ਰੁਪਏ ਅਤੇ ਸ਼੍ਰੀ ਹਰਨੇਕ ਸਿੰਘ ਸੰਤੇ ਮਾਜਰਾ ਨੇ 5000/- ਰੁਪਏ ਦੇ ਕੇ ਸੁਸਾਇਟੀ ਦੀ ਮਾਲੀ ਮਦਦ ਦੇ ਨਾਲ ਨਾਲ ਪ੍ਰੋਗਰਾਮ ਦੀ ਸਫਲਤਾ ਤੇ ਮੈਂਬਰਾਂ ਨੂੰ ਵਧਾਈ ਦਿੱਤੀ ਅਤੇ ਅਜਿਹਾ ਪ੍ਰੋਗਰਾਮ ਹਰ ਸਾਲ ਕਰਾਉਣ ਲਈ ਕਿਹਾ। ਇਸ ਪ੍ਰੋਗਰਾਮ ਨੂੰ ਸਫਲ ਕਰਨ ਵਿਚ ਜਿਥੇ ਤਰਕਸ਼ੀਲ ਸੁਸਾਇਟੀ ਰੋਪੜ, ਮੁਹਾਲੀ ਅਤੇ ਚੰਡੀਗੜ੍ਹ ਨੇ ਯੋਗਦਾਨ ਪਾਇਆ ਉਥੇ ਹੀ ਖਰੜ ਇਕਾਈ ਦੇ ਮੈਂਬਰਾਂ ਖਾਸ ਕਰਕੇ ਜਸਪਾਲ ਬਡਾਲਾ, ਇਕਬਾਲ ਸਿੰਘ, ਰਣਧੀਰ ਧੀਰਾ, ਜਸਵੀਰ ਬਬਲੀ, ਸਤਨਾਮ ਦਾਊਂ, ਦਰਸ਼ਨ ਧਾਲੀਵਾਲ, ਪਰਮਜੀਤ ਕੌਰ, ਹਰਪਾਲ ਸਿੰਘ, ਜਸਵੀਰ ਬਡਾਲਾ, ਅਵਤਾਰ, ਕੁਲਵਿੰਦਰ, ਵਰਿੰਦਰ ਸਿੰਘ ਨੇ ਦਿਨ ਰਾਤ ਇਕ ਕਰ ਦਿੱਤਾ। ਅੰਤ ਵਿਚ ਖਰੜ ਇਕਾਈ ਦੀ ਪ੍ਰਧਾਨ ਬੀਬੀ ਰਣਧੀਰ ਕੌਰ ਨੇ ਮੇਲੇ ਵਿਚ ਆਏ ਸਾਰਿਆਂ ਦਾ ਧੰਨਵਾਦ ਕੀਤਾ। ਇਸ ਸਾਰੇ ਪ੍ਰੋਗਰਾਮ ਨੂੰ ਜੋਨ ਸਕੱਤਰ ਸ੍ਰੀ ਅਜੀਤ ਪ੍ਰਦੇਸੀ ਨੇ ਬਾ-ਖੂਬੀ ਚਲਾਇਆ।

## ਅੱਖਾਂ ਦਾ ਮੁਫਤ ਅਪਰੇਸ਼ਨ ਕੈਂਪ

ਸਿਟੀਜਨ ਵੈੱਲਫੇਅਰ ਕਲੱਬ (ਰਜਿ:) ਖਰੜ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਖਰੜ ਦੇ ਸਹਿਯੋਗ ਨਾਲ 23 ਮਾਰਚ ਤੋਂ 29 ਮਾਰਚ ਤੱਕ ਸ਼ਹੀਦ ਭਗਤ ਸਿੰਘ ਦੀ ਯਾਦ ਵਿਚ ਮਿਸ਼ਨ ਹਸਪਤਾਲ ਖਰੜ ਵਿਖੇ ਅੱਖਾਂ ਦਾ 7ਵਾਂ ਮੁਫਤ ਅਪਰੇਸ਼ਨ ਕੈਂਪ ਲਗਾਇਆ। ਜਿਸ ਵਿਚ 500 ਤੋਂ ਉਪਰ ਮਰੀਜ਼ਾਂ ਦੀਆਂ ਅੱਖਾਂ ਚੈਕ ਕੀਤੀਆਂ ਗਈਆਂ। 71 ਮਰੀਜ਼ਾਂ ਦੇ ਅੱਖਾਂ ਦੇ ਸਫਲ ਅਪਰੇਸ਼ਨ ਕੀਤੇ ਗਏ। ਕੈਂਪ ਵਿਚ ਮਰੀਜ਼ਾਂ ਤੇ ਸਹਿਯੋਗੀਆਂ ਨੂੰ ਖਾਣਾ, ਦਵਾਈਆਂ ਅਤੇ ਐਨਕਾਂ ਮੁਫਤ ਦਿੱਤੀਆਂ ਗਈਆਂ। ਇਸ ਕਲੱਬ ਦੇ ਪ੍ਰਧਾਨ ਤਰਕਸ਼ੀਲ ਮੈਂਬਰ ਗੁਰਦੇਵ ਸਿੰਘ ਦੇਵ ਨੇ ਅਗੇ ਤੋਂ ਇਸ ਤੋਂ ਵੀ ਵੱਡਾ ਕੈਂਪ ਲਗਾਉਣ ਦਾ ਵਾਅਦਾ ਕੀਤਾ। ਕੈਂਪ ਮੈਨੇਜਰ ਪ੍ਰੋ: ਗੁਰਮੀਤੋ, ਪ੍ਰਧਾਨ ਰੋਪੜ ਜੋਨ ਅਤੇ ਹੋਰ ਤਰਕਸ਼ੀਲ ਮੈਂਬਰਾਂ ਸੁਖਵੀਰ, ਜਸਵੀਰ ਤੇ ਪਰਮਜੀਤ ਨੇ ਕੈਂਪ ਵਿਚ ਵਿਸ਼ੇਸ਼ ਯੋਗਦਾਨ ਪਾਇਆ।

## "ਸਮਾਜ ਨੂੰ ਵਿਗਿਆਨਕ ਸੋਚ ਦੀ ਲੋੜ ਕਿਉਂ" 'ਤੇ ਸੈਮੀਨਾਰ

ਪਿਛਲੇ ਦਿਨੀਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਖਰੜ ਅਤੇ ਵਿਦਿਆਰਥੀ ਜਥੇਬੰਦੀ ਸ਼ਹੀਦ ਕਾਂਸੀ ਰਾਮ ਕਾਲਜ ਭਾਗੂ ਮਾਜਰਾ ਨੇ ਕਾਲਜ ਵਿਖੇ ਸਮਾਜ ਨੂੰ ਵਿਗਿਆਨਕ ਸੋਚ ਬਾਰੇ ਸੈਮੀਨਾਰ ਕਰਵਾਇਆ। ਜਾਦੂ ਬਾਰੇ ਭੁਲੇਖੇ ਦੂਰ ਕਰਦੇ ਹੋਏ ਅਜੀਤ ਪ੍ਰਦੇਸੀ ਨੇ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ ਜਾਦੂ ਦੇ ਟ੍ਰਿਕ ਕਰਕੇ ਵਿਖਾਏ। ਡਾ: ਰਾਜਿੰਦਰ ਪਾਲ ਮੁੱਖ ਸੰਪਾਦਕ ਤਰਕਸ਼ੀਲ ਨੇ ਤਰਕਸ਼ੀਲ ਸੋਚ ਬਾਰੇ ਬਹੁਤ ਹੀ ਵਿਸਤਾਰ ਵਿਚ ਆਪਣੇ ਵਿਚਾਰ ਰੱਖੇ। ਉਹਨਾਂ ਨੇ ਆਪਣੇ ਪਿਛਲੇ 15 ਸਾਲਾਂ ਦੇ ਤਜ਼ਰਬੇ ਸਾਂਝੇ ਕਰਦੇ ਹੋਏ ਬਹੁਤ ਸਾਰੇ ਭੁਲੇਖੇ ਦੂਰ ਕੀਤੇ। ਆਪਣੇ 40-45 ਮਿੰਟਾਂ ਦੇ ਭਾਸ਼ਨ ਵਿਚ ਉਹਨਾਂ ਦੱਸਿਆ ਕਿ ਵਿਗਿਆਨਕ ਸੋਚ ਕੀ ਹੁੰਦੀ ਹੈ। ਸਮਾਜ ਨੂੰ ਕਿਉਂ ਇਹ ਵਿਚਾਰਧਾਰਾ ਅਪਨਾਉਣੀ ਚਾਹੀਦੀ ਹੈ ਬਾਰੇ ਗੱਲ ਕੀਤੀ। ਮਾਨਸਿਕ ਰੋਗ ਕੀ ਹੁੰਦੇ ਹਨ, ਕਿਵੇਂ ਠੀਕ ਕੀਤੇ ਜਾ ਸਕਦੇ ਹਨ। ਕਸਰਾਂ ਕਿਉਂ ਹੋ ਜਾਂਦੀਆਂ ਹਨ, ਸਾਧਾਂ ਨੇ ਸਮਾਜ ਨੂੰ ਕਿਵੇਂ ਆਪਣੇ ਜਾਲ ਵਿਚ ਫਸਾਇਆ ਹੋਇਆ ਹੈ, ਵਸਤੂ-ਸ਼ਾਸ਼ਤਰ ਕੀ ਹੈ ਆਦਿ ਬਾਰੇ ਬਹੁਤ ਸਾਰੇ ਸਵਾਲਾਂ ਦੇ ਜਵਾਬ ਦੱਸਕੇ ਸਪਸ਼ਟ ਕੀਤਾ ਕਿ ਵਿਗਿਆਨਕ ਸੋਚ ਹੀ ਸਮਾਜ ਨੂੰ ਚੰਗੇ ਭਵਿੱਖ ਵਲ ਤੋਰ ਸਕਦੀ ਹੈ। ਇਸ ਸੈਮੀਨਾਰ ਨੂੰ ਸਫਲ ਕਰਨ ਵਿਚ ਦਿਲਬਾਗ ਸਿੰਘ ਅਤੇ ਕੁਲਵਿੰਦਰ ਮਡੌਲੀ ਨੇ ਵਿਸ਼ੇਸ਼ ਯੋਗਦਾਨ ਪਾਇਆ। ਅੰਤ ਵਿਚ ਪ੍ਰਿੰਸੀਪਲ ਸ੍ਰੀ ਮੰਡੇਰ ਨੇ ਆਏ ਹੋਏ ਸਾਰੇ ਮਹਿਮਾਨਾਂ ਦਾ ਧੰਨਵਾਦ ਕੀਤਾ।

ਗੁਰਮੀਤ ਸਿੰਘ
ਜੋਨ ਪ੍ਰਧਾਨ ਰੋਪੜ।

**ਇਕਾਈ ਚੰਡੀਗੜ੍ਹ :**

## ਸ਼ਹੀਦ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਰੋਹ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਚੰਡੀਗੜ੍ਹ ਇਕਾਈ ਵਲੋਂ ਪਿੰਡ ਬੁੜੈਲ ਵਿਖੇ ਸ਼ਹੀਦ ਭਗਤ ਸਿੰਘ ਦੇ ਸ਼ਹੀਦੀ ਦਿਨ ਨੂੰ ਸਮਰਪਿਤ ਇੱਕ ਸ਼ਰਧਾਂਜਲੀ ਸਮਾਰੋਹ ਦਾ ਆਯੋਜਨ ਕੀਤਾ ਗਿਆ।

ਸ੍ਰੀਮਤੀ ਮਲਕੀਤ ਕੌਰ ਨੇ ਭਗਤ ਸਿੰਘ ਦੇ ਜੀਵਨ ਬਾਰੇ ਵਿਸਥਾਰ ਪੂਰਵਕ ਦੱਸਿਆ ਅਤੇ ਆਪਣੀ ਆਵਾਜ਼ ਵਿਚ ਭਗਤ ਸਿੰਘ ਦੀ ਘੋੜੀ ਗਾਈ। ਨੌਜਵਾਨ ਸਾਥੀ ਗਿਆਨ ਚੰਦ ਨੇ ਵੀ ਭਗਤ ਸਿੰਘ ਦੀ ਸ਼ਹਾਦਤ ਬਾਰੇ ਭਰਪੂਰ ਜਾਣਕਾਰੀ ਦਿੱਤੀ।

ਸੁਸਾਇਟੀ ਦੇ ਪ੍ਰਧਾਨ ਸ੍ਰੀ ਜੋਗਾ ਸਿੰਘ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੰਦੇ ਹੋਏ ਭਗਤ ਸਿੰਘ ਦੀ ਸੋਚ ਅਤੇ ਉਨ੍ਹਾਂ ਦੇ ਵਿਚਾਰਾਂ ਨੂੰ ਨੌਜਵਾਨਾਂ ਨੂੰ ਗ੍ਰਹਿਣ ਕਰਨ ਲਈ ਕਿਹਾ। ਕ੍ਰਿਸ਼ਨ ਭੱਟੀ ਅਤੇ ਕ੍ਰਿਸ਼ਨ ਰਾਹੀ ਨੇ ਭਗਤ ਸਿੰਘ ਦੀ ਸ਼ਹਾਦਤ ਬਾਰੇ ਗੀਤ ਪੇਸ਼ ਕੀਤੇ।

ਅਖੀਰ ਵਿਚ ਸਭਾ ਦੇ ਜਨਰਲ ਸਕੱਤਰ ਸ੍ਰੀ ਪ੍ਰੇਮ ਸਿੰਘ ਨੇ ਆਪਣੇ ਵਿਚਾਰਾਂ ਵਿੱਚ ਸ਼ਹੀਦ ਦੇ ਦੱਸੇ ਹੋਏ ਰਸਤੇ 'ਤੇ ਚੱਲਣ ਲਈ ਨੌਜਵਾਨਾਂ ਨੂੰ ਪ੍ਰੇਰਿਆ ਅਤੇ ਆਏ ਹੋਏ ਲੋਕਾਂ ਦਾ ਧੰਨਵਾਦ ਕੀਤਾ। ਸਟੇਜ ਸਕੱਤਰ ਦੀ ਭੂਮਿਕਾ ਸ੍ਰੀ ਕ੍ਰਿਸ਼ਨ ਰਾਹੀ ਨੇ ਬਾਖੂਬੀ ਨਿਭਾਈ।

*ਪ੍ਰੇਮ ਸਿੰਘ*

ਇਕਾਈ ਅਬੋਹਰ :

## ਤਰਕਸ਼ੀਲ ਪ੍ਰੋਗਰਾਮ

ਸਥਾਨ : ਪਿੰਡ ਘੱਲੂ, ਤਹਿ: ਫਾਜਿਲਕਾ (ਮਿਤੀ 19 ਮਾਰਚ 2000)
ਨਾਟਕ : ਲੋਕ ਕਲਾ ਮੰਚ ਮੁਲਾਂਪੁਰ ਵਲੋਂ "ਛੂਪਣ ਤੋਂ ਪਹਿਲਾਂ" ਅਤੇ "ਮਿੱਟੀ ਰੁਦਨ ਕਰੇ"।
ਕੋਰੀਓਗ੍ਰਾਫੀ : ਮੈਂ ਧਰਤੀ ਪੰਜਾਬ ਦੀ ਅਤੇ ਧੀ ਦੀ ਪੁਕਾਰ।
ਬੁਲਾਰੇ : ਭਗਵਾਨ ਦਾਸ ਜੇ.ਈ., ਸੀਤਾ ਰਾਮ, ਬਲਵੰਤ ਸਿੰਘ ਮਖੂ ਆਦਿ।
ਮੈਜਿਕ : ਡਾ: ਸ਼ੰਕਰ, ਮੋਤੀ ਰਾਮ ਅਮਰਪੁਰਾ ਵਾਲੇ, ਭਗਵਾਨ ਦਾਸ ਤੇ ਸੀਤਾ ਰਾਮ
ਸਟਾਲ ਤੇ ਪ੍ਰਦਰਸ਼ਨੀ : ਜਸਮੇਲ, ਪਾਲਾ ਰਾਮ ਕਿੱਕਰ ਖੇੜਾ, ਜੱਗੂ ਰਾਮ, ਸੁਖਦੇਵ ਸਿੰਘ ਝਲਾਰਾਂ ਤੇ ਮਾਸਟਰ ਕੁਲਜੀਤ
ਵਿਸ਼ੇਸ਼ ਆਕਰਸ਼ਨ : ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਚਲਾਇਆ
ਸਟੇਜ ਸਕੱਤਰ : ਬਲਦੇਵ ਸਿੰਘ ਜੇ.ਈ.
ਸਹਿਯੋਗ : ਲੋਕ ਸੰਗਰਾਮ ਕਲਾ ਮੰਚ ਅਬੋਹਰ।

## ਭਗਤ ਸਿੰਘ ਦੇ ਸ਼ਹੀਦੀ ਦਿਵਸ ਤੇ ਤਰਕਸ਼ੀਲ ਪ੍ਰੋਗਰਾਮ

ਸਥਾਨ : ਪਿੰਡ ਅਮਰਪੁਰਾ          ਮਿਤੀ : 23 ਮਾਰਚ 2000
ਬੁਲਾਰੇ : ਡਾ: ਸ਼ੰਕਰ ਤੇ ਮੋਤੀ ਰਾਮ ਅਮਰਪੁਰਾ ਵਾਲੇ।
ਮੈਜਿਕ : ਡਾ: ਸ਼ੰਕਰ, ਮੋਤੀ ਰਾਮ, ਮਹਿੰਦਰ, ਚੰਦਰ ਮੋਹਨ,
ਕੋਰੀਓਗ੍ਰਾਫੀ : ਮੈਂ ਧਰਤੀ ਪੰਜਾਬ ਦੀ (ਮਾਸਟਰ ਮਹਿੰਦਰ) ਮੈਂ ਨੀ ਜਾਣਾ ਸਹੁਰੇ ਬਾਪੂ (ਮੋਤੀ ਰਾਮ)          ਸਟੇਜ ਸਕੱਤਰ : ਡਾ: ਸ਼ੰਕਰ।
ਵਿਸ਼ੇਸ਼ ਆਕਰਸ਼ਨ : ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਇਕਲ ਚਲਾਇਆ ਤੇ ਨੰਗੇ ਪੈਰੀਂ ਅੱਗ ਤੇ ਚੱਲਣਾ ਆਦਿ
ਸਹਿਯੋਗ : ਚੰਦਰ ਮੋਹਨ ਤੇ ਸੋਨੂੰ ਅਤੇ ਪਿੰਡ ਦੇ ਹੋਰ ਨੌਜਵਾਨ

## *ਅਨੋਖੀ ਹੋਲੀ ਮਨਾਈ ਤਰਕਸ਼ੀਲਾਂ ਨੇ*

*ਪਿੰਡ ਅਮਰਪੁਰਾ ਵਿੱਚ ਤਰਕਸ਼ੀਲ ਸੁਸਾਇਟੀ ਅਬੋਹਰ ਦੇ ਸਰਗਰਮ ਮੈਂਬਰ ਡਾ. ਸ਼ੰਕਰ ਅਤੇ ਮੋਤੀ ਰਾਮ ਵਲੋਂ ਹੋਲੀ ਵਾਲੇ ਦਿਨ ਲੋਕਾਂ ਉਤੇ ਰੰਗ ਅਤੇ ਗੁਲਾਲ ਛਿੜਕਣ ਦੀ ਬਜਾਏ ਗੁਲਾਬ ਤੇ ਗੇਂਦੇ ਦੇ ਫੁੱਲਾਂ ਦੀ ਬਰਸਾਤ ਕਰਕੇ ਅਨੋਖੇ ਤਰੀਕੇ ਨਾਲ ਹੋਲੀ ਮਨਾਉਣ ਦੀ ਸ਼ੁਰੂਆਤ ਕੀਤੀ। ਪਿੰਡ ਦੇ ਲੋਕਾਂ ਵਿਚ ਪਿਆਰ ਤੇ ਭਾਈਚਾਰੇ ਦਾ ਸੁਨੇਹਾ ਦਿੰਦੇ ਹੋਏ ਤਰਕਸ਼ੀਲਾਂ ਨੇ ਪਿੰਡ ਵਾਸੀਆਂ ਨੂੰ ਗੰਦੇ ਰੰਗਾਂ ਨਾਲ ਚਮੜੀ ਦੀਆਂ ਅਨੇਕਾਂ ਬਿਮਾਰੀਆਂ ਪੈਦਾ ਹੋਣ ਬਾਰੇ ਜਾਣਕਾਰੀ ਦਿੱਤੀ। ਚਿੱਕੜ ਨਾਲ ਹੋਲੀ ਨਾ ਖੇਡਣਾ, ਸ਼ਰਾਬ ਨਾ ਪੀਣਾ ਅਤੇ ਜੂਆ ਨਾ ਖੇਡਣ ਦੀ ਪ੍ਰੇਰਨਾ ਦਿੰਦੇ ਹੋਏ ਇੱਕ ਦੂਜੇ ਨਾਲ ਭਾਈਚਾਰੇ ਨਾਲ ਰਹਿਣ ਵਾਸਤੇ ਸਾਂਝਾਂ ਅਤੇ ਪਿਆਰ ਦੇ ਪ੍ਰਤੀਕ ਫੁੱਲਾਂ ਨਾਲ ਹੋਲੀ ਖੇਡੀ ਗਈ ਅਤੇ ਲੋਕਾਂ ਨੂੰ ਫਾਲਤੂ ਖਰਚਿਆਂ ਤੋਂ ਬਚਣ ਦੀ ਸਲਾਹ ਦਿੱਤੀ। ਹੋਲੀ ਦੇ ਸਬੰਧ ਵਿਚ ਕੀਤੇ ਜਾਂਦੇ ਅੰਧਵਿਸ਼ਵਾਸਾਂ ਬਾਰੇ ਲੋਕਾਂ ਨੂੰ ਜਾਗਰੂਕ ਕੀਤਾ ਗਿਆ। ਤਰਕਸ਼ੀਲਾਂ ਦੀ ਹੋਲੀ ਦੀ ਪਿੰਡ ਵਿਚ ਆਮ ਚਰਚਾ ਚਲ ਰਹੀ ਹੈ ਕਿ ਜੇ ਸੋਚੀਏ ਤਾਂ ਤਰਕਸ਼ੀਲਾਂ ਦੀ ਹੋਲੀ ਬੜੀ ਚੰਗੀ ਤੇ ਸਸਤੀ ਹੈ। ਨਾ ਕੱਪੜੇ ਖਰਾਬ ਹੋਣ ਦਾ ਡਰ ਨਾ ਚਮੜੀ ਦੀਆਂ ਬਿਮਾਰੀਆਂ ਦਾ ਖਤਰਾ, ਨਾਲੇ ਫੁੱਲਾਂ ਦੀ ਖੁਸ਼ਬੋ। ਇਹ ਸ਼ਬਦ ਆਮ ਲੋਕਾਂ ਦੀ ਜੁਬਾਨ ਤੇ ਸਨ।*

*ਜਗਦੀਸ਼ ਕੁਮਾਰ ਕਿੱਕਰ ਖੇੜਾ*

ਇਕਾਈ ਤਲਵੰਡੀ ਸਾਬੋ :

6 ਫਰਵਰੀ ਨੂੰ ਪਿੰਡ ਬਹਿਮਣ ਜੱਸਾ ਸਿੰਘ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਗਰਾਮ ਪੰਚਾਇਤ ਨੇ ਵੀ ਸਹਿਯੋਗ ਦਿੱਤਾ। ਕ੍ਰਿਸ਼ਨ ਬਰਗਾੜੀ ਮੁੱਖ ਬੁਲਾਰੇ ਦੇ ਤੌਰ ਤੇ ਅਤੇ ਐਡਵੋਕੇਟ ਅਵਤਾਰ ਗੋਂਦਾਰਾ ਵਿਸ਼ੇਸ਼ ਮਹਿਮਾਨ ਦੇ ਤੌਰ ਤੇ ਸ਼ਾਮਲ ਹੋਏ। ਨਾਟਕ ਸੁਰਜੀਤ ਗਾਮੀ ਤੇ ਪਾਰਟੀ ਨੇ ਖੇਡੇ। ਹੱਥ ਦੀ ਸਫਾਈ ਮੇਜਰ ਸਿੰਘ ਅਤੇ ਦਰਸ਼ਨ ਸਿੰਘ ਨੇ ਪੇਸ਼ ਕੀਤੀ। ਗੀਤ ਜਗਦੀਸ਼ ਸਿੰਘ ਅਤੇ ਮਾਸਟਰ ਰੇਵਤੀ ਪ੍ਰਸਾਦ ਨੇ ਗਾਏ। ਸਟੇਜ ਦੀ ਕਾਰਵਾਈ ਦੇ ਨਾਲ ਨਾਲ ਠੀਕ ਸੋਚ ਅਪਨਾਉਣ ਲਈ ਬਾ-ਦਲੀਲ ਵਿਚਾਰ ਅਵਤਾਰ ਬੁਰਜ ਸੇਮਾ ਐਡਵੋਕੇਟ ਨੇ ਪੇਸ਼ ਕੀਤੇ। ਵੱਡੀ ਗਿਣਤੀ 'ਚ ਮਰਦ ਔਰਤਾਂ ਨੇ ਲਗਾਤਾਰ 7 ਘੰਟੇ ਪ੍ਰੋਗਰਾਮ ਦੇਖਿਆ।

5 ਮਾਰਚ : ਪਿੰਡ ਭੈਣੀ ਚੂਹੜ ਵਿਖੇ ਡਾ: ਯਾਦਵਿੰਦਰ ਸਿੰਘ ਵਲੋਂ ਅੱਖਾਂ ਦੀ ਚੈਕਿੰਗ ਸਬੰਧੀ ਕੈਂਪ ਲਗਾਇਆ ਗਿਆ ਜਿਸ ਦੌਰਾਨ ਲੋਕਾਂ ਨੂੰ ਵਹਿਮ ਭਰਮ 'ਚੋਂ ਕੱਢਣ ਲਈ ਸੁਸਾਇਟੀ ਦੀ ਇਸ ਇਕਾਈ ਵਲੋਂ ਪ੍ਰੋਗਰਾਮ ਕੀਤਾ ਗਿਆ। ਵਿਚਾਰ ਅਵਤਾਰ ਬੁਰਜ ਸੇਮਾ ਐਡਵੋਕੇਟ ਅਤੇ ਡਾ: ਯਾਦਵਿੰਦਰ ਸਿੰਘ ਨੇ ਪੇਸ਼ ਕੀਤੇ। ਟ੍ਰਿੱਕ ਮੇਜਰ ਸਿੰਘ ਅਤੇ ਭੁਪਿੰਦਰ ਸਿੰਘ ਦੇ ਸਹਿਯੋਗ ਨਾਲ ਪੇਸ਼ ਕੀਤੇ ਗਏ।

10 ਮਾਰਚ : ਤਲਵੰਡੀ ਸਾਬੋ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਵੱਡੀ ਗਿਣਤੀ ਵਿਚ ਲੋਕ ਹਾਜ਼ਰ ਸਨ। ਨਾਟਕਾਂ ਦੇ ਨਾਲ ਨਾਲ ਅਗਾਂਹ ਵਧੂ ਵਿਚਾਰ ਪੇਸ਼ ਕੀਤੇ ਗੁਰਸ਼ਰਨ ਸਿੰਘ ਭਾਅ ਜੀ ਨੇ। ਮੁੱਖ ਬੁਲਾਰੇ ਦੇ ਤੌਰ ਤੇ ਭੂਰਾ ਸਿੰਘ ਨੇ ਆਪਣੇ ਵਿਚਾਰ ਤਰਕ ਪੂਰਨ ਢੰਗ ਨਾਲ ਪੇਸ਼ ਕੀਤੇ। ਮੇਜਰ ਸਿੰਘ, ਬਲਦੇਵ ਸਿੰਘ ਤੇ ਦਰਸ਼ਨ ਸਿੰਘ ਨੇ ਟ੍ਰਿੱਕ ਪੇਸ਼ ਕੀਤੇ। ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਈਕਲ ਹਰਜਿੰਦਰ ਨੇ ਚਲਾਇਆ। ਗੀਤ ਸੰਗੀਤ ਜਗਸੀਰ ਜੀਦਾ ਤੇ ਸਾਥੀਆਂ ਨੇ ਪੇਸ਼ ਕੀਤੇ। ਸਟੇਜ ਦੀ ਕਾਰਵਾਈ ਅਵਤਾਰ ਬੁਰਜ ਸੇਮਾ ਐਡਵੋਕੇਟ ਨੇ ਚਲਾਈ। ਤਰਕਸ਼ੀਲ ਪ੍ਰਦਰਸ਼ਨੀ ਲੋਕਾਂ ਨੇ ਕਾਫੀ ਪਸੰਦ ਕੀਤੀ। ਬਲਦੇਵ ਸਿੰਘ, ਰਾਕੇਸ਼ ਕੁਮਾਰ, ਜਗਦੀਸ਼ ਤਲਵੰਡੀ ਸਾਬੋ ਨੇ ਇਸ ਮੇਲੇ ਲਈ ਕਾਫੀ ਮਿਹਨਤ ਕੀਤੀ।

17 ਮਾਰਚ : ਪਿੰਡ ਬੁਰਜ ਸੇਮਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਗ੍ਰਾਮ ਪੰਚਾਇਤ ਦਾ ਵੱਡਾ ਸਹਿਯੋਗ ਸੀ। ਮੇਲੇ ਦੇ ਦੌਰਾਨ ਤਰਕਸ਼ੀਲ ਪ੍ਰਦਰਸ਼ਨੀ ਬਲਦੇਵ ਸਿੰਘ, ਰਾਕੇਸ਼ ਕੁਮਾਰ ਅਤੇ ਹਰਬੰਸ ਕੁੱਬੇ ਨੇ ਲਗਾਈ। ਨਾਟਕ ਗੁਰਸ਼ਰਨ ਭਾਅ ਜੀ ਦੀ ਟੀਮ ਨੇ ਪੇਸ਼ ਕੀਤੇ। ਭਾਅ ਜੀ ਨੇ ਆਪਣੇਂ ਖਾਸ ਅੰਦਾਜ਼ ਵਿਚ ਲੋਕਾਂ ਨੂੰ ਭ੍ਰਿਸ਼ਟ ਰਾਜਨੀਤੀ ਅਤੇ ਢਾਂਚੇ ਬਾਰੇ ਸਮਝਾਇਆ। ਜਗਸੀਰ ਜੀਦਾ ਅਤੇ ਸਾਥੀਆਂ ਨੇ ਵਧੀਆ ਗੀਤ ਗਾਏ। ਸੂਬਾਈ ਪ੍ਰਧਾਨ ਮਾਸਟਰ ਰਾਜਿੰਦਰ ਸਿੰਘ ਭਦੌੜ ਨੇ ਆਪਣੇ ਦਿਲਕਸ਼ ਭਾਸ਼ਣ ਰਾਹੀਂ ਲੋਕਾਂ ਨੂੰ ਸਮਾਜ ਵਿਚ ਫੈਲੇ ਵਹਿਮਾ ਭਰਮਾਂ ਬਾਰੇ ਦੱਸਿਆ। ਇਹ ਮੇਲਾ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਸੀ। 'ਬੁੱਤ ਜਾਗ ਪਿਆ' ਨਾਟਕ ਵਿਚ ਬਸ਼ੀਰ ਸੁਲੇਮਾਨ ਅਤੇ ਬੀਬੀ ਅੰਮ੍ਰਿਤ ਦੀ ਭੂਮਿਕਾ ਲੋਕਾਂ ਨੇ ਕਾਫੀ ਪਸੰਦ ਕੀਤੀ। ਇਸ ਮੇਲੇ ਵਿਚ ਬੁਰਜ ਸੇਮਾ ਅਤੇ ਆਸ ਪਾਸ ਦੇ ਹਜਾਰਾਂ ਮਰਦ ਔਰਤਾਂ ਨੇ ਹਿੱਸਾ ਲਿਆ। ਮੇਲੇ ਦੌਰਾਨ ਇਕਾਈ ਵਿੱਚ ਵਧੀਆ ਕੰਮ ਕਰਨ ਵਾਲੇ ਆਗੂਆਂ ਅਤੇ ਵਰਕਰਾਂ ਨੂੰ ਸਨਮਾਨ ਚਿੰਨ ਅਤੇ ਪ੍ਰਸੰਸਾ ਪੱਤਰ ਪ੍ਰਦਾਨ ਕੀਤੇ ਗਏ ਜੋ ਗੁਰਸ਼ਰਨ ਭਾਅ ਜੀ ਅਤੇ ਸੂਬਾਈ ਪ੍ਰਧਾਨ ਮਾਸਟਰ ਰਾਜਿੰਦਰ ਭਦੌੜ ਦੇ ਦਸਤਖਤਾਂ ਹੇਠ ਇਨ੍ਹਾਂ ਵਲੋਂ ਹੀ ਪ੍ਰਦਾਨ ਕੀਤੇ ਗਏ। ਗੁਰਸ਼ਰਨ ਭਾਅ



ਜੀ ਨੂੰ ਸਰਪੰਚ ਗੁਰਮੀਤ ਕੌਰ ਨੇ ਲੋਈ ਦੇ ਕੇ ਸਨਮਾਨਤ ਕੀਤਾ। ਮਾਸਟਰ ਰਾਜਿੰਦਰ ਭਦੌੜ ਨੂੰ ਸਨਮਾਨ ਚਿੰਨ੍ਹ ਦੇ ਕੇ ਸਨਮਾਨਤ ਕੀਤਾ ਗਿਆ। ਅਵਤਾਰ ਬੁਰਜ ਸੇਮਾ ਐਡਵੋਕੇਟ ਅਤੇ ਰਜਿੰਦਰ ਸਿੰਘ ਸਾਬਕਾ ਸਰਪੰਚ ਦੇ ਨਾਲ ਸੁਖਪਾਲ ਸਿੰਘ, ਜਸਵੀਰ ਸਿੰਘ, ਅਵਤਾਰ ਸਿੰਘ, ਬਲਜੀਤ ਸਿੰਘ, ਨਾਇਬ ਸਿੰਘ, ਡਾ: ਦਵਿੰਦਰ ਸਿੰਘ ਦਾ ਭਰਪੂਰ ਯੋਗਦਾਨ ਰਿਹਾ। ਨਾਲ ਦੇ ਪਿੰਡਾਂ ਵਿਚ ਅੱਖਾਂ ਤੇ ਪੱਟੀ ਬੰਨ ਕੇ ਮੋਟਰ ਸਾਇਕਲ ਹਰਜਿੰਦਰ ਨੇ ਚਲਾਇਆ ਜਿਸਦੇ ਨਾਲ ਦੂਸਰੇ ਸਾਥੀ ਭਗਤ ਸਿੰਘ ਦੇ ਸ਼ਹੀਦੀ ਦਿਨ ਨੂੰ ਸਮਰਪਿਤ ਕਾਫ਼ਲੇ ਦੇ ਰੂਪ 'ਚ ਸਨ। ਦਰਸ਼ਨ ਸਿੰਘ ਤੇ ਮੇਜਰ ਸਿੰਘ ਨੇ ਟ੍ਰਿਕ ਪੇਸ਼ ਕੀਤੇ। ਸਟੇਜ ਦੀ ਕਾਰਵਾਈ ਦੇ ਨਾਲ ਨਾਲ ਆਪਣੀਆਂ ਵਧੀਆ ਕਵਿਤਾਵਾਂ ਜਗਦੀਪ ਤਲਵੰਡੀ ਸਾਬੋ ਨੇ ਪੇਸ਼ ਕੀਤੀਆਂ। ਇਸ ਏਰੀਏ ਵਿਚ ਇਹ ਪਹਿਲਾ ਤਰਕਸ਼ੀਲ ਮੇਲਾ ਸੀ।

25 ਮਾਰਚ : ਪਿੰਡ ਮੂਸਾ ਵਿਖੇ ਗ੍ਰਾਮ ਪੰਚਾਇਤ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਸੁਰਜੀਤ ਗਾਮੀ ਅਤੇ ਸਾਥੀਆਂ ਨੇ ਨਾਟਕ ਪੇਸ਼ ਕੀਤੇ। ਗੀਤ ਜਗਦੀਸ਼ ਸਿੰਘ ਨੇ ਗਾਏ। ਮੁੱਖ ਬੁਲਾਰਾ ਇਸ ਇਕਾਈ ਦਾ ਸਕੱਤਰ ਦਰਸ਼ਨ ਸਿੰਘ ਬਹਿਮਣ ਕੌਰ ਸਿੰਘ ਸੀ। ਹੱਥ ਦੀ ਸਫਾਈ ਦੀ ਪੇਸ਼ਕਾਰੀ ਮੇਜਰ ਸਿੰਘ, ਦਰਸ਼ਨ ਸਿੰਘ ਅਤੇ ਭੁਪਿੰਦਰ ਸਿੰਘ ਨੇ ਕੀਤੀ।

26 ਮਾਰਚ : ਮਾਨਸਾ ਜਿਲ੍ਹੇ ਦੇ ਪਿੰਡ ਗੁੜੱਦੀ ਵਿਖੇ ਹਰੀ ਸਿੰਘ ਯੁਵਕ ਭਲਾਈ ਕਲੱਬ ਅਤੇ ਗ੍ਰਾਮ ਪੰਚਾਇਤ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦੀ ਪ੍ਰਧਾਨਗੀ ਰਤਨ ਲਾਲ ਮੋਂਗਾ ਐਸ.ਪੀ. (ਡੀ.) ਮਾਨਸਾ ਨੇ ਕੀਤੀ ਅਤੇ ਮੁੱਖ ਮਹਿਮਾਨ ਸੁਖਵਿੰਦਰ ਸਿੰਘ ਔਲਖ ਐਮ.ਐਲ.ਏ. ਮਾਨਸਾ ਸਨ। ਇਸ ਇਕਾਈ ਵਲੋਂ ਹੱਥ ਦੀ ਸਫਾਈ ਮੇਜਰ ਸਿੰਘ, ਭੁਪਿੰਦਰ ਸਿੰਘ ਨੇ ਪੇਸ਼ ਕੀਤੀ ਅਤੇ ਤਰਕਸ਼ੀਲ ਪ੍ਰਦਰਸ਼ਨੀ ਲਗਾਈ ਗਈ। ਮੁੱਖ ਬੁਲਾਰੇ ਦੇ ਤੌਰ ਤੇ ਅਵਤਾਰ ਬੁਰਜ ਸੇਮਾ ਐਡਵੋਕੇਟ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਮੁਕਤ ਹੋਣ ਦਾ ਸੱਦਾ ਦਿੱਤਾ ਅਤੇ ਅਖੌਤੀ ਸਾਧਾਂ ਚੇਲਿਆਂ ਜੋਤਸ਼ੀਆਂ ਬਾਬਿਆਂ ਦੀ ਪੋਲ ਖੋਲ੍ਹੀ। ਸਟੇਜ ਦੀ ਕਾਰਵਾਈ ਤਰਕਸ਼ੀਲ ਸੁਸਾਇਟੀ ਭਾਰਤ ਦੀ ਸਥਾਨਕ ਇਕਾਈ ਦੇ ਸੁਖਪਾਲ ਸਿੰਘ ਬੀਰ ਨੇ ਚਲਾਈ। ਨਾਟਕ ਸੁਰਜੀਤ ਗਾਮੀ ਅਤੇ ਸਾਥੀਆਂ ਨੇ ਪੇਸ਼ ਕੀਤੇ। ਸੁਖਵਿੰਦਰ ਸਿੰਘ ਔਲਖ ਐਮ.ਐਲ.ਏ. ਮਾਨਸਾ ਅਤੇ ਐਸ.ਪੀ. (ਡੀ.) ਸ੍ਰੀ ਰਤਨ ਲਾਲ ਮੋਂਗੀਆ ਨੇ ਵੀ ਤਰਕਸ਼ੀਲ ਵਿਚਾਰਾਂ ਦੀ ਪ੍ਰੋੜਤਾ ਕੀਤੀ। ਐਮ.ਐਲ.ਏ. ਸਾਹਿਬ ਇਸ ਇਕਾਈ ਦੇ ਬੁਲਾਰੇ ਅਵਤਾਰ ਬੁਰਜ ਸੇਮਾ ਐਡਵੋਕੇਟ ਵਲੋਂ ਪੇਸ਼ ਕੀਤੇ ਵਿਚਾਰਾਂ ਦੀ ਪ੍ਰੋੜਤਾ ਹੀ ਕਰਦੇ ਰਹੇ। ਸ਼ਾਇਦ ਹਜ਼ਾਰਾਂ ਦੀ ਗਿਣਤੀ 'ਚ ਇਕੱਠੇ ਹੋਏ ਲੋਕਾਂ ਸਾਹਮਣੇ ਸੱਚ ਨੂੰ ਸੱਚ ਕਹਿਣਾ ਉਹਨਾਂ ਨੂੰ ਵੀ ਚੰਗਾ ਲੱਗਾ।

ਹਰਬੰਸ ਕੌਰ ਐਮ.ਪੀ.ਐਚ.ਡਬਲਯੂ.
ਸਬ ਸੈਂਟਰ : ਬੁਰਜ ਸੇਮਾ।

ਇਕਾਈ ਬਰੇਟਾ :

## ਅਖੌਤੀ ਬਾਬੇ ਦਾ ਪਰਦਾ ਫਾਸ਼ ਕੀਤਾ

ਇਥੇ ਹਰ ਸ਼ੁਕਰਵਾਰ ਨੂੰ ਆਉਣ ਵਾਲੇ ਬਾਬੇ ਦੇ ਪਖੰਡਾਂ ਦਾ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਬਰੇਟਾ ਦੇ ਕਾਰਕੁੰਨਾਂ ਨੇ ਭਰੇ ਬਜਾਰ ਵਿੱਚ ਪਰਦਾਫਾਸ਼ ਕੀਤਾ। ਸੁਸਾਇਟੀ ਆਗੂ ਜਿਨ੍ਹਾਂ ਵਿਚ ਸਰਵ ਸ੍ਰੀ ਗੁਰਮੇਲ ਸਿੰਘ, ਅਸ਼ਵਨੀ ਕੁਮਾਰ, ਰਣਜੀਤ ਸਿੰਘ, ਕੇਵਲ ਕ੍ਰਿਸ਼ਨ, ਭੀਮ ਸਿੰਘ, ਦਰਸ਼ਨ ਕੁਮਾਰ, ਜਗਮੇਲ ਸਿੰਘ, ਬਲਵੀਰ ਸਿੰਘ, ਗੁਰਚਰਨ ਸਿੰਘ ਅਤੇ ਗੱਜਣ ਸਿੰਘ ਚੇਅਰਮੈਨ ਸ਼ਾਮਲ ਸਨ ਪਿੰਡ ਜਲਵੇੜ੍ਹਾ ਅਤੇ ਖੁਡਾਲ ਕਲਾਂ ਦੇ ਦੋ ਵਿਅਕਤੀਆਂ ਵਲੋਂ ਹਲਫੀਆ ਬਿਆਨ ਦੁਆਰਾ ਉਕਤ ਅਖੌਤੀ ਬਾਬੇ ਦੀ ਸ਼ਿਕਾਇਤ ਕਰਨ ਤੇ ਉਕਤ ਬਾਬੇ ਕੋਲ ਗਏ ਅਤੇ ਬਾਬੇ ਨੂੰ ਸੁਸਾਇਟੀ ਦਾ ਚੈਲਿੰਜ ਕਬੂਲਣ ਲਈ ਕਿਹਾ ਜਿਸ ਨੂੰ ਬਾਬੇ ਨੇ ਸਵੀਕਾਰ ਨਾ ਕੀਤਾ। ਫਿਰ ਉਪਰੋਕਤ ਵਿਅਕਤੀਆਂ ਦੀ ਕੀਤੀ ਲੁੱਟ ਬਾਰੇ ਸਪਸ਼ਟੀਕਰਨ ਦੇਣ ਲਈ ਕਹਿਣ 'ਤੇ ਇਸ ਬਾਬੇ ਨੇ ਉਹਨਾਂ ਕੋਲੋਂ ਗਲਤ ਢੰਗਾਂ ਰਾਹੀਂ ਵਸੂਲ ਕੀਤੇ ਕਰਮਵਾਰ 2000/- ਰੁਪਏ ਅਤੇ 1500/- ਰੁਪਏ ਵਾਪਸ ਕਰਦਿਆਂ ਆਪਣੇ ਪਖੰਡੀ ਧੰਦੇ ਨੂੰ ਬੰਦ ਕਰਨ ਦਾ ਲਿਖਤੀ ਵਾਅਦਾ ਕੀਤਾ ਅਤੇ ਲਿਖਤੀ ਰੂਪ ਵਿਚ ਸਮੂਹ ਜਨਤਾ ਦੇ ਸਾਹਮਣੇ ਮਾਫੀ ਮੰਗੀ। ਇਸ ਬਾਬੇ ਨੇ ਉਕਤ ਵਿਅਕਤੀਆਂ ਕੋਲੋਂ ਤਾਂਤਰਿਕ ਢੰਗਾਂ ਨਾਲ ਉਹਨਾਂ ਦਾ ਘਰ ਕੀਲਣ ਦਾ ਵਹਿਮ ਪਾ ਕੇ ਇਹ ਰਕਮ ਵਸੂਲੀ ਸੀ।

ਇਕਾਈ ਬਠਿੰਡਾ :

## ਸ਼ਹੀਦ ਭਗਤ ਸਿੰਘ ਚੇਤਨਾ ਕਾਫ਼ਲਾ

ਇਕਾਈ ਬਠਿੰਡਾ ਵਲੋਂ ਮਿਤੀ 8 ਅਪ੍ਰੈਲ ਨੂੰ ਸ਼ਹੀਦ ਭਗਤ ਸਿੰਘ ਯਾਦਗਾਰੀ ਤਰਕਸ਼ੀਲ ਚੇਤਨਾ ਬਠਿੰਡਾ ਸ਼ਹਿਰ ਵਿਚ ਚਲਾਇਆ ਗਿਆ। ਕਾਫ਼ਲੇ ਨੂੰ ਸਵੇਰੇ 9 ਵਜੇ ਸ੍ਰੀ ਅਜੈਬ ਸਿੰਘ ਭੱਟੀ ਏ.ਡੀ.ਸੀ. ਬਠਿੰਡਾ ਨੇ ਹਰੀ ਝੰਡੀ ਦੇ ਕੇ ਰਵਾਨਾ ਕਰਦੇ ਸਮੇਂ ਕਿਹਾ ਕਿ ਹੁਣ ਵੇਲਾ ਵਿਹਾ ਚੁੱਕੀਆਂ ਰਸਮਾਂ ਅਤੇ ਅੰਧ ਵਿਸ਼ਵਾਸ ਨੂੰ ਛੱਡਕੇ ਯਥਾਰਥ ਦੇ ਲੜ ਲੱਗਣਾ ਚਾਹੀਦਾ ਹੈ। ਉਹਨਾਂ ਨੇ ਸੁਸਾਇਟੀ ਦੇ ਕੰਮ ਦੀ ਬੇਹੱਦ ਸ਼ਲਾਘਾ ਕੀਤੀ। ਤਰਕਸ਼ੀਲ ਕਾਫਲੇ ਵਿਚ ਇੱਕ ਪਾਸੇ ਸਾਧਾਂ ਸੰਤਾਂ, ਜੋਤਸ਼ੀਆਂ ਪਾਂਡਿਆਂ ਦੀਆਂ ਝਾਕੀਆਂ ਬਣਾਕੇ ਇਹਨਾਂ ਤੋਂ ਸਾਵਧਾਨ ਰਹਿਣ ਲਈ ਅਪੀਲ ਕੀਤੀ ਗਈ ਸੀ। ਦੂਜੇ ਪਾਸੇ ਮਾਟੋ, ਬੈਨਰਾਂ, ਹੱਥ ਲਿਖਤਾਂ, ਜਾਦੂ ਦੇ ਟਰਿਕਾਂ ਦੀ ਅਸਲੀਅਤ ਦੱਸਕੇ ਅਤੇ ਬੁਲਾਰਿਆਂ ਵਲੋਂ ਭਾਸ਼ਨਾਂ ਰਾਹੀਂ ਲੋਕਾਂ ਨੂੰ ਵਹਿਮਾਂ ਭਰਮਾਂ ਦੇ ਫੈਲਣ ਫਲਾਉਣ ਦੇ ਕਾਰਨਾਂ ਬਾਰੇ ਅਤੇ ਇਹਨਾਂ ਨੂੰ ਦੂਰ ਕਰਨ ਬਾਰੇ ਸਮਝਾਇਆ ਜਾ ਰਿਹਾ ਸੀ। ਟਰੈਕਟਰ ਟਰਾਲੀਆਂ ਉਪਰ ਕੱਢੇ ਇਸ ਕਾਫਲੇ ਵਿਚ ਤਰਕਸ਼ੀਲ ਮੈਂਬਰਾਂ, ਬੱਚਿਆਂ ਅਤੇ ਔਰਤਾਂ ਦੀ ਗਿਣਤੀ ਕਰੀਬ 200 ਸੀ। ਕਾਫਲੇ ਦੀ ਅਗਵਾਈ ਵਜੋਂ ਦੋ ਤਰਕਸ਼ੀਲ ਮੈਂਬਰ ਅੱਖਾਂ ਉਪਰ ਪੱਟੀ ਬੰਨਕੇ ਮੋਟਰ ਸਾਈਕਲ ਚਲਾ ਰਹੇ ਸਨ। ਇੱਕ ਜੀਪ ਮੂਹਰੇ ਮੂਹਰੇ ਕਾਫਲੇ ਦੀ ਆਮਦ ਬਾਰੇ ਦੱਸਕੇ ਲੋਕਾਂ ਨੂੰ ਇਕੱਠੇ ਕਰ ਰਹੀ ਸੀ। ਦਿਨ ਭਰ ਚੱਲੇ ਇਸ ਕਾਫਲੇ ਨੇ ਬਠਿੰਡਾ ਸ਼ਹਿਰ ਦੇ ਸਾਰੇ ਬਜਾਰਾਂ ਅਤੇ ਨਾਲ ਲਗਦੀਆਂ ਬਸਤੀਆਂ, ਕਚਿਹਰੀ, ਬੱਸ ਸਟੈਂਡ, ਰੇਲਵੇ ਸਟੇਸ਼ਨ ਆਦਿ ਥਾਵਾਂ ਉਪਰ ਰੁਕ ਰੁਕ ਕੇ ਸੰਬੋਧਨ ਕੀਤਾ ਅਤੇ ਸਮਾਪਤੀ ਸ਼ਾਮ 7.30 ਵਜੇ ਪਰਸਰਾਮ ਨਗਰ ਚੌਂਕ ਵਿਚ ਭਰਵਾਂ ਪ੍ਰੋਗਰਾਮ ਕਰਕੇ ਅਤੇ ਨੰਗੇ ਪੈਰੀ ਅੱਗ ਉਪਰ ਚੱਲਕੇ ਲੋਕਾਂ ਨੂੰ ਵਿਖਾਕੇ ਕੀਤੀ। ਸੁਸਾਇਟੀ ਦੇ ਅਣਥੱਕ ਵਰਕਰਾਂ ਨੇ ਸੁਸਾਇਟੀ ਦੀ ਸਮਝ, ਸ਼ਰਤਾਂ ਅਤੇ ਮੰਗਾਂ ਵਾਲਾ ਲੀਫਲੈਟ ਕਾਫਲੇ ਦੇ ਮੂਹਰੇ ਮੂਹਰੇ ਚੱਲਕੇ ਘਰੋਂ ਘਰੀ ਪਹੁੰਚਦਾ ਕੀਤਾ।

ਸ੍ਰੀ ਹਰਦੀਪ ਸਿੰਘ, ਮੰਦਰ ਸਿੰਘ ਅਤੇ ਬੇਤ ਸਿੰਘ ਦੇ ਕਵੀਸ਼ਰੀ ਜੱਥੇ ਨੇ ਹਰੇਕ ਪੜਾਅ ਉਪਰ ਸ਼ਹੀਦਾ ਦੇ ਗੌਰਵਮਈ ਵਿਰਸੇ ਨੂੰ ਜਾਣੂ ਕਰਵਾਉਣ ਵਾਲੀਆਂ ਵਾਰਾਂ ਅਤੇ ਕਵੀਸ਼ਰੀ ਰਾਹੀਂ ਚੰਗਾ ਰੰਗ ਬੰਨ੍ਹਿਆ। ਬਠਿੰਡਾ ਸ਼ਹਿਰ ਵਿਚ ਤਰਕਸ਼ੀਲ ਲਹਿਰ ਦੇ ਸਹਿਯੋਗੀਆਂ ਨੇ ਜਗ੍ਹਾ ਜਗ੍ਹਾ 'ਜੀ ਆਇਆਂ ਨੂੰ - ਤਰਕਸ਼ੀਲ ਚੇਤਨਾ ਕਾਫਲਾ' ਦੇ ਬੈਨਰਾਂ ਰਾਹੀਂ, ਪਾਣੀ ਦੀਆਂ ਛਬੀਲਾਂ ਲਗਾਕੇ, ਮਠਿਆਈ ਅਤੇ ਚਾਹ ਦੇ ਲੰਗਰ ਲਗਾ ਕੇ ਸਵਾਗਤ ਕੀਤਾ। ਗਰਮੀ ਦੇ ਬਾਵਜੂਦ ਲੋਕਾਂ ਨੇ ਇਸ ਨਵੀਂ ਕਿਸਮ ਦੇ ਲੰਬੇ ਜਲੂਸ ਨੂੰ ਆਪਣੇ ਘਰਾਂ ਤੋਂ ਬਾਹਰ ਆ ਕੇ ਵੇਖਿਆ ਅਤੇ ਗੱਲਬਾਤ ਕੀਤੀ ਅਤੇ ਖੁਸ਼ੀ ਦਾ ਇਜ਼ਹਾਰ ਕਰਦੇ ਹੋਏ ਸਮੇਂ ਸਮੇਂ ਅਜਿਹੇ ਕਾਫਲੇ ਤੋਰਦੇ ਰਹਿਣ ਲਈ ਉਤਸ਼ਾਹਿਤ ਕੀਤਾ।

ਕਾਫਲੇ ਨੂੰ ਸਹਿਯੋਗ ਦੇਣ ਅਤੇ ਸੰਬੋਧਨ ਕਰਨ ਵਾਲਿਆਂ

ਵਿਚ ਮੁੱਖ ਤੌਰ ਤੇ ਸ੍ਰੀ ਵਿਜੈ ਕੁਮਾਰ ਸ਼ਰਮਾ, ਸ੍ਰੀ ਤਿਰਲੋਕ ਸਿੰਘ ਠੇਕੇਦਾਰ, ਸ੍ਰੀ ਚਰਨਜੀਤ ਸਿੰਘ (ਸਾਰੇ ਐਮ.ਸੀ.) ਟੀ.ਐਸ.ਯੂ ਆਗੂ ਸ੍ਰੀ ਤਰਸੇਮ ਚੰਦ, ਯੂਨਾਈਟਿਡ ਵੈਲਫੇਅਰ ਸੁਸਾਇਟੀ ਦੇ ਸ੍ਰੀ ਵਿਜੈ ਭੱਟ, ਰੇਲਵੇ ਯਾਤਰੀ ਸੰਘ ਦੇ ਸ੍ਰੀ ਰਮੇਸ਼ ਗੋਇਲ, ਇਸਤਰੀ ਸਭਾ ਪੰਜਾਬ ਦੀ ਆਗੂ ਸ੍ਰੀਮਤੀ ਦਲਜੀਤ ਅਰਸ਼ੀ (ਪਤਨੀ ਕਾ. ਹਰਦੇਵ ਅਰਸ਼ੀ ਐਮ.ਐਲ.ਏ.) ਰੇਲਵੇ ਮੁਲਾਜਮਾਂ ਦੇ ਰਿਟਾਇਰਡ ਆਗੂ ਸ੍ਰੀ ਰਾਮ ਸਿੰਘ, ਟੀਚਰਜ਼ ਹੋਮ ਟਰਸਟ ਵਲੋਂ ਸ੍ਰੀ ਜਗਮੋਹਨ ਕੌਸ਼ਲ, ਪੰਜਾਬੀ ਸਾਹਿਤ ਸਭਾ ਵਲੋਂ ਸ੍ਰੀ ਜਗਦੀਸ਼ ਘਈ, ਬੈਂਕ ਮੁਲਾਜਮਾਂ ਦੇ ਆਗੂ ਸ੍ਰੀ ਸੋਹਨ ਲਾਲ, ਬੀਮਾ ਮੁਲਾਜਮ ਆਗੂ ਸ੍ਰੀ ਹਰਬੰਸ ਲਾਲ, ਪੀ.ਡਬਲਯੂ.ਡੀ. ਦੇ ਸ੍ਰੀ ਹੁਕਮ ਚੰਦ, ਸਰਵ ਸਾਂਝੀ ਨੌਜਵਾਨ ਸਭਾ ਦੇ ਪ੍ਰਧਾਨ ਸ੍ਰੀ ਸਿਕੰਦਰ ਸਿੰਘ, ਸ਼ਹੀਦ ਭਗਤ ਸਿੰਘ ਕਲੱਬ ਦੇ ਪ੍ਰਧਾਨ ਅਤੇ ਸ਼ਹੀਦ ਭਗਤ ਸਿੰਘ ਪਬਲਿਕ ਸਕੂਲ ਦੇ ਪ੍ਰਿੰਸੀਪਲ ਸ੍ਰੀ ਰਜਿੰਦਰ ਗੁੱਡੂ, ਏ.ਐਫ.ਡੀ.ਆਰ. ਦੇ ਡਾਕਟਰ ਸਰਦੂਲ ਸਿੰਘ, ਗੌਰਮਿੰਟ ਕੁਆਰਟਰਜ਼ ਲੇਡੀਜ਼ ਕਲੱਬ ਵਲੋਂ ਸ੍ਰੀਮਤੀ ਸੁਖਚੈਨ ਮੇਥਿਊ, ਟੈਲੀਫੋਨ ਮੁਲਾਜਮਾਂ ਦੇ ਆਗੂ ਸ੍ਰੀ ਗੁਰਦੀਪ ਸਿੰਘ, ਬਠਿੰਡਾ ਛਾਉਣੀ ਦੇ ਮੁਲਾਜਮ ਆਗੂ ਸ੍ਰੀ ਹਾਕਮ ਸਿੰਘ, ਅਸ਼ੋਕ ਕਾਲੜਾ, ਹਰਦੀਪ ਸਿੰਘ ਅਤੇ ਸ੍ਰੀ ਤਰਸੇਮ ਸੇਮੀ ਦੁਕਾਨਦਾਰ, ਪਾਵਰ ਹਾਉਸ ਰੋਡ ਤੇ ਸ੍ਰੀ ਗੋਬਿੰਦ ਅਗਰਵਾਲ ਬ੍ਰਾਂਚ ਮੈਨੇਜਰ ਯੂਨਾਈਟਿਡ ਇੰਡੀਆ ਬੀਮਾ ਕੰਪਨੀ ਬਠਿੰਡਾ ਸਨ।

ਬਠਿੰਡਾ ਇਕਾਈ ਦਾ ਇਹ ਇਕ ਸਫ਼ਲ ਪ੍ਰੋਗਰਾਮ ਸੀ ਜਿਸ ਰਾਹੀਂ ਸ਼ਹਿਰ ਦੇ ਵੱਧ ਤੋਂ ਵੱਧ ਲੋਕਾਂ ਅਤੇ ਸੰਸਥਾਵਾਂ ਨਾਲ ਸਿੱਧੇ ਤੌਰ ਤੇ ਜਾਣ ਪਹਿਚਾਣ ਹੋਈ, ਸੰਪਰਕ ਵਧੇ, ਨਵੇਂ ਚੰਦੇ ਕੱਟੇ, ਪ੍ਰੋਗਰਾਮ ਮਿਲਣ ਲਈ ਮੌਕੇ ਪੈਦਾ ਹੋਏ। ਇਕਾਈ ਇਸ ਪ੍ਰੋਗਰਾਮ ਉਪਰ ਤਸੱਲੀ ਪ੍ਰਗਟ ਕਰਦੀ ਹੈ ਕਿਉਂਕਿ ਐਨੀ ਵੱਡੀ ਗਿਣਤੀ ਵਿਚ ਸਿਰਫ ਇਕ ਦਿਨ ਦੇ ਪ੍ਰੋਗਰਾਮ ਨਾਲ ਹੀ ਉਹ ਵੀ ਘੱਟ ਪੈਸਿਆਂ ਵਿਚ ਹੀ ਸੰਪਰਕ ਕਰ ਗਏ ਜਦ ਕਿ ਪਹਿਲਾਂ ਅਸੀਂ ਲਗਾਤਾਰ 1985 ਤੋਂ ਲਗਾਤਾਰ ਕੰਮ ਕਰਨ ਦੇ ਬਾਵਜੂਦ ਵੀ ਲੋਕਾਂ ਲਈ ਅਣਜਾਣ ਹੀ ਸਾਂ।

ਉੱਤਮ ਸਿੰਘ ਸਕੱਤਰ

ਇਕਾਈ ਬਰਗਾੜੀ - ਕੋਟਕਪੂਰਾ

## ਸੈਮੀਨਾਰ : 'ਮੱਧਕਾਲੀ ਭਾਰਤੀ ਇਤਿਹਾਸ ਬਾਰੇ ਕੁਝ ਗਲਤ ਧਾਰਨਾਵਾਂ'

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਇਕਾਈ ਬਰਗਾੜੀ ਕੋਟਕਪੂਰਾ ਵੱਲੋਂ ਪ੍ਰਸਿੱਧ ਇਤਿਹਾਸ ਖੋਜੀ ਡਾ. ਸੁਭਾਸ਼ ਪਰਿਹਾਰ ਦਾ ਇੱਕ ਲੈਕਚਰ ਕਰਵਾਇਆ ਗਿਆ। ਡਾ. ਪਰਿਹਾਰ ਨੇ ਆਪਣੇ ਲੰਬੇ ਖੋਜ ਪੱਤਰ ਵਿੱਚ ਮੱਧਕਾਲੀ ਭਾਰਤੀ ਇਤਿਹਾਸ ਬਾਰੇ ਪ੍ਰਚੱਲਿਤ ਗਲਤ ਧਾਰਨਾਵਾਂ ਦਾ ਤਾਰਕਿਕ ਢੰਗ ਨਾਲ ਖੰਡਨ ਕੀਤਾ ਅਤੇ ਇਤਿਹਾਸ ਦੇ ਇਸ ਹਿੱਸੇ ਬਾਰੇ ਪ੍ਰਚੱਲਿਤ ਬਹੁਤ ਸਾਰੀਆਂ ਮਿਥਾਂ ਨੂੰ ਤੋੜਿਆ।। ਪੱਤਰ ਵਿੱਚ ਇਸ ਗੱਲ ਤੇ ਹੈਰਾਨੀ ਪ੍ਰਗਟ ਕੀਤੀ ਗਈ ਕਿ ਸੁਣੀਆਂ ਸੁਣਾਈਆਂ ਮਨਘੜਤ ਗੱਲਾਂ ਦੇ ਆਧਾਰ 'ਤੇ ਇਤਿਹਾਸ ਨੂੰ ਸਿਲੇਬਸਾਂ 'ਚ ਸ਼ਾਮਿਲ ਕੀਤਾ ਜਾਂਦਾ ਹੈ ਅਤੇ ਵਿਦਿਆਰਥੀਆਂ ਨੂੰ ਪੜ੍ਹਾਇਆ ਜਾਂਦਾ ਹੈ। ਇਹਨਾ ਪ੍ਰਚਲਿਤ ਮਿਥਾਂ ਬਾਰੇ ਸਪੱਸ਼ਟ ਕੀਤਾ ਗਿਆ ਕਿ ਮੁਸਲਮਾਨ ਹਾਕਮਾਂ ਨੂੰ ਬੇਹਦ ਜ਼ਾਲਿਮ ਸਮਝਿਆ ਜਾਂਦਾ ਹੈ। ਇਸ ਸਬੰਧੀ ਆਮ ਕਰਕੇ ਔਰੰਗਜ਼ੇਬ ਦੀ ਉਦਾਹਰਣ ਦਿਤੀ ਜਾਂਦੀ ਹੈ ਕਿ ਉਸਨੇ ਗੱਦੀ ਪ੍ਰਾਪਤੀ ਲਈ ਆਪਣੇ ਪਿਤਾ ਸ਼ਾਹਜਹਾਂ ਨੂੰ ਕੈਦ ਕਰ ਲਿਆਂ ਦੋ ਭਰਾਵਾਂ ਤੇ ਇੱਕ ਭਤੀਜੇ ਨੂੰ ਮਾਰ ਦਿਤਾ ਅਤੇ ਇਕ ਭਰਾ ਡਰਦਾ ਦੌੜ ਗਿਆ। ਪਰ ਇਹ ਪ੍ਰੰਪਰਾ ਕੇਵਲ ਮੁਸਲਿਮ ਬਾਦਸ਼ਾਹਾਂ ਤੱਕ ਹੀ ਸੀਮਿਤ ਨਹੀਂ ਸੀ ਬਲਕਿ ਇਹ ਰਾਜਾਸ਼ਾਹੀ ਸੰਸਥਾ ਦਾ ਇੱਕ ਅੱਟੁਟ ਹਿੱਸਾ ਸੀ। ਕਿਸੇ ਵੀ ਹੁਕਮਰਾਨ ਦੇ ਮਰਨ ਉਪਰੰਤ ਉਸਦੇ ਵਾਰਿਸ ਗੱਦੀ ਲਈ ਸੰਘਰਸ਼ ਕਰਦੇ ਸਨ। ਜਿੱਤਣ ਵਾਲਾ ਗੱਦੀ ਹਾਸਲ ਕਰ ਲੈਂਦਾ ਸੀ। ਇਹ ਵਰਤਾਰਾ ਸਾਰੇ ਧਰਮਾਂ ਅਤੇ ਫਿਰਕਿਆਂ ਦੇ ਇਤਿਹਾਸ ਵਿਚ ਵੇਖਣ ਨੂੰ ਮਿਲਦਾ ਹੈ ਉਦਾਹਰਣ ਦੇ ਤੌਰ ਤੇ ਹਰੇਕ ਗੁਰੂ ਸਾਹਿਬ ਦੇ ਚਲਾਣੇ ਤੋਂ ਬਾਅਦ ਗੁਰਗੱਦੀ ਲਈ ਝਗੜਾ ਹੁੰਦਾ ਰਿਹਾ ਹੈ। ਰਾਜਗੱਦੀ ਨੂੰ ਲੈਕੇ ਕੌਰਵਾਂ ਪਾਂਡਵਾਂ ਵਿੱਚ ਜੋ ਹੋਇਆ, ਸਭ ਨੂੰ ਪਤਾ ਹੈ। "ਅਰਥ ਸਾਸ਼ਤਰ" ਵਿੱਚ ਰਾਜਿਆਂ ਨੂੰ ਆਪਣੇ ਭਾਈਆਂ ਤੇ ਪਤਨੀਆਂ ਤੋਂ ਬੇਹੱਦ ਸਾਵਧਾਨ ਰਹਿਣ ਲਈ ਕਿਹਾ ਗਿਆ ਹੈ। ਭਾਰਤੀ ਇਤਿਹਾਸ ਵਿੱਚ ਬਹੁਤ ਹੀ ਸ਼ਲਾਘਾ ਦਾ ਪਾਤਰ ਰਾਜਾ ਅਸ਼ੋਕ ਵੀ ਪਿੱਛੇ ਨਹੀਂ ਰਿਹਾ। ਉਸਨੇ ਆਪਣੇ ਪਿਤਾ ਰਾਜਾ ਬਿੰਦੂਸਾਰ ਦੀ ਮੌਤ ਤੋਂ ਬਾਅਦ ਚਾਰ ਸਾਲ ਸੰਘਰਸ਼ ਕੀਤਾ ਅਤੇ ਆਪਣੇ 6 (ਬੋਧੀ ਧਰਮ ਗ੍ਰੰਥ 'ਦੀਪਵੰਸ਼' ਮੁਤਾਬਕ 99) ਭਰਾਵਾਂ ਦਾ ਕਤਲ ਕੀਤਾ। ਉਸਦੇ ਇਕੋ ਇਕ ਬਚੇ ਭਰਾ ਨੇ ਭਿਕਸ਼ੂ ਬਣਨ ਵਿੱਚ ਹੀ ਭਲਾਈ ਸਮਝੀ। ਰਾਜਾ ਅਸ਼ੋਕ ਨੇ ਆਪਣੇ ਰਿਸ਼ਤੇਦਾਰਾਂ ਵਿੱਚ ਆਪਣੇ ਜਾਸੂਸ ਤਾਇਨਾਤ ਕਰ ਛੱਡੇ ਸਨ ਤਾਂ ਕਿ ਕਿਸੇ ਵੀ ਸੰਭਾਈ ਵਿਦਰੋਹ ਨੂੰ ਅਗਾਊਂ ਦਬਾਇਆ ਜਾ ਸਕੇ। ਗੁਪਤ ਰਾਜਿਆਂ 'ਚੋਂ ਵਿਕਰਮਾਦਿੱਤ ਨੇ ਆਪਣੇ ਭਰਾ ਰਾਮ ਗੁਪਤ ਨੂੰ ਕਤਲ ਕਰਕੇ ਗੱਦੀ ਪ੍ਰਾਪਤ ਕੀਤੀ।

ਪੰਜਾਬ ਦਾ ਸਿੱਖ ਇਤਿਹਾਸ ਵੀ ਇਹਨਾਂ ਝਗੜਿਆਂ ਅਤੇ ਕਤਲੋਗਾਰਤ ਤੋਂ ਬਚਿਆ ਨਹੀਂ ਰਿਹਾ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਉਸਦੇ ਪੁੱਤਰਾਂ ਖੜਕ ਸਿੰਘ, ਪਸ਼ੌਰਾ ਸਿੰਘ ਤੇ ਜਵਾਹਰ ਸਿੰਘ ਦੇ ਕਤਲ ਹੋਏ ਅਤੇ ਅਖੀਰ ਰਾਜਭਾਗ ਖਾਲਸਾ ਫੌਜ ਨੇ ਆਪਣੇ ਹੱਥੀਂ ਲੈ ਲਿਆ।

ਮੁਸਲਿਮ ਹਾਕਮਾਂ 'ਤੇ ਕੱਟੜਪੁਣੇ ਅਤੇ ਹੋਰ ਧਰਮਾਂ ਦੇ ਲੋਕਾਂ ਨੂੰ ਜਬਰੀ ਮੁਸਲਮਾਨ ਬਣਾਉਣ ਦੀਆਂ ਧਾਰਨਾਵਾਂ ਵੀ ਅਧਿਐਨ ਦੀ ਮੰਗ ਕਰਦੀਆਂ ਹਨ। ਡਾ. ਪਰਿਹਾਰ ਅਨੁਸਾਰ ਉਹਨਾਂ ਵਿਚ ਲੋਕਾਂ ਨੂੰ ਮੁਸਲਮਾਨ ਬਣਾਉਣ ਦੀ ਉਨੀ ਕੁ ਰੁਚੀ ਹੀ ਸੀ ਜਿੰਨੀ ਅੱਜ ਅਕਾਲੀ ਸਰਕਾਰ ਨੂੰ ਲੋਕਾਂ ਨੂੰ ਅੰਮ੍ਰਿਤ ਛਕਾਉਣ ਵਿੱਚ ਹੈ। ਬਾਕੀ ਧਰਮਾਂ ਦੇ ਹਾਕਮਾਂ ਵਾਂਗ ਉਹਨਾਂ ਦੀ ਦਿਲਚਸਪੀ ਵੀ ਕੇਵਲ ਭੂਮੀ ਕਰ ਇੱਕਠਾ ਕਰਨ ਵਿਚ ਸੀ। ਜੇਕਰ ਆਮ ਤੌਰ 'ਤੇ ਦੱਸੀ ਜਾਂਦੀ ਰਫ਼ਤਾਰ ਨਾਲ ਉਹ ਲੋਕਾਂ ਨੂੰ ਜਬਰੀ ਮੁਸਲਮਾਨ ਬਣਾਉਂਦੇ ਤਾਂ ਅੱਜ ਭਾਰਤ, ਪਾਕਿ ਅਤੇ ਬੰਗਲਾਦੇਸ਼ ਵਿੱਚ ਸਮੁੱਚੀ ਵਸੋਂ ਦਾ ਕੇਵਲ 27.4% ਹੀ ਮੁਸਲਮਾਨ ਨਾ ਹੁੰਦੇ।

ਡਾ. ਪਰਿਹਾਰ ਨੇ ਆਪਣੇ ਖੋਜ ਪੱਤਰ ਦੇ ਆਖਿਰ ਵਿੱਚ ਕਿਹਾ ਕਿ ਸਾਡੀਆਂ ਟੈਕਸਟ ਕਿਤਾਬਾਂ ਅਧੂਰੀਆਂ ਤੇ ਇੱਕ ਪਾਸੜ ਹਨ ਜੋ ਹਮੇਸ਼ਾਂ ਸਾਨੂੰ ਇਤਿਹਾਸ ਵਿੱਚ ਸਾਫ ਸੁਥਰੇ ਦਸਦੀਆਂ ਹਨ। ਅਜਿਹੀਆਂ ਕਿਤਾਬਾਂ ਦੇਸ਼ ਦੇ ਜਿਸ ਹਿੱਸੇ ਵਿੱਚ ਪੜ੍ਹਾਈਆਂ ਜਾਂਦੀਆਂ ਹਨ, ਉਥੋਂ ਦੇ ਲੋਕਾਂ ਨੂੰ ਵਡਿਆਉਂਦੀਆਂ ਹਨ ਤੇ ਹਰ ਮਾੜੇ ਨਤੀਜੇ ਦੀ ਜਿਮੇਂਵਾਰੀ ਦੂਜੀ ਧਿਰ 'ਤੇ ਸੁਟਦੀਆਂ ਹਨ। ਇਤਿਹਾਸ ਪੜ੍ਹਨ ਵਾਚਣ ਦਾ ਮਕਸਦ ਹੁੰਦਾ ਹੈ ਕਿ ਅਸੀਂ ਬੀਤੇ ਦੀਆਂ ਗਲਤੀਆਂ ਤੋਂ ਸਬਕ ਸਿੱਖੀਏ ਪਰ ਇਤਿਹਾਸ ਕਹਿੰਦਾ ਹੈ ਕਿ ਅਸੀਂ ਗਲਤੀਆਂ ਕੀਤੀਆਂ ਹੀ ਨਹੀਂ ਤਾਂ ਸਿੱਖਣ ਲਈ ਕਿਹੜਾ ਸਬਕ ਰਹਿ ਜਾਂਦਾ ਹੈ ? ਪਰਚੇ ਬਾਰੇ ਸਰਵ ਸ੍ਰੀ ਅਵਤਾਰ ਗੋਂਦਾਰਾ ਭੂਰਾ ਸਿੰਘ ਜ਼ੋਨ ਪ੍ਰਧਾਨ, ਸੁਖਚੈਨ ਥਾਂਦੇਵਾਲਾ, ਰਾਜਪਾਲ ਸਿੰਘ, ਦਵਿੰਦਰ ਸ਼ਰਮਾ ਆਦਿ ਨੇ ਸਵਾਲ ਉਠਾਏ। ਹੋਰਾਂ ਤੋਂ ਇਲਾਵਾ ਪ੍ਰਿੰ ਹਰੀ ਸਿੰਘ ਮੋਹੀ, ਪ੍ਰਿੰ. ਜਸਕਰਤਾਰ ਸਿੰਘ, ਪ੍ਰੋ ਰਾਜੇਸ਼ ਮੋਹਨ, ਅਮਿਤ ਸ਼ਰਮਾ, ਕ੍ਰਿਸ਼ਨ ਬਰਗਾੜੀ ਸੂਬਾ ਮੀਤ ਪ੍ਰਧਾਨ, ਚੰਨਣ ਵਾਂਦਰ, ਪ੍ਰਸੋਤਮ ਬੇਤਾਬ, ਜਗਦੀਸ਼ ਪ੍ਰਸ਼ਾਦ, ਪ੍ਰਮਿੰਦਰ ਤੱਗੜ ਆਦਿ ਹਾਜ਼ਰ ਸਨ।



ਇਕਾਈ ਲੁਧਿਆਣਾ

## ਤਰਕਸ਼ੀਲਾਂ ਦੀ ਪ੍ਰੇਰਣਾ ਸਦਕਾ ਦੋ ਬੰਦਿਆਂ ਦੀ ਹਨੇਰੀ ਦੁਨੀਆਂ ਰੌਸ਼ਨ ਹੋਈ

ਲੁਧਿਆਣੇ ਜਿਲੇ ਅੰਦਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੀਆਂ ਕਈ ਇਕਾਈਆਂ ਵੱਲੋਂ ਪਿਛਲੇ ਸਮੇਂ ਦੌਰਾਨ ਮਰਨ ਉਪਰੰਤ ਸਰੀਰ ਦਾਨ ਅਤੇ ਅੰਗ ਦਾਨ ਸਬੰਧੀ ਸੈਮੀਨਾਰ ਕਰਵਾਏ ਗਏ, ਜਿਹਨਾ ਦਾ ਲੋਕਾਂ ਨੇ ਚੰਗਾ ਅਸਰ ਕਬੂਲਿਆ। ਮਰਨ ਉਪਰੰਤ ਵੀ ਆਪਣੀਆਂ ਅੱਖਾਂ ਰਾਹੀਂ ਇਸ ਸ੍ਰਿਸਟੀ ਨੂੰ ਵੇਖਿਆਂ ਜਾ ਸਕਦਾ ਹੈ, ਨੂੰ ਸੱਚ ਕਰ ਵਿਖਾਇਆ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੀ ਲੁਧਿਆਣਾ ਇਕਾਈ ਦੇ ਖਜਾਨਚੀ ਗੁਰਮੇਲ ਸਿੰਘ ਤੇ ਤਰਕਸ਼ੀਲ ਪ੍ਰੀਵਾਰ ਵੱਲੋਂ ਕੀਤੇ ਉੱਦਮ ਸਦਕਾ।

ਘਟਨਾ ਇੰਜ ਵਾਪਰੀ ਕਿ ਮਿਤੀ 12.5.2000 ਨੂੰ ਸ਼ਾਮ 7 ਵਜੇ ਮੇਰੀ (ਗੁਰਮੇਲ ਸਿੰਘ) ਸੱਸ ਮਾਤਾ ਸੰਤੋਖ ਕੌਰ ਪਿੰਡ ਸੇਖਪੁਰਾ ਨੇੜੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੀ ਮੌਤ ਹੋ ਗਈ। ਤਰਕਸ਼ੀਲ ਸੋਚ ਦਾ ਧਾਰਨੀ ਹੋਣ ਕਾਰਨ ਮੈਂ ਆਪਣੇ ਸਹੁਰੇ ਪ੍ਰੀਵਾਰ ਨੂੰ ਮਾਤਾ ਜੀ ਦੀਆਂ ਅੱਖਾਂ ਦਾਨ ਕਰਨ ਲਈ ਪ੍ਰੇਰਿਆ। ਸਾਰਾ ਪ੍ਰੀਵਾਰ ਅਗਾਂਹ ਵਧੂ ਵਿਚਾਰਾਂ ਦਾ ਧਾਰਨੀ ਹੋਣ ਕਰਕੇ ਛੇਤੀ ਹੀ ਇਸ ਗੱਲ ਲਈ ਸਹਿਮਤ ਹੋ ਗਿਆ। ਸੋ ਮੈਂ ਉਸੇ ਵੇਲੇ ਰਾਤ ਨੂੰ ਡਾ. ਰਮੇਸ਼ ਇੰਚਾਰਜ ਰੂਰਲ ਹਸਪਤਾਲ ਮਨਸੂਰਾਂ ਨੂੰ ਇਹ ਸੂਚਨਾ ਦਿੱਤੀ। ਉਹਨਾਂ ਨੇ ਮੇਰੇ ਨਾਲ ਆਪਣਾ ਤਕਨੀਸ਼ੀਅਨ ਭੇਜ ਦਿਤਾ ਤੇ ਸਵੇਰੇ 7 ਵਜੇ ਮਾਤਾ ਜੀ ਦੀਆਂ ਅੱਖਾਂ ਲੈ ਲਈਆਂ ਗਈਆਂ ਜੋਕਿ ਉਸੇ ਸ਼ਾਮ ਨੂੰ ਦੋ ਨੇਤਰਹੀਣ ਮਰੀਜਾਂ ਦੇ ਅਪਰੇਸ਼ਨ ਕਰਕੇ ਲਾ ਦਿੱਤੀਆਂ ਗਈਆਂ। ਉਹਨਾਂ ਵਿਚ ਇਕ 18 ਸਾਲਾਂ ਦਾ ਪ੍ਰਵਾਸੀ ਮਜਦੂਰ ਕੱਲੂ ਪੁੱਤਰ ਫਤਿਹ ਸਿੰਘ ਪਿੰਡ ਮਨਾਂਬੇ ਮੁੱਜਫਰ ਨਗਰ ਯੂ.ਪੀ. ਅਤੇ ਦੂਸਰਾ 50 ਕੁ ਸਾਲਾਂ ਦਾ ਸੁਰਿੰਦਰ ਸਿੰਘ ਵਾਸੀ ਦੁੱਗਰੀ ਲੁਧਿਆਣਾ ਹੈ।

ਮਿਤੀ 21.5.2000 ਨੂੰ ਮਾਤਾ ਜੀ ਦੇ ਭੋਗ ਸਮੇਂ ਤਰਕਸ਼ੀਲ ਸੁਸਾਇਟੀ ਵੱਲੋਂ ਮੈਂ ਲੋਕਾਂ ਨੂੰ ਪੁਰਾਣੇ ਵਹਿਮ ਭਰਮ ਛੱਡਕੇ ਵਿਗਿਆਨਕ ਸੋਚ ਦੇ ਧਾਰਨੀ ਹੋਣ ਦੀ ਅਪੀਲ ਕੀਤੀ। ਲੋਕਾਂ ਨੂੰ ਇਸ ਗੱਲ ਬਾਰੇ ਜਾਣਕਾਰੀ ਦਿਤੀ ਕਿ ਮੌਤ ਇਕ ਕੁਦਰਤੀ ਪ੍ਰਕਿਰਿਆ ਅਤੇ ਅੱਟਲ ਸੱਚਾਈ ਹੈ ਇਸ ਤੋਂ ਬਚਿਆਂ ਨਹੀਂ ਜਾ ਸਕਦਾ ਪਰ ਅੱਜ ਦੇ ਵਿਗਿਆਨਕ ਯੁੱਗ ਅੰਦਰ ਮੌਤ ਤੋਂ ਬਾਅਦ ਵੀ ਮਾਤਾ ਸੰਤੋਖ ਕੌਰ ਦੀ ਤਰ੍ਹਾਂ ਅੱਖਾਂ ਦਾਨ ਕਰਦੇ ਜੀਵਿਆ ਜਾ ਸਕਦਾ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਸ਼ੁਰੂ ਕੀਤੇ ਇਸ ਉੱਦਮ ਦੀ ਪਿੰਡ ਨਿਵਾਸੀਆਂ ਅਤੇ ਰਿਸ਼ਤੇਦਾਰਾਂ ਨੇ ਬਹੁਤ ਪ੍ਰਸ਼ੰਸਾ ਕੀਤੀ ਤੇ ਕਈਆਂ ਨੇ ਆਪਣੀਆਂ ਅੱਖਾਂ ਦਾਨ ਕਰਨ ਦੀ ਇੱਛਾ ਜ਼ਾਹਰ ਕੀਤੀ।

ਮਿਤੀ 23.5.2000 ਨੂੰ ਜਦੋਂ ਅਸੀਂ ਪ੍ਰੀਵਾਰ ਸਮੇਤ ਰੂਰਲ ਹਸਪਤਾਲ ਮਨਸੂਰਾਂ ਵਿਚ ਇਹਨਾਂ ਦੋਨ੍ਹਾਂ ਮਰੀਜ਼ਾਂ ਨੂੰ ਮਿਲੇ ਤਾਂ ਸਾਰਿਆਂ ਨੇ ਬੜਾ ਮਾਣ ਮਹਿਸੂਸ ਕੀਤਾ। ਪਿੰਡ ਦੀ ਪੰਚਾਇਤ ਅਤੇ ਰੂਰਲ ਹਸਪਤਾਲ ਵੈਲਫੇਅਰ ਸੁਸਾਇਟੀ ਵੱਲੋਂ ਪ੍ਰੀਵਾਰ ਨੂੰ ਸਨਮਾਨ ਚਿੰਨ ਭੇਂਟ ਕੀਤਾ ਗਿਆ।

ਇਸ ਕੰਮ ਲਈ ਡਾ. ਰਮੇਸ਼ ਜੀ ਨਾਲ ਕਿਸੇ ਵੀ ਸਮੇਂ ਸੰਪਰਕ ਕੀਤਾ ਜਾ ਸਕਦਾ ਹੈ ਉਹ ਸਾਰੇ ਪੰਜਾਬ ਵਿਚ ਕਿਸੇ ਵੀ ਸਮੇਂ ਅੱਖਾਂ ਦਾਨ ਲੈਣ ਲਈ ਜਾ ਸਕਦੇ ਹਨ। ਉਹਨਾ ਦਾ ਫੋਨ ਨੰ: 0161-464999 ਹੈ

ਇਕਾਈ ਸੰਗਰੂਰ

## ਤਰਕਸ਼ੀਲ ਲਾਇਬਰੇਰੀ ਦੀ ਸਥਾਪਨਾ

ਲੋਕਾਂ ਨੂੰ ਅੰਧ ਵਿਸਵਾਸ਼ਾਂ ਵਿੱਚੋ ਕੱਢਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਕਾਫੀ ਲੰਬੇ ਸਮੇਂ ਤੋਂ ਯਤਨਸ਼ੀਲ ਹੈ ਤੇ ਉਹ ਆਪਣਾ ਕਾਰਜ ਨਾਟਕਾਂ, ਸੈਮੀਨਾਰਾਂ, ਵਰਕਸ਼ਾਪਾਂ, ਮਾਨਸਿਕ ਰੋਗਾਂ ਤੇ ਗੈਰ ਵਿਗਿਆਨਕ ਘਟਨਾਵਾਂ ਦੇ ਕੇਸ ਹੱਲ ਕਰਕੇ ਅਤੇ ਆਪਣੀ ਵਿਚਾਰਧਾਰਾ ਅਖਬਾਰਾਂ ਤੇ ਕਿਤਾਬਾਂ ਵਿੱਚ ਛਪਵਾ ਕੇ ਕਰਦੀ ਆ ਰਹੀ ਹੈ। ਲੋਕਾਂ ਤੱਕ ਆਪਣੀ ਲੋਕ ਹਿਤ ਪਹੁੰਚ ਨੂੰ ਵਧਾਉਣ ਲਈ ਪਿਛਲੇ ਦਿਨੀ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਇਕਾਈ ਸੰਗਰੂਰ ਵੱਲੋਂ ਸਥਾਨਕ ਗੁਰੂ ਨਾਨਕ ਸੀਨੀਅਰ ਸੈਕੰਡਰੀ ਸਕੂਲ ਵਿਖੇ ਇਕ ਲਾਇਬਰੇਰੀ ਸਥਾਪਤ ਕੀਤੀ ਗਈ। ਇਸ ਦੇ ਉਦਘਾਟਨੀ ਸਮਾਗਮ ਸਮੇਂ ਮੁੱਖ ਮਹਿਮਾਨ ਸ੍ਰੀ ਗੁਰਪ੍ਰੀਤ ਸਿੰਘ ਐਸ.ਪੀ. (ਡੀ.) ਨੇ ਬੋਲਦਿਆਂ ਤਰਕਸ਼ੀਲ ਸੁਸਾਇਟੀ ਦੇ ਉਪਰਾਲੇ ਦੀ ਸ਼ਲਾਘਾ ਕੀਤੀ ਤੇ ਕਿਹਾ ਕਿ ਸਾਡੇ ਦੇਸ਼ ਦੇ ਲੋਕਾਂ ਵਿਚ ਕਿਤਾਬਾਂ ਖਰੀਦਣ ਦੀ ਰੁਚੀ ਘੱਟ ਹੈ ਇਸ ਤਰ੍ਹਾਂ ਕਿਤਾਬਾਂ ਵਿਚ ਛਪੇ ਬਹੁਮੁੱਲੇ ਖਜਾਨੇ ਤੋਂ ਵਾਂਝੇ ਰਹਿੰਦੇ ਹਨ। ਲਾਇਬਰੇਰੀਆਂ ਖੋਲ੍ਹ ਕੇ ਬੱਚਿਆਂ, ਅਧਿਆਪਕਾਂ ਤੇ ਲੋਕਾਂ ਵਿੱਚ ਪੜ੍ਹਨ ਦੀ ਰੁਚੀ ਵਿਕਸਤ ਕੀਤੀ ਜਾ ਸਕਦੀ ਹੈ। ਕਿਤਾਬਾਂ ਜਿਨ੍ਹਾਂ ਵਿੱਚ ਸਮਾਜਿਕ ਬੁਰਾਈਆਂ ਤੇ ਅੰਧਵਿਸਵਾਸਾਂ ਤੋਂ ਦੂਰ ਰਹਿਣ ਦੀ ਸਿੱਖਿਆ ਮਿਲੇ ਸੋਨੇ ਤੇ ਸੁਹਾਗੇ ਦਾ ਕੰਮ ਕਰਦੀਆਂ ਹਨ। ਉਹਨਾਂ ਚੰਗੇ ਲੋਕਾਂ ਦੀਆਂ ਸਵੈ ਜੀਵਨੀਆਂ ਪੜ੍ਹਨ ਲਈ ਵੀ ਕਿਹਾ। ਇਸ ਸਮੇਂ ਸਾਹਿਤਕਾਰ ਤੇ ਕਹਾਣੀਕਾਰ ਗੁਰਮੇਲ ਮਡਾਹੜ ਨੇ ਕਿਹਾ ਕਿ ਬੱਚੇ ਅੱਖਰ ਗਿਆਨ ਤੋਂ ਲੈ ਕੇ ਸ਼ਬਦਾਂ ਤੇ ਵਾਕਾਂ ਨੂੰ ਕਿਤਾਬਾਂ ਤੋਂ ਹੀ ਸਿੱਖਦੇ ਹਨ। ਤਰਕਸ਼ੀਲ ਸੁਸਾਇਟੀ ਵੱਲੋਂ ਲਾਇਬਰੇਰੀ ਖੋਲ੍ਹਣ ਨੂੰ ਇਕ ਸਾਰਥਕ ਤੇ ਉਸਾਰੂ ਕਦਮ ਕਿਹਾ। ਉਹਨਾਂ ਲਾਇਬਰੇਰੀ ਲਈ 1000 ਰੁ: ਦੀਆਂ ਕਿਤਾਬਾਂ ਦੇਣ ਦਾ ਐਲਾਨ ਵੀ ਕੀਤਾ। ਉਸ਼ੋ ਕੱਲਬ ਦੇ ਸਰਪ੍ਰਸਤ ਸ੍ਰੀ ਐਸ.ਐਸ.ਫੁੱਲ ਨੇ ਕਿਹਾ ਕਿ ਸੁਸਾਇਟੀ ਹੋਰ ਬਹੁਤ ਸਾਰੇ ਢੰਗਾਂ ਰਾਹੀਂ ਪਹਿਲਾਂ ਹੀ ਸਮਾਜ ਸੇਵਾ ਕਰਦੀ ਆ ਰਹੀ ਹੈ। ਲਾਇਬਰੇਰੀ ਖੋਲ੍ਹਣਾ ਇਕ ਬਹੁਤ ਵਧੀਆ ਕਦਮ ਹੈ। ਉਹਨਾਂ ਨੇ ਵੀ 1000 ਰੁ: ਦੀਆਂ ਕਿਤਾਬਾਂ ਦੇਣ ਦਾ ਐਲਾਨ ਕੀਤਾ। ਇਕਾਈ ਸੰਗਰੂਰ ਦੇ ਪ੍ਰਧਾਨ ਡਾ. ਅਮਰਜੀਤ ਸਿੰਘ ਨੇ ਸਮਾਗਮ ਵਿੱਚ ਸ਼ਾਮਲ ਮਹਿਮਾਨਾਂ ਨੂੰ ਜੀ ਆਇਆ ਕਹਿਣ ਤੋਂ ਬਾਅਦ ਸੁਸਾਇਟੀ ਦੇ ਕੰਮਾਂ ਬਾਰੇ ਜਾਣਕਾਰੀ ਦਿਤੀ। ਹਾਲ ਹੀ ਵਿੱਚ ਸੰਗਰੂਰ ਵਿਖੇ ਫੈਲੀ ਪੁਨਰ ਜਨਮ ਦੀ ਕਹਾਣੀ ਨੂੰ ਨਕਾਰਦਿਆਂ ਕਿਹਾ ਕਿ ਕੁਝ ਖਬਰਾਂ ਬਿਨਾਂ ਪੜਤਾਲ ਦੇ ਲੱਗ ਜਾਂਦੀਆਂ ਹਨ। ਉਨ੍ਹਾਂ ਪ੍ਰੀਤ ਜੋਤ ਸਿੰਘ ਦੀ ਪੁਨਰ ਜਨਮ ਦੀ ਕਹਾਣੀ ਸਮੇਤ ਕੋਈ ਵੀ ਪੁਨਰ ਜਨਮ ਕਹਾਣੀ ਨੂੰ ਸਿੱਧ ਕਰਨ ਵਾਲੇ ਨੂੰ ਸੁਸਾਇਟੀ ਵੱਲੋਂ ਇਕ ਲੱਖ ਰੁ: ਦੇਣ ਦੀ ਸ਼ਰਤ ਦੁਹਰਾਈ। ਸਥਾਨਕ ਸਕੂਲ ਦੀ ਪ੍ਰਿੰਸੀਪਲ ਸ੍ਰੀਮਤੀ ਬਲਵੀਰ ਕੌਰ ਨੇ ਲਾਇਬਰੇਰੀ ਖੋਲਣ ਦੀ ਸ਼ਲਾਘਾ ਕਰਦਿਆਂ ਸੁਸਾਇਟੀ ਨੂੰ ਹਰ ਮਦਦ ਦੇਣ ਦਾ ਵਿਸਵਾਸ਼ ਦਿਵਾਇਆ। ਤਰਕਸ਼ੀਲ ਸੁਸਾਇਟੀ ਜੋਨ ਸੰਗਰੂਰ ਦੇ ਮੈਂਬਰ ਮਾਸਟਰ ਪਰਮ ਵੇਦ ਨੇ ਸਮਾਗਮ ਵਿਚ ਪਹੁੰਚੇ ਮਹਿਮਾਨਾਂ ਤੇ ਬੱਚਿਆਂ ਦਾ ਧੰਨਵਾਦ ਕਰਦਿਆਂ ਆਦਿ ਮਨੁੱਖ ਤੇ ਵਰਤਮਾਨ ਮਨੁੱਖ ਦੀ ਤੁਲਨਾ ਕਰਦਿਆਂ ਕਿਹਾ ਕਿ ਵਰਤਮਾਨ ਮਨੁੱਖ ਦੀ ਜਿੰਦਗੀ ਸਹੂਲਤਾਂ ਨਾਲ ਭਰੀ ਪਈ ਹੈ ਜਿਹੜੀ ਵਿਗਿਆਨ ਦੀ ਦੇਣ ਹੈ। ਗਿਆਨ ਵਿੱਚ ਵਾਧਾ ਕਰਨ ਹਿੱਤ ਪੁਸਤਕਾਂ ਬਹੁਤ ਸਹਾਈ ਹੁੰਦੀਆਂ ਹਨ। ਜੋਨ ਸੰਗਰੂਰ ਦੇ ਸੱਕਤਰ ਸ੍ਰੀ ਜਗਦੇਵ ਸਿੰਘ ਸੋਹੀ ਨੇ ਸਟੇਜ ਦੀ ਕਾਰਵਾਈ ਬਾਖੂਬੀ ਨਾਲ ਨਿਭਾਉਂਦਿਆਂ ਜਾਦੂ ਟੂਣੇ, ਧਾਗੇ ਤਵੀਤਾਂ ਦੀ ਅਰਥਹੀਣਤਾ ਬਾਰੇ ਦੱਸਿਆਂ।

ਇਸ ਸਮਾਗਮ ਵਿੱਚ ਸਕੂਲੀ ਬੱਚਿਆਂ, ਅਧਿਆਪਕਾਂ ਤੇ ਤਰਕਸ਼ੀਲ ਕਾਰਕੁੰਨਾਂ ਤੋਂ ਇਲਾਵਾ ਵਪਾਰ ਮੰਡਲ ਪੰਜਾਬ ਦੇ ਮੀਤ ਪ੍ਰਧਾਨ ਸ੍ਰੀ ਸੱਤਪਾਲ ਸਤਿਅਮ, ਜਮਹੂਰੀ ਅਧਿਕਾਰ ਸਭਾ ਪੰਜਾਬ ਜ਼ਿਲ੍ਹਾ ਸੰਗਰੂਰ ਦੇ ਸਕੱਤਰ ਸ੍ਰੀ ਅਮਰੀਕ ਸਿੰਘ ਖੋਖਰ, ਲੈਕਚਰਾਰ ਐਸੋਸੀਏਸ਼ਨ ਤਹਿਸੀਲ ਸੰਗਰੂਰ ਦੇ ਕਾਰਜਕਾਰਣੀ ਮੈਂਬਰ ਸ੍ਰੀ ਹਾਕਮ ਸਿੰਘ ਖਡਿਆਲੀ, ਐਮ ਸੀ ਪੀ ਆਈ ਦੇ ਨੁਮਾਇੰਦੇ ਐਡਵੋਕੇਟ ਸ੍ਰੀ ਕਿਰਨਜੀਤ ਸਿੰਘ ਸੇਖੋਂ ਤੇ ਮੈਡਮ ਰਾਜਿੰਦਰ ਕੌਰ ਮਾਨ ਵੀ ਹਾਜ਼ਰ ਸਨ।

ਜਗਦੇਵ ਸਿੰਘ, ਸਕੱਤਰ

## ਜੋਨ ਮਾਝਾ :

**ਇਕਾਈ ਚੋਹਲਾ ਸਾਹਿਬ :**

ਤਰਕਸ਼ੀਲ ਸੁਸਾਇਟੀ ਮਾਝਾ ਜੋਨ ਦੀਆਂ ਸਰਗਰਮੀਆਂ ਦੀ ਦਹਿਸ਼ਤ ਤੋਂ ਘਬਰਾ ਕੇ ਹਲਕਾ ਖਡੂਰ ਸਾਹਿਬ ਦਾ ਇੱਕ ਬਾਬਾ ਚੋਹਲਾ ਸਾਹਿਬ ਆਣ ਕੇ ਸੁਸਾਇਟੀ ਦੇ ਦਫਤਰ ਵਿਚ ਆਤਮ ਸਮਰਪਣ ਕਰ ਗਿਆ। ਇਹ ਬਾਬਾ ਪਿਛਲੇ 15-16 ਸਾਲਾਂ ਤੋਂ ਗੁੱਗੇ ਪੀਰ ਦੀ ਗੱਦੀ ਲਾਉਂਦਾ ਸੀ । ਇਸ ਦੋਂ ਪਹਿਲਾਂ ਇਸ ਦਾ ਪਿਤਾ ਵੀ ਇਹ ਕੰਮ ਕਰਦਾ ਸੀ, ਪਰ ਸੁਸਾਇਟੀ ਦੀਆਂ ਸਰਗਰਮੀਆਂ ਨੂੰ ਦੇਖਦੇ ਹੋਏ ਇਸ ਬਾਬੇ ਨੇ ਤਰਕਸ਼ੀਲ ਸੁਸਾਇਟੀ ਦੇ ਹਮਦਰਦ ਰਾਹੀਂ ਆਪਣੇ ਆਪ ਨੂੰ ਸੁਸਾਇਟੀ ਦੇ ਸਾਹਮਣੇ ਪੇਸ਼ ਕੀਤਾ। ਉਸ ਵਲੋਂ ਨਾਮ ਅਤੇ ਪਿੰਡ ਗੁਪਤ ਰੱਖਣ ਦੀ ਬੇਨਤੀ ਨੂੰ ਪ੍ਰਵਾਨ ਕੀਤਾ ਗਿਆ । ਉਸ ਵਲੋਂ ਭਵਿੱਖ ਵਿਚ ਕੋਈ ਵੀ ਚੌਂਕੀ ਜਾਂ ਗੱਦੀ ਨਾ ਲਾਉਣ ਲਈ ਤੋਬਾ ਕੀਤੀ ਤੇ ਲਿਖਤੀ ਰੂਪ ਵਿੱਚ ਲਿਖ ਕੇ ਦਿੱਤਾ ਗਿਆ। ਇਸ ਸਮੇਂ ਮਾ.ਹਰਜੀਤ ਸਿੰਘ ਰੂੜੀਵਾਲਾ, ਮਾ.ਬਲਬੀਰ ਸਿੰਘ ਪ੍ਰਵਾਨਾ, ਮਾ.ਜਸਮੇਲ ਸਿੰਘ, ਮਾ.ਬਲਬੀਰ ਸਿੰਘ ਠਠੀਆਂ ਮਹੰਤਾਂ, ਰਕੇਸ਼ ਨਈਅਰ, ਸੁਖਵਿੰਦਰ ਸਿੰਘ, ਕਾਮਰੇਡ ਦਰਸ਼ਨ ਸਿੰਘ, ਅਮਰਜੀਤ ਸਿੰਘ ਆਦਿ ਹਾਜਰ ਸਨ ।

**ਮਿਤੀ 18.5.2000**

ਇਥੋਂ ਥੋੜੀ ਦੂਰ ਪਿੰਡ ਛਾਪੜੀ ਸਾਹਿਬ ਵਿਖੇ ਇੱਕ ਹੋਰ ਅਖੌਤੀ ਬਾਬਾ ਸਾਧੂ ਸਿੰਘ ਜੋ ਬਾਬਾ ਸ੍ਰੀ ਚੰਦ ਦੀ ਰੂਹ ਆਉਣ ਦਾ ਪਖੰਡ ਕਰ ਰਿਹਾ ਸੀ, ਤਰਕਸ਼ੀਲ ਸੁਸਾਇਟੀ (ਪੰਜਾਬ) ਦੇ ਕਾਰਕੁਨਾਂ ਸਾਹਮਣੇ ਗੋਡੇ ਟੇਕ ਗਿਆ । ਤਰਕਸ਼ੀਲ ਸੁਸਾਇਟੀ ਨੂੰ ਲਿਖਤੀ ਰੂਪ ਵਿਚ ਬਾਬੇ ਵਿਰੁੱਧ ਸ਼ਿਕਾਇਤਾਂ ਮਿਲੀਆਂ ਕਿ ਇਹ ਬਾਬਾ ਸ੍ਰੀ ਚੰਦ ਦੀ ਰੂਹ ਆਉਣ ਦਾ ਪਖੰਡ ਕਰਕੇ ਭੋਲੇ ਭਾਲੇ ਲੋਕਾਂ ਨੂੰ ਲੁੱਟ ਰਿਹਾ ਹੈ । ਇਸ ਦੇ ਕਾਰਨ ਕਈ ਘਰਾਂ ਵਿਚ ਲੜਾਈ ਝਗੜੇ ਦੀ ਨੌਬਤ ਵੀ ਪੈਦਾ ਹੋ ਗਈ ਸੀ । ਮਾਝਾ ਜੋਨ ਦੇ ਪ੍ਰਧਾਨ ਹਰਜੀਤ ਸਿੰਘ ਰੂੜੀਵਾਲਾ, ਮਹਿਤਾ ਚੌਂਕ ਦੇ ਪ੍ਰਧਾਨ ਜਤਿੰਦਰ ਮਹਿਤਾ ਤੇ ਗੋਇੰਦਵਾਲ ਇਕਾਈ ਦੇ ਪ੍ਰਧਾਨ ਡਾ.ਸਰਬਜੀਤ ਸਿੰਘ, ਚੋਹਲਾ ਸਾਹਿਬ ਤੋਂ ਮਾਸਟਰ ਬਲਬੀਰ ਸਿੰਘ ਨੇ ਬਾਬੇ ਦੀ ਗੱਦੀ ਦੇ ਅਸਥਾਨ ਤੇ ਜਾ ਕੇ ਤਰਕ ਦੇ ਆਧਾਰ ਤੇ ਗੱਲਬਾਤ ਕੀਤੀ ਤਾਂ ਬਾਬਾ ਜੁਆਬ ਦੇਣ ਦੀ ਥਾਂ ਹੋਰ ਕਿਸੇ ਭਾਸ਼ਾ (ਆਪਣੀ ਪੈਦਾ ਕੀਤੀ) ਵਿਚ ਜੁਆਬ ਦੇਂਦਾ ਸੀ। ਵਾਰ ਵਾਰ ਕਹਿਣ ਤੇ ਵੀ ਉਹ ਅਜਿਹੀ ਭਾਸ਼ਾ ਵਿਚ ਬੋਲਦਾ ਰਿਹਾ। ਸੁਸਾਇਟੀ ਆਗੂਆਂ ਵਲੋਂ ਉਸਦੇ ਦੁਭਾਸ਼ੀਏ ਨੂੰ ਤਰਜਮਾ ਕਰਨ ਲਈ ਕਿਹਾ ਪਰ ਉਹ ਜੁਆਬ ਦੇਣ ਦੀ ਥਾਂ ਚੁੱਪ ਰਿਹਾ। ਯਾਦ ਰਹੇ ਇਸ ਬਾਬੇ ਵਲੋਂ ਗੁਪਤ ਭਾਸ਼ਾ ਰਾਹੀਂ ਦੁਭਾਸ਼ੀਏ ਨੂੰ ਦਸ ਦਿਤਾ ਜਾਂਦਾ ਸੀ, ਕਿਉਂਕਿ ਹਰ ਸ਼ਰਧਾਲੂ ਦੇ ਆਉਣ ਸਮੇਂ ਉਸਦਾ ਨਾਮ ਪਤਾ ਅਤੇ ਕੰਮ ਬਾਰੇ ਜਾਣ ਲਿਆ ਜਾਂਦਾ ਸੀ। ਇਸ ਸਮੇਂ ਤਿੰਨੇ-ਚਾਰੇ ਦੁਭਾਸ਼ੀਈਆਂ ਦੀ ਹਾਲਤ ਵੇਖਣ ਯੋਗ ਸੀ । ਅਖੀਰ ਵਿਚ ਬਾਬੇ ਨੇ ਆਪਣੀ ਹਾਰ ਮੰਨਦਿਆਂ ਤਰਕਸ਼ੀਲਾਂ ਨੂੰ ਲਿਖਤੀ ਰੂਪ ਵਿਚ ਗੱਦੀ ਨਾ ਲਾਉਣ ਦਾ ਵਾਅਦਾ ਕੀਤਾ ।

**ਇਕਾਈ ਗੋਇੰਦਵਾਲ ਸਾਹਿਬ :**

ਗੋਇੰਦਵਾਲ ਸਾਹਿਬ ਤੋਂ ਦੋ ਕਿਲੋਮੀਟਰ ਦੂਰੀ ਤੇ ਸਥਿਤ ਪਿੰਡ ਹੰਸਾਂਵਾਲਾ (ਕਾਂਵੇ) ਵਿਖੇ ਪਰਸਨ ਸਿੰਘ ਉਰਫ ਬਾਬਾ ਪਰਸਾ ਪਿਛਲੇ ਕੁਝ ਸਮੇਂ ਤੋਂ ਆਪਣੇ ਵਿਚ ਬਾਬਾ ਵਡਭਾਗ ਸਿੰਘ ਦੀ ਰੂਹ ਆਉਂਦੀ ਕਹਿ ਕੇ ਗੱਦੀ ਲਾ ਰਿਹਾ ਸੀ। ਉਸ ਵਲੋਂ ਕੀਤੀ ਜਾਂਦੀ ਲੁੱਟ ਤੇ ਤਵੀਤਾਂ ਰਾਹੀਂ ਪੈ ਰਹੇ ਕਲੇਸ਼ ਕਾਰਨ ਗੋਇੰਦਵਾਲ ਦੀ ਤਰਕਸ਼ੀਲ ਸੁਸਾਇਟੀ ਵਲੋਂ ਉਸ ਨੂੰ ਆਪਣਾ ਕੰਮ ਬੰਦ ਕਰਨ ਲਈ ਕਿਹਾ । ਪਿੰਡ ਵਲੋਂ ਲਿਖਤੀ ਸ਼ਿਕਾਇਤ ਮਿਲਣ ਉਪਰੰਤ ਮਾਝਾ ਜੋਨ ਦੀਆਂ ਇਕਾਈਆਂ ਗੋਇੰਦਵਾਲ, ਮਹਿਤਾ ਚੌਕ ਤੇ ਚੋਹਲਾ ਸਾਹਿਬ ਦੇ ਸਰਗਰਮ ਮੈਂਬਰਾਂ ਨੇ ਗੱਦੀ ਲਾਉਣ ਵਾਲੇ ਦਿਨ (ਗੋਇੰਦਵਾਲ ਵਿਖੇ) ਬਾਬੇ ਨੂੰ ਡਾਕਟਰ ਦੀ ਹੱਟੀ ਵਿੱਚ ਦਵਾਈ ਲੈਣ ਤੋਂ ਬਾਅਦ ਘੇਰ ਲਿਆ । ਉਸ ਵਲੋਂ ਟਾਲਮਟੋਲ ਕਰਨ ਤੇ ਤਰਕਸ਼ੀਲ ਆਗੂਆਂ ਨੇ ਗੈਬੀ ਸ਼ਕਤੀ ਵਿਖਾਉਣ ਦੀ ਮੰਗ ਕੀਤੀ । ਤਰਕਸ਼ੀਲ ਆਗੂਆਂ ਸ੍ਰੀ ਹਰਜੀਤ ਸਿੰਘ ਰੂੜੀਵਾਲਾ, ਜਤਿੰਦਰ ਮਹਿਤਾ, ਮਾਸਟਰ ਬਲਬੀਰ ਸਿੰਘ ਦੇ ਸੁਆਲ ਦਾ ਜੁਆਬ ਨਾ ਦੇ ਸਕਿਆ। ਉਸ ਨੂੰ ਆਪਣੀ ਹਾਰ ਮੰਨਣੀ ਪਈ। ਇਸ ਅਖੌਤੀ ਬਾਬੇ ਵਲੋਂ ਭਬੂਤੀ (ਸੁਆਹ) ਦੀਆਂ ਪੁੜੀਆਂ ਰਾਹੀਂ ਇਲਾਜ ਕੀਤਾ ਜਾਂਦਾ ਸੀ । ਬਾਬੇ ਵਲੋਂ ਤਰਕਸ਼ੀਲ ਸੁਸਾਇਟੀ ਨੂੰ ਲਿਖਤੀ ਰੂਪ ਵਿਚ ਅੱਗੇ ਤੋਂ ਗੱਦੀ ਨਾ ਲਾਉਣ ਦਾ ਭਰੋਸਾ ਦਿੱਤਾ ਗਿਆ । ਇਸ ਸਮੇਂ ਪ੍ਰਸਾਸ਼ਨ ਵਲੋਂ ਵੀ ਪੂਰਾ ਸਹਿਯੋਗ ਦਿੱਤਾ ਗਿਆ । ਡਾ: ਸਰਬਜੀਤ ਸਿੰਘ ਇਕਾਈ ਗੋਇੰਦਵਾਲ ਨੇ ਆਲੇ ਦੁਆਲੇ ਦੇ ਪਿੰਡਾਂ ਵਿਚ ਗੱਦੀ ਲਾਈ ਬੈਠੇ ਲੋਕਾਂ ਨੂੰ ਤਾੜਨਾ ਕੀਤੀ ਕਿ ਉਹ ਲੋਕਾਂ ਦੀ ਆਰਥਿਕ ਤੇ ਮਾਨਸਿਕ ਲੁੱਟ ਨਾ ਕਰਨ ਨਹੀਂ ਤਾਂ ਲੋਕਾਂ ਦੇ ਪ੍ਰਚੰਡ ਰੋਹ ਦੇ ਸਾਹਮਣੇ ਜੁਆਬ ਦੇਣ ਲਈ ਤਿਆਰ ਰਹਿਣ।

2. ਕਸਬਾ ਫਤਿਹਗੜ੍ਹ ਚੂੜੀਆਂ ਦੇ ਨਜ਼ਦੀਕ ਪਿੰਡ ਡੋਗਰ ਦੇ ਲੋਕਾਂ ਵਲੋਂ ਤਰਕਸ਼ੀਲ ਸੁਸਾਇਟੀ ਮਹਿਤਾ ਚੌਕ ਨਾਲ ਸੰਪਰਕ ਕੀਤਾ ਗਿਆ ਕਿ ਅਖੌਤੀ ਮਾਤਾ ਕੰਵਲਜੀਤ ਕੌਰ ਪਤਨੀ ਦਿਲਬਾਗ ਸਿੰਘ ਨੇ ਇਲਾਕੇ ਵਿਚ ਕਾਫੀ ਲੁੱਟ ਮਚਾਈ ਹੋਈ ਹੈ । ਜਾਦੂ ਟੂਣਿਆਂ ਰਾਹੀਂ ਆਪਸ ਵਿਚ ਕਲੇਸ਼ ਪੁਆ ਕੇ ਲੜਾ ਰਹੀ ਹੈ । ਹਰ ਸਮੇਂ ਵਜਦੇ ਸਪੀਕਰ ਨੇ ਲੋਕਾਂ ਦਾ ਜੀਣਾ ਹਰਾਮ ਕੀਤਾ ਹੈ । ਤਰਕਸ਼ੀਲ ਸੁਸਾਇਟੀ ਦੇ ਮਾਝਾ ਜੋਨ ਦੇ ਪ੍ਰਧਾਨ ਸ. ਹਰਜੀਤ ਸਿੰਘ ਰੂੜੀਵਾਲਾ, ਸ੍ਰੀ ਜਤਿੰਦਰ ਮਹਿਤਾ ਪ੍ਰਧਾਨ ਚੌਕ ਮਹਿਤਾ, ਡਾ: ਸਰਬਜੀਤ ਸਿੰਘ ਪ੍ਰਧਾਨ ਗੋਇੰਦਵਾਲ ਦੀ ਅਗਵਾਈ ਹੇਠ ਟੀਮ ਐਤਵਾਰ ਨੂੰ 11 ਵਜੇ ਪਹੁੰਚੀ। ਸ਼ਰਧਾਲੂਆਂ ਦੀ ਹਾਜਰੀ ਵਿਚ ਮਾਤਾ ਕੰਵਲਜੀਤ ਕੌਰ ਨੂੰ ਆਪਣੀ ਗੈਬੀ ਸ਼ਕਤੀ ਵਿਖਾਉਣ ਲਈ ਚੈਲਿੰਜ ਕੀਤਾ। ਉਸ ਦੇ ਬਿਮਾਰ ਹੋਣ ਦੀ ਹਾਲਤ ਵਿਚ ਉਸਦੀ ਗੱਦੀ ਨਸ਼ੀਨ ਅਮਰਜੀਤ ਕੌਰ ਨੇ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਦੇ ਸੁਆਲਾਂ ਦਾ ਜੁਆਬ ਦੇਣ ਦੀ ਪੇਸ਼ਕਸ਼ ਕੀਤੀ । ਫਿਰ ਉਸ ਨੇ ਇਕ ਕਮਰੇ ਵਿਚ ਜਿੱਥੇ ਕੁਝ ਧਾਰਮਿਕ ਤਸਵੀਰਾਂ ਤੇ ਜਲ ਨਾਲ ਭਰੀਆਂ ਲੋਕਾਂ ਦੀਆਂ ਕੈਨੀਆਂ ਪਈਆਂ ਸਨ ਗੱਦੀ ਤੇ ਬਿਰਾਜਮਾਨ ਹੋਣ ਉਪਰੰਤ ਬਾਬਾ ਵਡਭਾਗ ਸਿੰਘ ਦੀ ਰੂਹ ਆਉਣ ਦਾ ਪਾਖੰਡ ਕੀਤਾ ਤੇ ਕਿਹਾ ਕਿ ਮੈਂ ਬਾਬਾ ਵਡਭਾਗ ਸਿੰਘ ਬੋਲ ਰਿਹਾ ਹਾਂ। ਤਰਕਸ਼ੀਲਾਂ ਵਲੋਂ ਕੁਝ ਸੁਆਲ ਕੀਤੇ ਗਏ ਜਿਵੇਂ ਕਿ ਤੁਹਾਡਾ (ਬਾਬਾ ਵਡਭਾਗ ਸਿੰਘ ਦਾ) ਜਨਮ ਕਦੋਂ ਤੇ ਕਿੱਥੇ ਹੋਇਆ, ਤੁਹਾਨੂੰ ਪੰਥ ਵਿਚੋਂ ਕੀਹਨੇ, ਕਦੋਂ ਖਾਰਜ ਕੀਤਾ ? ਤੁਸੀਂ ਚੋਲਾ ਕਿਸ ਮਿਤੀ ਨੂੰ ਤੇ ਕਿੱਥੇ ਤਿਆਗਿਆ ? ਹਾਜਰ ਮੈਂਬਰਾਂ ਵਿਚੋਂ ਕਿਸੇ ਇਕ ਦਾ ਨਾਮ ਜਾਂ ਪਿੰਡ ਦੱਸਣ ਲਈ ਕਿਹਾ । ਪਰ ਪ੍ਰਗਟ ਹੋਏ 'ਬਾਬਾ ਵਡਭਾਗ ਸਿੰਘ' ਜੁਆਬ ਨਾ ਦੇ ਸਕੇ । ਮੈਂ ਅੱਜ ਤੁਹਾਡੇ ਸੁਆਲਾਂ ਦਾ ਜੁਆਬ ਨਹੀਂ ਦੇ ਸਕਦਾ, ਇਹ ਕਹਿ ਕੇ ਸਿਰ ਘੁੰਮਾਉਣਾ ਸ਼ੁਰੂ ਕਰ ਦਿੱਤਾ । ਜਦ ਸਿਰ ਦਾ ਦੌਰਾ ਘੱਟ ਹੋਇਆ ਤਾਂ ਇਕ ਤਰਕਸ਼ੀਲ ਵਲੋਂ ਜੇਬ ਵਿਚ ਪਏ ਪੈਸਿਆਂ ਦੀ ਗਿਣਤੀ ਪੁਛਣ ਤੇ ਉਸਨੇ ਇੱਕ ਹਜਾਰ ਰੁਪਏ ਦੀ ਭਵਿੱਖਬਾਣੀ ਕੀਤੀ



ਜੋ ਸਹੀ ਸਾਬਤ ਨਾ ਹੋਈ । ਅਖੀਰ ਵਿਚ ਉਸਨੇ ਦੋਵੇਂ ਹੱਥ ਜੋੜ ਕੇ ਸ਼ਰਧਾਲੂਆਂ ਤੋਂ ਮੁਆਫੀ ਮੰਗਦੇ ਹੋਏ ਕਿਹਾ ਮੇਰੇ ਵਿਚ ਕੋਈ ਰੂਹ ਨਹੀਂ ਆਉਂਦੀ । ਸਾਰਾ ਪਖੰਡ ਕਰ ਰਹੀ ਸਾਂ । ਮਾਤਾ ਕੰਵਲਜੀਤ ਕੌਰ ਨੇ ਵੀ ਅਸਲੀਅਤ ਦਸਦੇ ਹੋਏ ਕਿਹਾ ਕਿ ਮੈਂ ਲੋਕਾਂ ਨੂੰ ਵਹਿਮਾਂ ਭਰਮਾ ਵਿਚ ਪਾ ਕੇ ਲੁਟਦੀ ਰਹੀ ਹਾਂ ਅਤੇ ਹੁਣ ਮੈਂ ਸੰਗਤ ਤੋਂ ਮੁਆਫੀ ਚਾਹੁੰਦੀ ਹਾਂ। ਅਸੀਂ ਭਵਿੱਖ ਵਿਚ ਕੋਈ ਗੱਦੀ ਨਹੀਂ ਲਾਵਾਂਗੇ ।

ਇਸ ਟੀਮ ਵਿਚ ਸਤਨਾਮ ਸਿੰਘ ਜੱਜ, ਰਮਨਜੀਤ ਸਿੰਘ, ਪਾਇਲ ਮਹਿਤਾ, ਮਾ.ਯਾਦਵਿੰਦਰ ਸਿੰਘ, ਕੰਵਲਜੀਤ ਸਿੰਘ, ਮਾ. ਬਲਬੀਰ ਸਿੰਘ, ਸ੍ਰੀਮਤੀ ਨਰਿੰਦਰ ਕੌਰ ਤੇ ਸੁਖਵਿੰਦਰ ਸਿੰਘ ਕੈਸ਼ੀਅਰ ਮਾਝਾ ਜੋਨ ਸ਼ਾਮਲ ਹੋਏ ।

**ਇਕਾਈ ਮਲੋਟ :**

**ਕੁਇਜ਼ ਪ੍ਰੋਗਰਾਮ, ਮੈਜਿਕ ਟ੍ਰਿਕਸ**

ਸਥਾਨ : ਸ.ਸੀ.ਸੈ. ਸਕੂਲ ਡੱਬਵਾਲੀ ਮਲਕੋ ਕੀ

ਬੁਲਾਰੇ ਤੇ ਮੈਜਿਕ : ਹਰਬਿੰਦਰ ਭਲਵਾਨ, ਬਿੰਦਰ ਖਿਓ ਵਾਲੀ

ਮੰਚ ਸੰਚਾਲਣ : ਮਾ. ਕੁਲਵਿੰਦਰ ਸਿੰਘ

ਸਹਿਯੋਗ : ਸਮੂਹ ਸਟਾਫ ਸ.ਸੀ.ਸੈ. ਸਕੂਲ ਡਬਵਾਲੀ ਮਲਕੋ ਕੀ

**ਤਰਕਸ਼ੀਲ ਪ੍ਰੋਗਰਾਮ**

ਸਥਾਨ : ਸਰਕਾਰੀ ਹਾਈ ਸਕੂਲ ਮੋਹਲਾਂ

ਬੁਲਾਰੇ ਤੇ ਮੈਜਿਕ : ਹਰਬਿੰਦਰ ਭਲਵਾਨ, ਬਿੰਦਰ ਖਿਓ ਵਾਲੀ

ਸਹਿਯੋਗ : ਮਾ. ਬਲਦੇਵ ਮੋਹਲਾਂ ਤੇ ਸਮੂਹ ਸਟਾਫ

**ਇਕਾਈ ਲੁਧਿਆਣਾ :**

**ਤਰਕਸ਼ੀਲ ਪ੍ਰੋਗਰਾਮ**

ਮਿਤੀ 27.5.2000 ਨੂੰ ਸ. ਮਿ. ਸਕੂਲ ਹੁਸੈਨਪੁਰਾ ਵਿਖ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ ਜਿਸ ਨੂੰ ਸਮੁੱਚੇ ਸਟਾਫ ਵਲੋਂ ਅਤੇ ਬੱਚਿਆਂ ਵਲੋਂ ਭਰਪੂਰ ਹੁੰਗਾਰਾ ਮਿਲਿਆ ।

ਸੂਬਾ ਜਨਰਲ ਸਕੱਤਰ ਜਸਵੰਤ ਜੀਰਖ ਨੇ ਇਸ ਪ੍ਰੋਗਰਾਮ ਵਿਚ ਜਿੱਥੇ ਜਾਦੂ ਦੇ ਦਿਲਚਸਪ ਟ੍ਰਿੱਕਾਂ ਰਾਹੀਂ ਸਾਰੇ ਦਰਸ਼ਕਾਂ ਦੀ ਉਤਸੁਕਤਾ ਬਣਾਈ ਰੱਖੀ ਉਥੇ ਆਪਣੇ ਭਾਸ਼ਨ ਰਾਹੀਂ ਤਰਾਂ ਤਰਾਂ ਦੇ ਸਾਧਾਂ ਸੰਤਾਂ, ਜੋਤਸ਼ੀਆਂ, ਤਾਂਤਰਿਕਾਂ ਆਦਿ ਵਲੋਂ ਕੀਤੇ ਜਾ ਰਹੇ ਗੁੰਮਰਾਹਕੁੰਨ ਪ੍ਰਚਾਰ ਨੂੰ ਹਰ ਪੱਖ ਤੋਂ ਝੂਠਾ ਸਿੱਧ ਕੀਤਾ । ਦੋ ਕੁ ਘੰਟੇ ਦੇ ਇਸ ਪ੍ਰੋਗਰਾਮ ਦੀ ਸਕੂਲ ਦੇ ਸਮੁੱਚੇ ਸਟਾਫ ਅਤੇ ਬੱਚਿਆਂ ਨੇ ਪ੍ਰਸੰਸਾ ਕੀਤੀ ਤੇ ਸੁਸਾਇਟੀ ਵਲੋਂ ਇਹੋ ਜਿਹੇ ਪ੍ਰੋਗਰਾਮਾਂ ਨੂੰ ਵੱਡੀ ਪੱਧਰ ਤੇ ਸਕੂਲਾਂ ਵਿਚ ਲੈ ਕੇ ਜਾਣ ਦੀ ਅਪੀਲ ਕੀਤੀ ।

**ਹਰਭਜਨ ਸਿੰਘ, ਸਕੱਤਰ**
**ਲੁਧਿਆਣਾ ਯੂਨਿਟ ।**

**ਇਕਾਈ ਭਾਦਸੋਂ :**

**ਚੋਰ ਦਾ ਨਾਂ ਦਸਣ ਦਾ ਢੌਂਗ ਕਰਨ ਵਾਲੀ ਜੀਂਦ ਵਾਲੀ ਮਾਈ ਨੇ ਤਰਕਸ਼ੀਲਾਂ ਤੋਂ ਮੁਆਫੀ ਮੰਗੀ :**

ਹਰਿਆਣਾ ਦੇ ਜਿਲ੍ਹਾ ਜੀਂਦ ਦੇ ਪਿੰਡ ਖੰਡਾ ਅਲੇਵਾ ਵਿਖੇ ਚੋਰ ਦਾ ਥਹੁ ਪਤਾ ਪੁੱਛਾਂ ਦੇਣ ਵਾਲੀ ਮਾਈ ਕ੍ਰਿਸ਼ਨੀ ਉਰਫ ਨੈਣੀ ਨੇ ਚੋਰ ਦਾ ਥਹੁ ਪਤਾ ਦਸਣ ਦਾ ਢੌਂਗ ਕਰਕੇ ਲੋਕਾਂ ਨੂੰ ਗੁੰਮਰਾਹ ਕਰਨ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਭਾਦਸੋਂ ਦੇ ਮੈਂਬਰਾਂ ਅੱਗੇ ਮੁਆਫੀ ਮੰਗੀ ਗਈ ਘਟਨਾ ਦਾ ਵੇਰਵਾ ਇਸ ਤਰਾਂ ਹੈ ਕਿ ਪਿਛਲੇ ਦਿਨੀ ਪਟਿਆਲਾ ਦੇ ਭਾਦਸੋਂ ਦੇ ਨਜ਼ਦੀਕ ਪਿੰਡ ਤੋਂ ਇਕ ਵਿਅਕਤੀ ਨੇ ਤਰਕਸ਼ੀਲ ਇਕਾਈ ਭਾਦਸੋਂ ਦੇ ਜਨਰਲ ਸਕੱਤਰ ਅੱਗੇ ਬੇਨਤੀ ਕੀਤੀ ਕਿ ਉਸ ਦਾ ਨਾਂ ਜੀਂਦ ਵਿਖੇ ਪੁੱਛਾਂ ਦੇਣ ਵਾਲੀ ਮਾਈ ਦੁਆਰਾ ਇਕ ਚੋਰੀ ਵਿਚ ਜੋੜਿਆ ਜਾ ਰਿਹਾ ਹੈ ਜਿਸ ਕਰਕੇ ਉਸ ਦੇ ਮਾਲਕਾਂ ਵਲੋਂ ਉਸ ਨੂੰ ਸ਼ੱਕ ਦੀ ਨਜ਼ਰ ਨਾਲ ਵੇਖਿਆ ਜਾ ਰਿਹਾ ਹੈ । ਜਿਸ ਕਰਕੇ ਉਸ ਦਾ ਅਕਸ ਖਰਾਬ ਹੋ ਰਿਹਾ ਹੈ । ਇਸ ਦਾ ਫੌਰਨ ਐਕਸ਼ਨ ਲੈਂਦਿਆਂ ਤਰਕਸ਼ੀਲ ਇਕਾਈ ਭਾਦਸੋਂ ਦੀ ਇਕ ਟੀਮ ਜਿਸ ਵਿਚ ਮਾਸਟਰ ਸੀਸਾ ਸਿੰਘ ਪ੍ਰਧਾਨ, ਸ੍ਰੀ ਸੋਹਨ ਥਾਪਰ ਜਨਰਲ ਸਕੱਤਰ, ਗੁਰਦਿਆਲ ਸਿੰਘ ਅਤੇ ਸਤੀਸ਼ ਆਲੋਵਾਲ ਸ਼ਾਮਿਲ ਸਨ, ਜਿਸ ਵਿਅਕਤੀ ਦੀ ਚੀਜ਼ ਚੋਰੀ ਹੋਈ ਸੀ ਉਸ ਨੂੰ ਨਾਲ ਲੈ ਕੇ ਪੁੱਛਾਂ ਦੇਣ ਵਾਲੀ ਮਾਈ ਦੇ ਪਿੰਡ ਖੰਡਾ ਅਲੇਵਾਂ ਵਿਖੇ ਪਹੁੰਚੇ । ਟੀਮ ਵਲੋਂ ਆਖਣ ਤੇ ਉਸ ਵਿਅਕਤੀ ਵਲੋਂ ਆਪਣੀ ਚੋਰੀ ਬਾਰੇ ਮਾਈ ਤੋਂ ਦੁਬਾਰਾ ਪੁਛਿਆ ਗਿਆ। ਮਾਈ ਨੂੰ ਇਹ ਪਤਾ ਨਹੀਂ ਲੱਗਾ ਕਿ ਇਹ ਵਿਅਕਤੀ ਉਸ ਤੋਂ ਇਸ ਸਬੰਧ ਵਿਚ ਪਹਿਲਾਂ ਵੀ ਪੁਛਿਆ ਲੈ ਕੇ ਜਾ ਚੁੱਕਾ ਹੈ । ਇਸ ਲਈ ਉਸ ਨੇ ਇਸ ਵਾਰ ਚੋਰ ਦਾ ਪਤਾ ਲਾਉਣ ਬਾਰੇ ਢੌਂਗ ਰਚਦੇ ਹੋਏ ਚੋਰ ਦਾ ਜੋ ਹੁਲੀਆ ਦੱਸਿਆ ਉਹ ਪਿਛਲੀ ਵਾਰੀ ਦੱਸੇ ਗਏ ਹੁਲੀਏ ਨਾਲੋਂ ਬਿਲਕੁਲ ਭਿੰਨ ਸੀ । ਇਸ ਤੋਂ ਉਸ ਵਿਅਕਤੀ ਦਾ ਸ਼ੱਕ ਤਾਂ ਬਿਲਕੁਲ ਦੂਰ ਹੋ ਗਿਆ । ਇਸ ਦੇ ਨਾਲ ਹੀ ਟੀਮ ਵਿਚੋਂ ਗਏ ਮੈਂਬਰਾਂ ਵਲੋਂ ਨਾਟਕ ਕਰਦੇ ਹੋਏ ਆਪਣੇ ਘਰ ਹੋਈ ਚੋਰੀ ਬਾਰੇ ਮਾਈ ਨੂੰ ਪੁਛਿਆ ਗਿਆਂ। ਮਾਈ ਨੇ ਉਹਨਾਂ ਨੂੰ ਵੀ ਪਹਿਲਾਂ 51/- ਰੁਪਏ ਭੇਟਾ ਰੱਖਣ ਬਾਰੇ ਕਿਹਾ ਗਿਆ ਅਤੇ ਬਾਅਦ ਵਿਚ ਪਾਖੰਡ ਕਰਕੇ ਦੱਸਿਆ ਕਿ ਇਹ ਚੋਰੀ ਕਿਸੇ ਗੁਆਂਢ ਵਿਚ ਰਹਿੰਦੇ ਵਿਅਕਤੀ ਨੇ ਕੀਤੀ ਹੈ । ਉਸ ਨੇ ਅੱਖਾਂ ਬੰਦ ਕਰਕੇ ਤਿੰਨ ਵਿਅਕਤੀਆਂ, ਜਿਹਨਾਂ ਵਿਚ ਇਕ ਔਰਤ ਸੀ, ਦਾ ਹੁਲੀਆ ਦੱਸਿਆ। ਉਸ ਨੇ ਇਹ ਵੀ ਕਿਹਾ ਕਿ ਤੁਸੀਂ ਇਹਨਾਂ ਵਿਅਕਤੀਆਂ ਨੂੰ ਗੁਪਤ ਤੌਰ ਤੇ ਆਖੋ ਕਿ ਉਹ ਆਪਣੇ ਆਪ ਹੀ ਚੋਰੀ ਕੀਤੀ ਵਸਤੂ ਘਰ ਰੱਖ ਜਾਣ ਨਹੀਂ ਤਾਂ ਇਕ ਹਫਤਾ ਬਾਅਦ ਜੀਂਦ ਵਾਲੀ ਮਾਈ ਆਪ ਜਾ ਕੇ ਚੋਰ ਨੂੰ ਬਾਹੋਂ ਫੜ ਕੇ ਲੋਕਾਂ ਸਾਹਮਣੇ ਕਰ ਦੇਵੇਗੀ । ਇਸ ਤੇ ਤਰਕਸ਼ੀਲ ਮੈਂਬਰ ਨੇ ਆਪਣੀ ਪਛਾਣ ਜਾਹਰ ਕਰਦੇ ਹੋਏ ਮਾਈ ਨੂੰ ਆਖਿਆ ਕਿ ਅਜਿਹੀ ਚੋਰੀ ਹੋਈ ਹੀ ਨਹੀਂ ਹੈ ਤਾਂ ਤੁਸੀਂ ਤਿੰਨ ਵਿਅਕਤੀਆਂ ਨੂੰ ਚੋਰੀ ਕਰਦੇ ਕਿਵੇਂ ਵੇਖ ਲਿਆ। ਇਸ ਤੇ ਮਾਈ ਨੇ ਆਪਣੇ ਪਾਖੰਡ ਤੇ ਪਰਦਾ ਪਾਉਣ ਦੀ ਕੋਸ਼ਿਸ਼ ਕੀਤੀ । ਜਦੋਂ ਤਰਕਸ਼ੀਲ ਮੈਂਬਰਾਂ ਨੇ ਉਸ ਨੂੰ ਕਿਹਾ ਕਿ ਉਸ ਦੇ ਖਿਲਾਫ ਲੋਕਾਂ ਨੂੰ ਗੁਮਰਾਹ ਕਰਕੇ ਠੱਗਣ ਅਤੇ ਗਲਤ ਪੁੱਛਾਂ ਦੇ ਕੇ ਬੇਦੋਸ਼ੇ ਲੋਕਾਂ ਨੂੰ ਫਸਾਉਣ ਕਰਕੇ ਵੈਰ ਵਿਰੋਧ ਪੁਆਉਣ ਕਰਕੇ ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਹੈ ਤਾਂ ਮਾਈ ਘਬਰਾ ਗਈ ਅਤੇ ਤਰਕਸ਼ੀਲ ਮੈਂਬਰਾਂ ਤੋਂ ਮੁਆਫੀ ਮੰਗਣ ਲੱਗੀ। ਇਸ ਤੇ ਤਰਕਸ਼ੀਲ ਇਕਾਈ ਭਾਦਸੋਂ ਦੇ ਜਨਰਲ ਸਕੱਤਰ ਵਲੋਂ ਉਥੇ ਇਕੱਠੇ ਹੋਏ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਅਪੀਲ ਕੀਤੀ ਕਿ ਇਹ ਇਕ ਨਿਰਾ ਪਾਖੰਡ ਹੈ ਇਸ ਲਈ ਅਜਿਹੇ ਪਾਖੰਡ ਬੰਦ ਕਰਨ ਲਈ ਸਾਨੂੰ ਸਾਰਿਆਂ ਨੂੰ ਹੀ ਸਹਿਯੋਗ ਦੇਣਾ ਚਾਹੀਦਾ ਹੈ । ਇਸ ਦੇ ਨਾਲ ਹੀ ਪਿੰਡ ਦੇ ਵਸਨੀਕਾਂ ਸ੍ਰੀ ਮਹਾਂਬੀਰ, ਅਨੂਪ ਸਿੰਘ ਪੁਤਰ ਰਾਮ ਕੁਮਾਰ, ਜਗਦੀਸ਼ ਪ੍ਰਸਾਦ ਨੇ ਵੀ ਇਸ ਢੌਂਗ ਨੂੰ ਬਕਵਾਸ ਮੰਨਦੇ ਹੋਏ ਇਸ ਕੰਮ ਨੂੰ ਬੰਦ ਕਰਵਾਉਣ ਦੀ ਮੰਗ ਕੀਤੀ । ਇਕਾਈ ਮੈਂਬਰਾਂ ਤੇ ਪਿੰਡ ਵਾਸੀਆਂ ਦੁਆਰਾ ਮੌਜੂਦਾ ਪ੍ਰਸ਼ਾਸ਼ਨ ਨੂੰ ਵੀ ਅਪੀਲ ਕੀਤੀ ਗਈ ਕਿ ਅਜਿਹੇ ਪਾਖੰਡਾਂ ਨੂੰ ਬੰਦ ਕਰਨ ਲਈ ਯੋਗ ਕਾਰਵਾਈ ਕੀਤੀ ਜਾਵੇ ਤਾਂ ਜੋ ਲੋਕਾ ਦੀ ਲੁੱਟ ਖਸੁੱਟ ਬੰਦ ਹੋ ਸਕੇ।

**ਸੋਹਣ ਥਾਪਰ, ਸਕੱਤਰ**

## ਜਸਵੰਤ ਜੀਰਖ ਝੂਠੇ ਪੁਲਸ ਕੇਸ 'ਚੋਂ ਬਰੀ

ਇਹ ਖ਼ਬਰ ਪੰਜਾਬ ਦੇ ਤਰਕਸ਼ੀਲ, ਅਗਾਂਹਵਧੂ, ਜਮਹੂਰੀ ਅਦਾਰਿਆਂ 'ਚ ਬੇਹੱਦ ਜਲੌਅ ਨਾਲ ਪੜ੍ਹੀ ਤੇ ਸੁਣਾਈ ਜਾਵੇਗੀ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾ ਜਨਰਲ ਸਕੱਤਰ 'ਤੇ ਪਿਛਲੇ ਦੋ ਸਾਲਾਂ ਤੋਂ ਵੀ ਵੱਧ ਸਮੇਂ ਤੋਂ ਚੱਲ ਰਿਹਾ ਝੂਠਾ ਪੁਲਸ ਕੇਸ ਸਾਥੀ ਜਸਵੰਤ ਜ਼ੀਰਖ ਦੇ ਨਿਰਦੋਸ਼ ਸਾਬਤ ਹੋਣ ਨਾਲ ਖਤਮ ਹੋ ਗਿਆ ਹੈ। ਵੱਖ ਵੱਖ ਵਿਰੋਧੀ ਗ਼ਵਾਹਾਂ ਦੇ ਝੂਠੇ ਤੇ ਆਪ ਵਿਰੋਧੀ ਬਿਆਨਾਂ ਅਤੇ ਸੰਬੰਧਿਤ ਲੜਕੀਆਂ ਦੇ ਸੱਚਾਈ ਤੋਂ ਪਰਦਾ ਚੁੱਕਦੇ ਬਿਆਨਾਂ ਦੇ ਆਧਾਰ 'ਤੇ ਮਾਨਯੋਗ ਸੈਸ਼ਨ ਜੱਜ ਨੇ 22.5.2000 ਨੂੰ ਇਹ ਫੈਸਲਾ ਸੁਣਾਇਆ। ਇਹ ਵਰਨਣਯੋਗ ਹੈ ਕਿ ਵੱਖ ਵੱਖ ਜਥੇਬੰਦੀਆਂ ਨੇ ਲੁਧਿਆਣੇ ਦੀ ਧਰਤੀ ਤੇ ਬੜਾ ਸਿਰੜੀ ਘੋਲ ਲੜਿਆ ਸੀ। ਸਿੱਟੇ ਵਜੋਂ ਡੀ.ਸੀ. ਲੁਧਿਆਣਾ ਦੇ ਹੁਕਮਾਂ 'ਤੇ ਐਸ.ਡੀ.ਐਮ. (ਪੱਛਮੀ) ਨੇ ਇਸ ਸਮੁੱਚੇ ਕੇਸ ਬਾਰੇ ਪੜਤਾਲੀਆ ਰਿਪੋਰਟ 'ਚ ਕਿਹਾ ਸੀ ਕਿ ਜਸਵੰਤ ਜੀਰਖ ਦੇ ਖਿਲਾਫ ਦਿੱਤੇ ਗਏ "ਇਸ ਪਰਚੇ ਵਿੱਚ ਕੋਈ ਸਚਾਈ ਨਹੀਂ ਹੈ ਅਤੇ ਸਿਰਫ ਲੜਕੀ ਅਤੇ ਉਸਦੇ ਘਰਦਿਆਂ ਵੱਲੋਂ ਸਮਾਜ ਦੀ ਬਦਨਾਮੀ ਤੋਂ ਬਚਣ ਲਈ ਕੀਤੀ ਗਈ ਕਾਰਵਾਈ ਹੈ।"

ਕੇਸ ਦੀ ਸੰਖੇਪ ਧਰਾਤਲ ਤੇ ਪੁਲਸ ਦਾ ਲੋਕ ਵਿਰੋਧੀ ਵਤੀਰਾ ਅਤੇ ਜ਼ੀਰਖ ਵਰਗੇ ਆਗੂਆਂ ਵੱਲੋਂ ਅਜਿਹੇ ਵਤੀਰੇ ਦੀ ਲਗਾਤਾਰ ਕੀਤੀ ਜਾਂਦੀ ਸ਼ਾਨਾਮੱਤੀ ਵਿਰੋਧਤਾ ਹੈ। ਜਿਸ ਕਰਕੇ ਪੁਲਸ ਨੇ ਲੋਕਾਂ ਨੂੰ ਆਗੂ ਰਹਿਤ ਕਰਨ ਲਈ ਮੁਹੱਲੇ ਦੇ ਗੈਰ ਸਮਾਜੀ ਅਨਸਰਾਂ ਨਾਲ ਮਿਲ ਕੇ ਜਸਵੰਤ ਜ਼ੀਰਖ ਤੇ ਝੂਠਾ ਪੁਲਸ ਕੇਸ ਪਾਇਆ ਅਤੇ ਖਤਰਨਾਕ ਧਾਰਾਵਾਂ ਲਾ ਕੇ ਜਮਾਨਤ ਦੀ ਪ੍ਰੀਕਿਰਿਆ ਨੂੰ ਗੁੰਝਲਦਾਰ ਬਨਾਉਣ ਦੀ ਕੋਝੀ ਤੇ ਨਾਕਾਮ ਕੋਸ਼ਿਸ਼ ਕੀਤੀ। ਪਰ ਜਸਵੰਤ ਜ਼ੀਰਖ ਦੀ ਕੋਰਟ 'ਚ ਪੇਸ਼ੀ ਸਮੇਂ ਵੱਖ ਵੱਖ ਇਕਾਈਆਂ ਤੋਂ ਪੁੱਜੇ ਤਰਕਸ਼ੀਲ, ਭਰਾਤਰੀ ਜਥੇਬੰਦੀਆਂ ਅਤੇ ਮੁਹੱਲਾ ਨਿਵਾਸੀਆਂ ਦੀ ਵੱਡੀ ਗਿਣਤੀ ਨੇ ਰੋਹ ਭਰਪੂਰ ਮੁਜਾਹਰਾ ਕੀਤਾ। ਸਿੱਟੇ ਵਜੋਂ ਪੁਲਸ ਤਰਕਸ਼ੀਲ ਆਗੂ ਦਾ ਪੁਲਸ ਰਿਮਾਂਡ ਲੈ ਕੇ ਜਬਰ ਤਸ਼ੱਦਦ ਕਰਨ ਦੀ ਕੋਸ਼ਿਸ਼ ਨਾਕਾਮ ਕਰ ਦਿੱਤੀ ਗਈ। ਬਾਅਦ ਵਿੱਚ ਕੋਰਟਾਂ 'ਚ ਪੇਸ਼ੀਆਂ ਦੌਰਾਨ ਜਬਰ ਵਿਰੋਧੀ ਜਥੇਬੰਦੀਆਂ ਵੱਲੋਂ ਲਗਾਤਾਰ ਚੌਕਸੀ ਬਰਕਰਾਰ ਰੱਖੀ ਗਈ। ਜਸਵੰਤ ਜ਼ੀਰਖ ਤੇ ਪਾਏ ਝੂਠੇ ਪੁਲਸ ਕੇਸ ਖਿਲਾਫ਼ ਸੰਘਰਸ਼ ਦਾ ਇਹ ਇਤਿਹਾਸਕ ਅਤੇ ਮਹੱਤਵਪੂਰਨ ਪੱਖ ਸੀ ਕਿ ਇਸ ਨੇ ਇਲਾਕੇ ਦੀਆਂ ਤਮਾਮ ਲੋਕ ਜਥੇਬੰਦੀਆਂ ਨੂੰ ਪੁਲਸ ਜਬਰ ਖਿਲਾਫ਼ ਇੱਕ ਪਲੇਟਫਾਰਮ ਤੇ ਇੱਕਮੁੱਠ ਕਰ ਦਿੱਤਾ ਜਿੰਨ੍ਹਾਂ ਵਿੱਚ ਤਰਕਸ਼ੀਲ ਸੁਸਾਇਟੀ ਤੋਂ ਇਲਾਵਾ, ਇਨਕਲਾਬੀ ਕੇਂਦਰ, ਲੋਕ ਜਮਹੂਰੀ ਕੇਂਦਰ, ਪੀ.ਏ.ਯੂ. ਇੰਪਲਾਈਜ਼ ਯੂਨੀਅਨ, ਡੀ.ਟੀ.ਐਫ, ਜਮਹੂਰੀ ਅਧਿਕਾਰ ਸਭਾ, ਲੋਕ ਮੋਰਚਾ, ਮੋਲਡਰ ਐਂਡ ਸਟੀਲ ਵਰਕਰਜ਼ ਯੂਨੀਅਨ, ਪੰਜਾਬ ਇੰਡਸਟਰੀਅਲ ਵਰਕਰਜ਼ ਯੂਨੀਅਨ, ਪੰਜਾਬ ਤੇ ਚੰਡੀਗੜ੍ਹ ਕਾਲਜ ਟੀਚਰਜ਼ ਯੂਨੀਅਨ, ਪੱਲੇਦਾਰ ਯੂਨੀਅਨ, ਗੌਰਮਿੰਟ ਟੀਚਰਜ਼ ਯੂਨੀਅਨ, ਸਿਹਤ ਕਰਮਚਾਰੀ ਯੂਨੀਅਨ, ਪੰਜਾਬ ਰੋਡਵੇਜ਼ ਇੰਪਲਾਇਜ਼ ਯੂਨੀਅਨ, ਆਰ.ਐਮ.ਪੀ. ਐਸੋਸੀਏਸ਼ਨ ਅਤੇ ਅਨੇਕਾਂ ਹੋਰ ਜਥੇਬੰਦੀਆਂ ਸ਼ਾਮਲ ਹੋਈਆਂ। ਇਹ ਗੱਲ ਸਾਥੀ ਜਸਵੰਤ ਜ਼ੀਰਖ ਦੀ ਹਰਮਨ ਪਿਆਰਤਾ ਅਤੇ ਪੁਲਸ ਜਬਰ ਦੀ ਸਾਂਝੀ ਚੋਭ ਦਾ ਇਕ ਹੋਰ ਪ੍ਰਮਾਣ ਸੀ ਕਿ ਜਿੱਥੇ ਮੰਨੇ ਪ੍ਰਮੰਨੇ ਐਡਵੋਕੇਟ ਹਰਬਾਗ ਸਿੰਘ ਗਿੱਲ ਨੇ ਕੇਸ ਨੂੰ ਮੁਫਤ ਲੜਨ ਦਾ ਐਲਾਨ ਕੀਤਾ, ਉੱਥੇ ਭਾਰਤੀ ਕਿਸਾਨ ਯੂਨੀਅਨ (ਏਕਤਾ), ਕਿਰਤੀ ਕਿਸਾਨ ਯੂਨੀਅਨ ਅਤੇ ਜਮਹੂਰੀ ਮੋਰਚਾ ਨੇ ਵੀ ਭਰਾਤਰੀ ਇੱਕਮੁਠਤਾ ਦਾ ਪ੍ਰਗਟਾਵਾ ਕੀਤਾ। ਪ੍ਰੈਸ ਅਤੇ ਮੀਡੀਏ ਵੱਲੋਂ ਨਿਭਾਇਆ ਗਿਆ ਵਿਸ਼ਲੇਸ਼ਣਾਤਮਕ ਰੋਲ ਬੇਹੱਦ ਹਾਂ ਪੱਖੀ ਹੋ ਨਿਬੜਿਆ।

ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਇਸ ਮਸਲੇ ਤੇ ਪੁਲਸ ਤੇ ਸਮਾਜ ਵਿਰੋਧੀ ਅਨਸਰਾਂ ਦੇ ਨਾਲ ਇਲਾਕੇ ਦੇ ਗੈਬੀ ਸਕਤੀਆਂ ਦੇ ਦਾਅਵੇਦਾਰ ਵੀ ਆ ਜੁੜੇ। ਇਉਂ ਵਿਗਿਆਨ ਦਾ ਪਸਾਰਾ ਕਰਨ ਵਾਲੀਆਂ ਤੇ ਜਬਰ ਵਿਰੋਧੀ ਤਾਕਤਾਂ ਦਾ ਸਾਹਮਣਾ ਜਾਬਰ ਸਮਾਜ ਵਿਰੋਧੀ ਤੇ ਗੈਰ ਵਿਗਿਆਨਕ ਤਾਕਤਾਂ ਨਾਲ ਹੋਇਆ। ਅੰਤ ਲੰਮੇ ਸੰਘਰਸ਼, ਲੋਕਾਂ ਦੇ ਵਿਸ਼ਾਲ ਏਕੇ ਅਤੇ ਦ੍ਰਿੜ ਸੱਚਾਈ ਸਦਕਾ ਜਸਵੰਤ ਜੀਰਖ ਨੂੰ ਝੂਠੇ ਪੁਲਸ ਕੇਸ 'ਚੋ ਬਰੀ ਕਰ ਦਿੱਤਾ ਗਿਆ। ਇਹ ਗੱਲ ਹੌਂਸਲਾ ਵਧਾਊ ਹੈ ਕਿ ਝੂਠਾ ਪੁਲਸ ਕੇਸ ਘੜ੍ਹਨ 'ਚ ਮੁੱਖ ਦੋਸ਼ੀ ਰੁਲਦਾ ਸਿੰਘ ਏ.ਐਸ.ਆਈ. ਦੇ ਖਿਲ਼ਾਫ਼ ਧਾਰਾ 342 ਅਧੀਨ ਕੇਸ ਦਰਜ ਹੋ ਚੁੱਕਾ ਹੈ।

ਅੰਮ੍ਰਿਤ ਪਾਲ ਪ੍ਰਧਾਨ, ਲੁਧਿਆਣਾ ਇਕਾਈ

*ਖੋਜ ਖਬਰ*

## ਜਿਆਦਾ ਸਬਜੀ ਦੇ ਉਗਾਉਣ ਲਈ ਆਕਸੀਟੋਕਸਿਨ ਇੰਜ਼ੈਕਸ਼ਨ ਦਾ ਸ਼ਰੇਆਮ ਪ੍ਰਯੋਗ

ਘੱਟ ਸਮੇਂ ਵਿਚ ਜਿਆਦਾ ਸਬਜੀ ਉਗਾਓਣ ਲਈ ਜਿਆਦਾ ਇਲਾਕਿਆਂ ਵਿਚ ਆਕਸੀਟੋਕਸਿਨ ਇੰਜ਼ੈਕਸ਼ਨ ਦਾ ਪ੍ਰਯੋਗ ਕੀਤਾ ਜਾ ਰਿਹਾ ਹੈ। ਪੇਂਡੂ ਖੇਤਰਾਂ ਤੋਂ ਮਿਲੀ ਜਾਣਕਾਰੀ ਅਨੁਸਾਰ ਕੁਝ ਸਬਜੀ ਉਤਪਾਦਕ ਸਬਜੀਆਂ ਦੇ ਪੌਦੇ ਵਿਸ਼ੇਸ ਕਰ ਵੱਲਾਂ ਵਾਲੀਆਂ ਸਬਜੀਆਂ ਦੀਆ ਵੱਲਾਂ ਨੂੰ ਇਸ ਦਵਾਈ ਦਾ ਟੀਕਾ ਲਗਾ ਦਿੰਦੇ ਹਨ। ਇਕ ਇੰਜ਼ੈਕਸਨ ਤਿੰਨ ਵੱਲਾਂ ਲਈ ਠੀਕ ਸਮਝਿਆ ਜਾਂਦਾ ਹੈ।

ਇਸ ਇੰਜ਼ੈਕਸ਼ਨ ਦੇ ਲਗਾਣ ਨਾਲ ਸਬਜੀਆਂ ਦੇ ਆਕਾਰ ਵਿਚ 24 ਘੰਟੇ ਵਿਚ ਵਾਧਾ ਹੋ ਜਾਂਦਾ ਹੈ ਪ੍ਰੰਤੂ ਇਸ ਤਰਾਂ ਕਰਨ ਨਾਲ ਉਸ ਵੇਲ ਉਤੇ ਲਗੀ ਸਬਜੀਆਂ ਜਹਿਰੀਲੀਆਂ ਹੋ ਜਾਂਦੀਆਂ ਹਨ। ਚਿਕਤਸਾ ਮਾਹਿਰਾਂ ਦੇ ਅਨੁਸਾਰ ਇਹਨਾਂ ਸਬਜੀਆਂ ਨੂੰ ਖਾਣ ਨਾਲ ਮਨੁੱਖੀ ਸਰੀਰ ਦੇ ਬੁਰਾ ਅਸਰ ਪੈ ਸਕਦਾ ਹੈ। ਇਸ ਨਾਲ ਉਲਟੀਆਂ, ਪੇਚਿਸ਼, ਪੇਟ ਨਾਲ ਸਬੰਧਤ ਅਨੇਕ ਬਿਮਾਰੀਆਂ ਲਗ ਸਕਦੀਆਂ ਹਨ। ਔਰਤਾਂ ਦੇ ਮਾਹਵਾਰੀ ਚੱਕਰ ਵਿੱਚ ਗੜਬੜ ਹੋ ਜਾਂਦੀ ਹੈ। ਡਾਕਟਰ ਇਸ ਦਵਾਈ ਦਾ ਪ੍ਰਯੋਗ ਸਰੀਰ ਦੀ ਪੀੜ ਘੱਟ ਕਰਨ ਦੇ ਉਦੇਸ਼ ਨਾਲ ਕਰਦੇ ਹਨ। ਕੁਝ ਕਿਸਾਨ ਪਸ਼ੂਆਂ ਦੁੱਧ ਵਧਾਉਣ ਲਈ ਇਸ ਇੰਜ਼ੈਕਸ਼ਨ ਦਾ ਪ੍ਰਯੋਗ ਕਰਦੇ ਹਨ। ਇਸ ਨਾਲ ਪਸ਼ੂਆਂ ਦਾ ਦੁੱਧ ਤਾਂ ਵਧ ਜਾਂਦਾ ਹੈ ਪ੍ਰੰਤੂ ਦੁੱਧ ਦੀ ਕਵਾਲਿਟੀ ਅਤੇ ਪਸ਼ੂ ਦੇ ਸਵਾਸਥ 'ਤੇ ਉਲਟਾ ਅਸਰ ਪੈਂਦਾ ਹੈ। ਕੁਝ ਪੰਛੀ ਵਿਗਿਆਨੀ ਤਾਂ ਰਾਜ ਵਿਚ ਗਿਰਝ/ਬਾਜ ਜਿਹੇ ਮਾਸਾਹਾਰੀ ਪੰਛੀਆਂ ਦੀ ਸਮਾਪਤੀ ਦੇ ਪਿਛੇ ਇਹੀ ਕਾਰਨ ਗਿਣਵਾ ਰਹੇ ਹਨ। ਇਹਨਾਂ ਦਾ ਮੰਨਣਾ ਹੈ ਕਿ ਇਹਨਾ ਇੰਜ਼ੈਕਸ਼ਨਾਂ ਦੀ ਵਜਾ ਕਰਕੇ ਪਸੂਆਂ ਦੇ ਮਾਸ ਦਾ ਸਵਾਦ ਬਕਬਕਾ ਅਤੇ ਜਹਿਰੀਲਾ ਹੋ ਜਾਂਦਾ ਹੈ ਜਿਸ ਕਾਰਣ ਮਰੇ ਪਸ਼ੂਆਂ ਦੇ ਮਾਸ ਉਤੇ ਆਸਰਿਤ ਮਾਸਾਹਾਰੀ ਪੰਛੀ ਰਾਜ ਦੇ ਅਧਿਕਤਰ ਭਾਗਾਂ ਤੋਂ ਪਲਾਇਨ ਕਰ ਗਏ। ਸਿਹਤ ਮੰਤਰਾਲੇ ਨੇ ਇਨ੍ਹਾਂ ਇੰਜ਼ੈਕਸਨਾਂ ਦੇ ਦੁਰਉਪਯੋਗ ਨੂੰ ਦੇਖਦੇ ਹੋਏ ਇਸਨੂੰ ਐਚ ਸ਼੍ਰੇਣੀ ਵਿਚ ਰੱਖਿਆ ਅਤੇ ਇਸ ਗੱਲ ਦੇ ਸਖਤ ਨਿਰਦੇਸ਼ ਦਿਤੇ ਕਿ ਇਹਨਾਂ ਨੂੰ ਰਜਿਸਟਰਡ ਡਾਕਟਰ ਦੀ ਪਰਚੀ ਤੋਂ ਬਿਨਾਂ ਨਾ ਵੇਚਿਆ ਜਾਵੇ ਪਰੰਤੂ ਇਸ ਦਾ ਸ਼ਰੇਆਮ ਉਲੰਘਨ ਹੋ ਰਿਹਾ ਹੈ।



## ਤੁਹਾਡੇ ਹੁੰਗਾਰੇ

ਮਈ-ਜੂਨ ਅੰਕ ਦੇ ਮੁੱਖ ਪੰਨੇ ਉੱਪਰ ਸ੍ਰੀ ਹਰਭਜਨ ਹਲਵਾਰਵੀ ਦੀ ਕਵਿਤਾ 'ਜਨ ਕੀ ਅਰਦਾਸ' ਪ੍ਰਭਾਵਸ਼ਾਲੀ ਸੀ। ਮੈਗਜੀਨ ਵਿੱਚ ਮੁਲਾਕਾਤ ਵਾਲਾ ਇੱਕ ਮਹੱਤਵਪੂਰਨ ਕਾਲਮ ਹੈ ਇਸ ਦੀ ਅਹਿਮੀਅਤ ਨੂੰ ਬਰਕਰਾਰ ਰੱਖਣ ਲਈ ਅਜਿਹੀਆਂ ਸ਼ਖਸੀਅਤਾਂ ਦੀ ਦੇਣ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਇਸ ਅੰਕ ਵਿੱਚ ਡਾ. ਅਜੀਤ ਪਾਲ ਸਿੰਘ ਦੀ ਇੰਟਰਵਿਊ ਪਾਠਕਾਂ ਲਈ ਕੋਈ ਚੰਗਾ ਪ੍ਰਭਾਵ ਨਹੀਂ ਸਿਰਜ ਸਕੀ। ਉਂਜ ਦੀ ਅਧੂਰੀ ਤੇ ਉਦੇਸ਼ ਰਹਿਤ ਜਾਪਦੀ ਸੀ। ਡਾ. ਰਾਜਿੰਦਰਪਾਲ ਸਿੰਘ ਦਾ ਲੇਖ 'ਵਿਗਿਆਨਕ ਜੀਵਨ ਦਰਸ਼ਨ' ਬਹੁਤ ਅੱਛਾ ਸੀ। ਜੈਪੁਰ ਤੋਂ ਇੱਕ ਫੌਜੀ ਵੀਰ ਦਾ ਖ਼ਤ ਵੀ ਮਨ ਨੂੰ ਭਾ ਗਿਆ। ਵਲੈਤ ਤੋਂ ਆਈ ਚਿੱਠੀ ਵਿੱਚ ਡਾ. ਹਰੀਸ਼ ਮਲਹੋਤਰਾ ਬਰਮਿੰਘਮ ਨੇ ਆਪਣੇ ਗੋਤ ਨੂੰ ਕਾਇਮ ਰੱਖਣ ਲਈ ਕੀ ਪਾਪੜ ਵੇਲੇ ਹਨ ਪੜ੍ਹ ਕੇ ਬਹੁਤ ਅਫਸੋਸ ਹੋਇਆ। ਜੇਕਰ ਅਸੀਂ ਜਾਤ ਪਾਤ ਦੀ ਹਉਮੈਂ ਹੀ ਨਹੀਂ ਤਿਆਗ ਸਕਦੇਂ ਫਿਰ ਸਾਡੇ ਲਈ ਸਮਾਜ ਨੂੰ ਸੁਧਾਰਨ ਦਾ ਦਮ ਭਰਨਾ ਮਹਿਜ਼ ਮਨ ਬਹਿਲਾਵਾ ਹੀ ਹੈ। ਮੈਗਜ਼ੀਨ ਹੋਰ ਰੌਚਿਕ ਬਣਾਉਣ ਲਈ ਨਵੇਂ ਕਾਲਮ ਸ਼ੁਰੂ ਕਰਨੇ ਚਾਹੀਦੇ ਹਨ। ਸਰਗਰਮੀਆਂ ਸੰਖੇਪ ਕਰਕੇ ਹੋਰ ਸਮੱਗਰੀ ਦੇਣੀ ਚਾਹੀਦੀ ਹੈ। ਮੈਗਜ਼ੀਨ ਦੀ ਦਿੱਖ ਸੁਧਾਰਨ ਲਈ ਹੋਰ ਧਿਆਨ ਦੇਣ ਦੀ ਲੋੜ ਹੈ।

ਕੇ.ਸੀ. ਰੁਪਾਣਾ, ਰੁਪਾਣਾ (ਮੁਕਤਸਰ)

ਅਸੀਂ ਤਰਕਸ਼ੀਲ ਲਹਿਰ ਦੇ ਸਮਰਥਕ ਤੇ ਮੈਗਜੀਨ ਦੇ ਪੁਰਾਣੇ ਪਾਠਕ ਹਾਂ। ਮਈ, ਜੂਨ ਦੇ ਅੰਕ ਵਿੱਚ ਡਾ. ਅਜੀਤ ਪਾਲ ਦੀ ਇੰਟਰਵਿਊ ਪੜ੍ਹ ਕੇ ਆਪ ਜੀ ਨੂੰ ਪਹਿਲਾ ਖਤ ਭੇਜ ਰਹੇ ਹਾਂ। ਇੰਟਰਵਿਊ ਪੜ੍ਹ ਕੇ ਸਾਨੂੰ ਨਿਰਾਸ਼ਾ ਹੋਈ ਤੇ ਨਾਲ ਹੀ ਲਹਿਰ ਪ੍ਰਤੀ ਮਨ ਵਿੱਚ ਕੁਝ ਸ਼ੰਕੇ ਵੀ ਉਤਪੰਨ ਹੋਏ। ਇਸਦਾ ਕਾਰਣ ਇਹ ਹੈ ਕਿ ਡਾ. ਅਜੀਤ ਪਾਲ ਦੀ ਕਹਿਣੀ ਤੇ ਕਰਨੀ ਵਿੱਚ ਵਡਾ ਅੰਤਰ ਹੈ। ਇਹ ਅਸੀਂ ਆਪਣੇ ਨਿੱਜੀ ਤਜਰਬੇ ਦੇ ਆਧਾਰ ਤੇ ਲਿਖ ਰਹੇ ਹਾਂ। ਮੈਗਜ਼ੀਨ ਦੇ ਅਹਿਮ ਕਾਰਜ ਵਿੱਚ ਤੁਹਾਨੂੰ ਅੱਗੇ ਤੋਂ ਅਜਿਹੀਆਂ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ।

ਕਿਰਪਾਲ ਸਿੰਘ, ਬੀੜ ਰੋਡ

ਮੇਜਰ ਸਿੰਘ ਚੰਦਸਰ ਬਸਤੀ, ਬਠਿੰਡਾ

ਮੈਂ ਮੈਗਜ਼ੀਨ ਦਾ ਥੋੜ੍ਹੇ ਸਮੇਂ ਤੋਂ ਪਾਠਕ ਹਾਂ। ਪਰ ਮੈਂ ਥੋੜ੍ਹੇ ਸਮੇਂ ਵਿੱਚ ਬਹੁਤ ਕੁਝ ਸਿੱਖਿਆ ਹੈ। ਈਸਾਈ ਧਰਮ ਨਾਲ ਸਬੰਧਤ ਹੋਣ ਕਰਕੇ ਪਹਿਲਾਂ ਮੈਂ ਇਸ ਗੱਲ ਵਿੱਚ ਯਕੀਨ ਰੱਖਦਾ ਸੀ ਕਿ ਈਸਾ ਮਸੀਹ ਇੱਕ ਦਿਨ ਸਾਨੂੰ ਸਾਰਿਆਂ ਨੂੰ ਸਵਰਗ ਵਿੱਚ ਲੈ ਜਾਵੇਗਾ ਜੋ ਮੈਨੂੰ ਹੁਣ ਬਿਲਕੁਲ ਫਜ਼ੂਲ ਲਗਦਾ ਹੈ। ਮਈ-ਜੂਨ ਅੰਕ ਵਿੱਚ ਰਾਹੁਲ ਸੰਕਰਤਾਇਨ ਦਾ. ਲੇਖ 'ਤੁਹਾਡੇ ਧਰਮ ਦੀ ਖੈ' ਬਹੁਤ ਪਸੰਦ ਆਇਆ। ਸਮੁੱਚਾ ਅੰਕ ਹੀ ਸਲਾਹੁਣਯੋਗ ਸੀ।

ਸ਼ਮੀਮ ਸ. ਜੇ.ਜੇ.ਖ਼ਾਨ

ਮਾੜੀ ਮਸਤ਼ਫਾ (ਮੋਗਾ)

ਮਈ-ਜੂਨ ਅੰਕ ਵਿੱਚ ਸੰਪਾਦਕੀ, ਡਾ. ਅਜੀਤ ਪਾਲ ਨਾਲ ਮੁਲਾਕਾਤ, ਮੰਗਲ ਗ੍ਰਹਿ ਤੇ ਮਨੁੱਖੀ ਬਸਤੀਆਂ, ਗਿਆਨ ਵਿਗਿਆਨ 'ਤੁਹਾਡੇ ਧਰਮ ਦੀ ਖ਼ੈ' ਸਰਾਹੁਣ ਯੋਗ ਰਚਨਾਵਾਂ ਸਨ। ਪਿੰਡ ਦੀ ਸੱਥ 'ਚੋਂ ਕਾਲਮ ਐਤਕੀਂ ਕੋਈ ਚੰਗਾ ਪ੍ਰਭਾਵ ਨਹੀਂ ਸਿਰਜ ਸਕਿਆ। ਮਾਨਸਿਕ ਰੋਗਾਂ ਦੇ ਮਾਹਿਰ ਡਾਕਟਰਾਂ ਨਾਲ ਵੀ ਮੁਲਾਕਾਤ ਛਾਪੋ। ਮੈਗਜ਼ੀਨ ਨੂੰ ਸਾਧ ਸੰਤਾਂ ਦੀ ਵਧਦੀ ਗਿਣਤੀ ਖ਼ਿਲਾਫ ਖੁੱਲ੍ਹ ਕੇ ਲਿਖਣਾ ਚਾਹੀਦਾ ਹੈ। ਨਾਲ ਹੀ ਰੱਬ, ਧਰਮ ਤੇ ਸਾਧ ਸੰਤਾਂ ਤੱਕ ਸੀਮਤ ਹੋਈ ਮਾਨਸਿਕ ਖੜੋਤ ਨੂੰ ਵੀ ਤੋੜਨਾ ਚਾਹੀਦਾ ਹੈ। ਮੈਗਜ਼ੀਨ ਵਿੱਚ ਕਲਮੀ ਦੋਸਤੀ ਦਾ ਕਾਲਮ ਵੀ ਸ਼ੁਰੂ ਕਰਨਾ ਚਾਹੀਦਾ ਹੈ।

ਬਲਤੇਜ ਵਾਂਦਰ

ਰਾਜੇਸ਼, ਅਜਾਇਬ, ਹਰਦੀਪ, ਹੈਰੀ

ਤਿੰਨਕੋਨੀ ਜੀ.ਟੀ. ਰੋਡ, ਬਠਿੰਡਾ

ਮਈ-ਜੂਨ ਦਾ ਤਰਕਸ਼ੀਲ ਮੈਗਜ਼ੀਨ ਅੱਗੇ ਨਾਲੋਂ ਨਿਖਰਿਆ ਹੋਇਆ ਸੀ। ਖਾਸ ਕਰ ਮੁੱਖ ਪੰਨੇ ਦੀ ਦਿੱਖ ਨੇ ਤਾਂ ਮਨ ਹੀ ਮੋਹ ਲਿਆ। ਮੁੱਖ ਪੰਨੇ ਉੱਪਰ ਜ਼ਿਆਦਾ ਤਵੱਜੋਂ ਦਿਆ ਕਰੋ ਕਿਉਂਕਿ ਅਜਿਹਾ ਕਰਨਾ ਪਾਠਕਾਂ ਦਾ ਧਿਆਨ ਖਿੱਚਦਾ ਹੈ। ਡਾ. ਰਾਜਿੰਦਰਪਾਲ ਦਾ ਲੇਖ 'ਵਿਗਿਆਨਕ ਜੀਵਨ ਦਰਸ਼ਨ' ਜਾਣਕਾਰੀ ਭਰਪੂਰ ਸੀ। ਪਿੰਡ ਦੀ ਸੱਥ 'ਚੋਂ ਹਰ ਵਾਰ ਦੀ ਤਰ੍ਹਾਂ ਆਮ ਪਾਠਕਾਂ ਲਈ ਖਿੱਚ ਦਾ ਕੇਂਦਰ ਸੀ। ਬਰੂਨੋ ਜੀ ਜੀਵਨੀ ਪੜ੍ਹਕੇ ਗਿਆਨ ਵਿੱਚ ਵਾਧਾ ਹੋਇਆ। ਰਾਹੁਲ ਸੰਕਰਤਾਇਨ ਦਾ ਲੇਖ ਵੀ ਮਹੱਤਵਪੂਰਨ ਸੀ। ਉਹਨਾ ਦੇ ਹੋਰ ਲੇਖ ਵੀ ਮੈਗਜ਼ੀਨ ਵਿੱਚ ਅਨੁਵਾਦ ਕਰਕੇ ਪ੍ਰਕਾਸ਼ਿਤ ਕਰਿਆ ਕਰੋ।

ਅਵਤਾਰ ਅਰਸ਼

ਵਾਂਦਰ ਡੋਡ (ਮੋਗਾ)

ਲੰਬੀ ਉਡੀਕ ਤੋਂ ਬਾਅਦ ਮਈ-ਜੂਨ ਦਾ ਅੰਕ ਮਿਲਿਆ ਸਾਰਾ ਮੈਟਰ ਹੀ ਉਸਾਰੂ ਤੇ ਗਿਆਨ ਵਰਧਕ ਸੀ। ਸ਼ੋਰ ਪ੍ਰਦੂਸਣ ਸਬੰਧੀ ਸੁਖਪਾਲ ਸਿੰਘ ਬੀਰ ਦਾ ਆਰਟੀਕਲ ਤੇ ਪ੍ਰੇਮ ਸਿੰਘ ਮਸਤਾਨਾ ਦੀ ਕਵਿਤਾ 'ਹਲਫੀਆ ਬਿਆਨ' ਕਾਬਿਲ-ਏ-ਗੌਰ ਸਨ। ਤਰਕਸ਼ੀਲ ਦੀਆਂ ਪੈੜਾਂ ਕਾਲਮ ਸ਼ੁਰੂ ਕਰਕੇ ਤੁਸੀਂ ਬਹੁਤ ਹੀ ਚੰਗਾ ਕੰਮ ਕੀਤਾ ਹੈ। ਬਿਨਾਂ ਸ਼ੱਕ ਤਰਕਸ਼ੀਲ ਵਹਿਮਾਂ ਭਰਮਾਂ ਤੇ ਅਗਿਆਨਤਾ ਦੇ ਹਨੇਰੇ ਨੂੰ ਹਟਾ ਕੇ ਗਿਆਨ ਦਾ ਚਾਨਣ ਪਸਾਰਨ ਵਿੱਚ ਕਾਮਯਾਬ ਹੋ ਰਿਹਾ ਹੈ।

ਕੁਲਦੀਪ ਗਿੱਲ, ਢਾਣੀ ਕਰਮਗੜ੍ਹ ਮਲੋਟ

ਅਸੀਂ 14 ਸਾਲ ਤੋਂ ਤਰਕਸ਼ੀਲ ਮੈਗਜ਼ੀਨ ਦੇ ਪਾਠਕਾਂ ਹਾਂ। ਤਰਕਸ਼ੀਲ ਦੇ 14 ਸਾਲ ਮੁਕੰਮਲ ਹੋਣ ਤੇ ਅਸੀਂ ਦਿਲੀ ਖੁਸ਼ੀ ਅਨੁਭਵ ਕਰਕੇ ਹਾਂ। ਸਾਡੀ ਦਿਲੀ ਤਮੰਨਾ ਹੈ ਕਿ ਮੈਗਜ਼ੀਨ ਦਿਨ ਦੁੱਗਣੀ ਤੇ ਰਾਤ ਚੌਗਣੀ ਤਰੱਕੀ ਕਰੇ। ਮਈ-ਜੂਨ ਅੰਕ ਦੀ ਸੰਪਾਦਕੀ ਮੌਕੇ ਅਨੁਕੂਲ ਤੇ ਪ੍ਰਭਾਵਸ਼ਾਲੀ ਸੀ। ਡਾ. ਅਜੀਤ ਪਾਲ ਸਿੰਘ ਨਾਲ ਮੁਲਾਕਾਤ ਪਸੰਦ ਆਈ।

ਜਰਨੈਲ ਸਿੰਘ ਖੇਹਰਾ, ਸਿਮਰਜੀਤ, ਸਿੰਪਲਜੀਤ,
ਇੰਡੀਅਨਜੀਤ ਖੇਹਰਾ, ਇੰਡੀਅਨਜੀਤ ਭੀਖੀ
ਪਿੰਡ ਨੱਲ੍ਹ (ਜਲੰਧਰ)

ਤਰਕਸ਼ੀਲ ਮੈਗਜੀਨ ਦੇ ਮਈ ਜੂਨ ਅੰਕ ਵਿੱਚ 'ਪਿੰਡ ਦੀ ਸੱਥ 'ਚੋਂ' 'ਵਸਤੂ ਸ਼ਾਸਤਰ ਤੇ ਅੰਧਵਿਸ਼ਵਾਸ' ਹੱਡ-ਬੀਤੀਆਂ ਤੇ ਕਾਵਿ ਵਿਅੰਗ ਪਸੰਦ ਆਏ। ਮੈਗਜੀਨ ਸਮਾਜ ਲਈ ਚੰਗਾ ਉੱਦਮ ਕਰ ਰਿਹਾ ਹੈ। ਮੈਗਜੀਨ ਨੂੰ ਮਾਸਕ ਕਰ ਸਕੋ ਤਾਂ ਹੋਰ ਵੀ ਚੰਗਾ ਹੋਵੇਗਾ। ਇਸੇ ਅੰਕ ਵਿੱਚ ਵਲੈਤੋਂ ਚਿੱਠੀ ਵਿੱਚ ਡਾ. ਹਰੀਸ਼ ਮਲਹੋਤਰਾ ਨੇ ਜਾਤ ਪਾਤ ਦੀ ਹਉਮੈਂ ਵਿਖਾ ਕੇ ਤਰਕਸ਼ੀਲਾਂ ਪ੍ਰਤੀ ਕਈ ਸ਼ੰਕੇ ਖੜ੍ਹੇ ਕੀਤੇ।

ਰਾਜਵਿੰਦਰ ਕੌਰ

ਚੱਕ ਜਾਨੀਸਰ ਫਿਰੋਜਪੁਰ

ਮਈ ਜੂਨ ਅੰਕ ਵਿੱਚ ਸਵੈ-ਸੰਮੋਹਨ ਬਾਰੇ ਲੇਖ ਪਸੰਦ ਆਇਆ। ਪਰ ਲੇਖ ਵਿੱਚ ਇਸਦੇ ਬਾਹਰਮੁਖੀ ਮਾਰਗ ਬਾਰੇ ਕੁਝ ਨਹੀਂ ਦੱਸਿਆ ਗਿਆ। ਕੇਸ ਰਿਪੋਰਟ 'ਆਖਿਰ ਤਰਕਸ਼ੀਲ ਹੀ ਕੰਮ ਆਇਆ' ਬਹੁਤ ਚੰਗੀ ਲੱਗੀ। ਮੈਂ ਤਾਂ ਇਹੋ ਕਹਿਣਾ ਚਾਹੁੰਦੀ ਹਾਂ ਕਿ ਤਰਕ ਦੀ ਦ੍ਰਿਸ਼ਟੀ ਨਾਲ ਵੇਖ ਸਕਣ ਤੇ ਲੋਕਾਂ ਨੂੰ ਵਹਿਮਾਂ ਭਰਮਾਂ ਵਿੱਚੋਂ ਕੱਢਣ ਦਾ ਸਭ ਤੋਂ ਵਧੀਆ ਢੰਗ ਮੈਗਜ਼ੀਨ ਹੀ ਹੈ। ਨਰਿੰਦਰ ਸਿੰਘ ਕਪੂਰ ਦਾ ਕਥਨ ਹੈ ਕਿ ਸੱਚ ਜਦੋਂ ਤੱਕ ਆਮ ਨਹੀਂ ਹੋ ਜਾਂਦਾ ਲੋਕ ਉਸਨੂੰ ਮੰਨਣ ਲਈ ਤਿਆਰ ਨਹੀਂ ਹੁੰਦੇ। ਇਸ ਲਈ ਸਾਨੂੰ ਇਹ ਸੱਚ ਆਮ ਕਰਨ ਲਈ ਕੋਸ਼ਿਸ਼ ਦਾ ਪੱਲ੍ਹਾ ਨਹੀਂ ਛੱਡਣਾ ਚਾਹੀਦਾ। ਸਾਡੇ ਸਾਰਿਆਂ ਦੀ ਕੋਸ਼ਿਸ਼ ਇੱਕ ਦਿਨ ਜਰੂਰ ਰੰਗ ਲਿਆਏਗੀ।

**ਗੀਤੂ, ਅਬੋਹਰ ਰੋਡ ਮੁਕਤਸਰ**

ਮਈ ਜੂਨ ਦਾ ਅੰਕ ਪੜ੍ਹਿਆ, ਬਹੁਤ ਵਧੀਆ ਲੱਗਿਆ। ਪਿੰਡ ਦੀ ਸੱਥ 'ਚੋਂ ਅਤੇ ਰੁਪਿੰਦਰ ਰਮਨ ਧਰੌੜ ਦਾ ਲੇਖ ਗਿਆਨ ਵਿਗਿਆਨ ਪਸੰਦ ਆਏ। ਸੇਵਕ ਸਿੰਘ ਸ਼ਮੀਰੀਆ ਦਾ ਗੀਤ 'ਅਸੀਂ ਵਿਗਿਆਨਕ ਯੁੱਗ ਦੇ ਬੱਚੇ' ਬਹੁਤ ਵਧੀਆ ਸੀ।

**ਗਗਨਦੀਪ ਸਿੱਧੂ, ਅਮਨਦੀਪ ਸਿੱਧੂ**
**ਬੀੜ ਬਹਿਮਣ, ਬਠਿੰਡਾ**

ਤਰਕਸ਼ੀਲ ਦੇ ਮਈ-ਜੂਨ ਅੰਕ ਵਿੱਚ ਨਵੇ ਸੰਪਰਕ ਪਤੇ 'ਚ ਤਰਕਸ਼ੀਨ ਚੌਂਕ ਤੇ ਤਰਕਸ਼ੀਲ ਭਵਨ ਪੜ੍ਹ ਕੇ ਮਨ ਨੂੰ ਅਥਾਹ ਖੁਸ਼ੀ ਹੋਈ। ਇਹ ਸੁਸਾਇਟੀ ਦੀ ਇਕ ਪ੍ਰਾਪਤੀ ਹੈ ਇਸ ਅੰਕ ਵਿੱਚ ਬਰੂਨੋ ਦੀ ਜੀਵਨੀ ਪਸੰਦ ਆਈ ਪਰ ਇਸ ਵਿੱਚ ਕੁਝ ਸ਼ਬਦ ਜੋੜਾਂ ਦੀਆਂ ਗਲਤੀਆ ਸਨ। ਅਮਰੀਕ ਸਿੰਘ ਕੰਡਾ ਦੇ ਕਾਵਿ-ਵਿਅੰਗ ਸਲਾਹੁਣਯੋਗ ਸਨ। ਤੁਹਾਡੇ ਹੁੰਗਾਰੇ ਕਾਲਮ ਵਿੱਚ ਅਗਿਆਤ ਲੜਕੀ ਦਾ ਖ਼ਤ ਪੜ੍ਹਕੇ ਮਨ ਨੂੰ ਠੇਸ ਲੱਗੀ। ਸੁਸਾਇਟੀ ਨੂੰ ਸਮਰੱਥਾ ਅਨਸਾਰ ਲੜਕੀ ਦੀ ਜਰੂਰ ਮਦਦ ਕਰਨੀ ਚਾਹੀਦੀ ਹੈ।

**ਪੂਰਨ ਚੰਦ ਨਾਸਤਿਕ,**
**ਪਿੰਡ ਦੌਲਤਪੁਰਾ, ਅਬੋਹਰ**

ਇਸ ਅੰਕ ਵਿੱਚ 'ਸਵੈ-ਸੰਮੋਹਨ : ਧਾਰਮਿਕ ਭੁਲਾਂਦਰਿਆਂ ਦਾ ਜਨਮ ਦਾਤਾ' ਲੇਖ ਪੜ੍ਹਿਆ। ਪਾਖੰਡੀ ਸਾਧ-ਸੰਤ ਸਦੀਆਂ ਤੋਂ ਇਸਦੇ ਸਹਾਰੇ ਲੋਕਾਂ ਨੂੰ ਮੂਰਖ ਬਣਾਉਂਦੇ ਆ ਰਹੇ ਹਨ। ਅਜਿਹੇ ਵਰਤਾਰਿਆਂ ਤੋਂ ਅਣਜਾਣ ਕਈ ਪੜ੍ਹੇ ਲਿਖੇ ਲੋਕ ਵੀ ਅਗਿਆਨਤਾ ਵੱਸ ਧਰਮ ਦੇ ਠੇਕੇਦਾਰਾਂ ਦੇ ਚੁੰਗਲ ਵਿੱਚ ਫਸ ਜਾਂਦੇ ਹਨ। ਇਸ ਲਈ ਜਰੂਰੀ ਹੈ ਕਿ ਮੈਗਜ਼ੀਨ ਵਿੱਚ illusions, delusions ਅਤੇ hallucinations ਬਾਰੇ ਵਿਸਥਾਰ ਨਾਲ ਲੇਖ ਛਾਪੇ ਜਾਣ।

**ਅਮਰਜੀਤ ਸਿੰਘ, ਪਾਲਦੀ (ਹੁਸ਼ਿਆਰਪੁਰ)**

ਮੈਂ ਕਾਫੀ ਸਮੇਂ ਤੋਂ ਤਰਕਸ਼ੀਲ ਮੈਗਜੀਨ ਦਾ ਪਾਠਕ ਹਾਂ। ਨਵੀਂ ਪੀੜ੍ਹੀ ਵਿੱਚ ਆਪਣਾ ਆਧਾਰ ਬਣਾਉਣ ਲਈ ਮੈਗਜ਼ੀਨ ਵਿੱਚ ਰੌਚਿਕ ਮੈਟਰ ਦੇਣਾ ਚਾਹੀਦਾ ਹੈ ਤਾਂ ਜੋ ਅਸੀਂ ਬੱਚਿਆਂ ਦੀ ਸੋਚ ਨੂੰ ਵਿਗਿਆਨਕ ਬਣਾ ਸਕੀਏ।

**ਹੇਤ ਰਾਮ ਸੈਕਟਰੀ, ਰਾਇਕਪੁਰਾ (ਮਾਨਸਾ)**

ਅਸੀਂ ਮੈਗਜ਼ੀਨ ਦੇ ਪੁਰਾਣੇ ਪਾਠਕ ਹਾਂ। ਸਾਨੂੰ ਮੈਗਜ਼ੀਨ ਦਾ ਬੜੀ ਬੇਸਬਰੀ ਨਾਲ ਇੰਤਜ਼ਾਰ ਰਹਿੰਦਾ ਹੈ। ਸਮੁੱਚਾ ਮੈਟਰ ਸਲਾਹੁਣਯੋਗ ਹੁੰਦਾ ਹੈ। ਅਸੀਂ ਮੈਗਜ਼ੀਨ ਦੀ ਚੜ੍ਹਦੀ ਕਲਾ ਦੇ ਇੱਛੁਕ ਹਾਂ। ਮੈਗਜ਼ੀਨ ਰੈਗੂਲਰ ਭੇਜਿਆ ਕਰੋ।

**ਅਵਤਾਰ ਸਿੰਘ, ਕਵੈਂਟਰੀ (ਇੰਗਲੈਂਡ)**
**ਹਰਭਜਨ ਸਿੰਘ ਨਿਊਯਾਰਕ (ਅਮਰੀਕਾ)**

# ਸੈਕਸ ਸਬੰਧੀ ਕਾਲਮ ਸ਼ੁਰੂ ਕਰਨ ਬਾਰੇ ਪਾਠਕਾਂ ਦੀ ਰਾਇ

ਕਾਮ, ਖਾਸ ਤੌਰ ਤੇ Animal Kingdom ਵਿਚ ਅਤਿ ਮੱਹਤਵਪੂਰਨ aspect ਅਤੇ ਤੀਬਰ ਜਜ਼ਬਿਆਂ ਵਿਚੋਂ ਇੱਕ ਹੈ। ਪਰ ਸਾਡੇ ਸਮਾਜ ਵਿਚ ਧਾਰਮਿਕ ਪ੍ਰਭਾਵ/ਅਗਿਆਨਤਾ ਕਰਕੇ ਕਾਮ ਨੂੰ ਵਿਕਾਰ ਸਮਝਿਆ ਜਾਂਦਾ ਹੈ ਅਤੇ ਇਸ ਬਾਬਤ ਸਹੀ ਜਾਣਕਾਰੀ ਨਹੀਂ ਮਿਲਦੀ ਅਤੇ ਗਲਤ ਧਾਰਨਾਵਾਂ ਪੀੜ੍ਹੀ ਦਰ ਪੀੜ੍ਹੀ ਚਲਦੀਆਂ ਰਹਿੰਦੀਆਂ ਹਨ। ਇਹੋ ਜਿਹੇ misconceptions ਕਰਕੇ ਹੀ ਕਈ ਨੌਜਵਾਨ ਆਪਣੇ ਆਪ ਨੂੰ ਰੋਗ ਗ੍ਰਸਤ ਸਮਝ ਕੇ ਨੀਮ ਹਕੀਮਾਂ ਦੇ ਅੜਿੱਕੇ ਚੜ੍ਹਕੇ ਆਰਥਿਕ ਲੁੱਟ ਦਾ ਸ਼ਿਕਾਰ ਹੁੰਦੇ ਹਨ। Sex-education ਦੀ ਘਾਟ ਕਰਕੇ ਪੈਦਾ ਹੋਈਆਂ ਉਲਝਣਾਂ ਕਰਕੇ ਹੀ ਕਈ ਲੋਕ 'ਬਾਬਿਆਂ' ਦੀ ਰੋਜ਼ੀ ਰੋਟੀ ਚਲਾਉਣ ਦੀ ਔਜ਼ਾਰ ਬਣਦੇ ਹਨ। ਇਸ ਸਿੱਖਿਆ ਦੀ ਘਾਟ ਹੀ STDs ਦੇ ਫੈਲਣ ਅਤੇ ਵਸੋਂ ਦੇ ਅੰਨ੍ਹੇਵਾਹ ਵੱਧਣ ਦਾ ਖ਼ਾਸ ਕਾਰਨ ਬਣਦੀ ਹੈ। ਇਸ ਤੋਂ ਇਲਾਵਾ ਕਈ Sex crimes ਪਿੱਛੇ ਵੀ ਕਾਮ ਸਿੱਖਿਆ ਦੀ ਕਮੀ ਛੁਪੀ ਹੋਈ ਹੁੰਦੀ ਹੈ।

Sex education ਜ਼ਿੰਦਗੀ ਪ੍ਰਤੀ ਤਰਕਸ਼ੀਲ ਨਜ਼ਰੀਏ ਦਾ ਇਕ ਪੱਖ ਹੈ ਜਿਸਨੂੰ 'ਤਰਕਸ਼ੀਲ' ਵਿਚ ਬਣਦੀ ਥਾਂ ਮਿਲਣੀ ਚਾਹੀਦੀ ਹੈ। ਕਾਮ Science ਵੀ ਹੈ ਅਤੇ Art ਵੀ। ਪਰ "ਤਰਕਸ਼ੀਲ" ਵਿਚ scientific factors ਹੀ ਮੁੱਖ ਤੌਰ ਤੇ discuss ਕਰਨੇ ਚਾਹੀਦੇ ਹਨ ਅਤੇ ਇਸ ਵਾਸਤੇ ਨਿਮਨਲਿਖਤ ਵਿਸ਼ੇ ਸ਼ਾਮਲ ਕਰਨੇ ਚਾਹੀਦੇ ਹਨ:-

1. Reproductive ਅੰਗਾਂ ਦੀ anotomy & physiology
2 Conception & contraception
3 Family Planning
4 Sexual misconceptions, myths & truths
5 ਸਰੀਰਕ ਤੇ ਮਾਨਸਿਕ ਪ੍ਰਭਾਵ
6 Sexual disorders (Psycogenic) & cure
7 Aphordisiacs (plus & negative points)

**ਅਮਰਜੀਤ ਸਿੰਘ, ਪਾਲਦੀ (ਹੁਸ਼ਿਆਰਪੁਰ)**

ਬਹੁਤੇ ਮਾਨਸਿਕ ਰੋਗ ਸੈਕਸ ਸਿੱਖਿਆ ਦੀ ਘਾਟ ਕਾਰਨ ਹੀ ਉਪਜਦੇ ਹਨ, ਕਿਉਂਕ ਇਸ ਬਾਰੇ ਨਾ ਤਾਂ ਮਾਪੇ ਹੀ ਸਹੀ ਜਾਣਕਾਰੀ ਦਿੰਦੇ ਹਨ ਅਤੇ ਨਾ ਹੀ ਅਧਿਆਪਕ। ਮੈਂ ਤਾਂ ਚਾਹੁੰਦਾ ਹਾਂ ਕਿ ਇਹ ਵਿਸ਼ਾ ਸਕੂਲਾਂ ਵਿੱਚ ਵੀ ਲਾਜ਼ਮੀ ਵਿਸ਼ੇ ਦੇ ਤੌਰ ਤੇ ਲਾਗੂ ਹੋਵੇ। ਕਿਉਂਕਿ ਇਸ ਵਿਸ਼ੇ ਦਾ ਸਾਡੀ ਜਿੰਦਗੀ ਨਾਲ ਗੂੜ੍ਹਾ ਸਬੰਧ ਹੈ। ਮੈਂ ਸੋਚਦਾ ਹਾਂ ਕਿ ਤੁਸੀਂ ਇਹ ਕਾਲਮ ਸ਼ੁਰੂ ਕਰਨ ਵਿੱਚ ਪਹਿਲਾਂ ਹੀ ਬਹੁਤ ਦੇਰ ਕਰ ਦਿੱਤੀ ਹੈ। ਸੋ ਇਹ ਕਾਲਮ ਜਲਦੀ ਤੋਂ ਜਲਦੀ ਸ਼ੁਰੂ ਕੀਤਾ ਜਾਵੇ ਤਾਂ ਜੋ ਸਾਡੇ ਲੋਕ ਸਾਧਾਂ ਅਤੇ ਅਖੌਤੀ ਸੈਕਸ ਸਪੈਸ਼ਲਿਸ਼ਟਾਂ ਵੱਲੋਂ ਮਚਾਈ ਲੁੱਟ ਤੋਂ ਬਚ ਸਕਣ।

ਪੰਜਾਬੀ ਦਾ ਇੱਕ ਮੁਹਾਵਰਾ ਹੈ ਕਿ 'ਨੱਚਣ ਲੱਗੀ ਤਾਂ ਘੁੰਡ ਕਾਹਦਾ', ਜੇਕਰ ਤੁਸੀਂ ਲੋਕਾਂ ਨੂੰ ਸਹੀ ਰਸਤੇ ਪਾਉਣ ਦਾ ਬੀੜਾ ਚੁਕਿਆ ਹੈ ਤਾਂ ਉਸ ਦੇ ਨਾਲ ਉਹਨਾਂ ਨੂੰ ਇਸ ਵਿਸ਼ੇ ਸਬੰਧੀ ਸਿੱਖਿਅਤ ਕਰਨਾ ਵੀ ਤੁਹਾਡਾ ਹੀ ਫਰਜ਼ ਹੈ। ਆਸ ਹੈ ਕਿ ਤੁਸੀਂ ਇਹ ਕਾਲਮ ਜਲਦੀ ਤੋਂ ਜਲਦੀ ਸ਼ੁਰੂ ਕਰੋਗੇ।

**ਨਿਰਮਲ ਬਰਾੜ**
**ਮਹੀਆਂ ਵਾਲਾ ਖੁਰਦ, ਤਹਿ. ਜੀਰਾ ਫਿਰੋਜਪੁਰ**



ਆਪ ਨੇ ਕਾਮ ਸਿੱਖਿਆ ਬਾਰੇ ਪਾਠਕਾਂ ਨੂੰ ਰਾਇ ਦੇਣ ਲਈ ਕਿਹਾ ਹੈ। ਜੇ ਤਰਕਸ਼ੀਲ ਮੈਗਜ਼ੀਨ ਕਾਮ ਸਿਖਿਆ ਸਬੰਧੀ ਕੋਈ ਕਾਲਮ ਸ਼ੁਰੂ ਕਰਦਾ ਹੈ ਤਾਂ ਅਸੀਂ ਪੁਰਜੋਰ ਇਸ ਦੇ ਹੱਕ ਵਿਚ ਹਾਂ।

ਕਾਮ ਸੰਬੰਧੀ ਵੀ ਸਮਾਜ ਵਿਚ ਗੈਰ ਵਿਗਿਆਨਿਕ ਧਾਰਨਾਵਾਂ ਕੰਮ ਕਰਦੀਆਂ ਹਨ। ਜਿਵੇਂ ਸੁਪਨਦੋਸ਼, ਸੈਕਸ ਪ੍ਰਤੀ ਚੰਗੀ ਸਿਹਤ ਤੇ ਤੰਦਰੁਸਤੀ ਦਾ ਪ੍ਰਤੀਕ ਹੈ ਪਰ ਨੀਮ ਹਕੀਮ ਇਸ ਨੂੰ ਇਕ ਬਿਮਾਰੀ ਦੇ ਤੌਰ ਤੇ ਪੇਸ਼ ਕਰਦੇ ਹਨ ਅਤੇ ਲੋਕਾਂ ਦੀ ਲੁੱਟ ਕਰਦੇ ਹਨ। ਕਾਮ ਸਮਸਿਆਵਾਂ ਦੇ ਸੰਬੰਧ ਵਿਚ 90% ਕਾਰਨ ਮਨੋਵਿਗਿਆਨਕ ਹਨ ਅਤੇ ਸਿਰਫ ਦਸ ਪ੍ਰਤੀਸ਼ਤ ਕਾਰਨ ਹੀ ਸਰੀਰਕ ਹਨ। ਜਿਵੇਂ ਡਰ ਤੇ ਭਰਮ ਕਾਮ ਨੂੰ ਪ੍ਰਭਾਵਿਤ ਕਰਦੇ ਹਨ ਆਦਿ। ਇਹਨਾ ਮਨੋਵਿਗਿਆਨਕ ਕਾਰਨਾਂ ਬਾਰੇ ਜਾਣਕਾਰੀ ਮੁਹਈਆ ਕਰਾਉਣੀ ਸਮੇਂ ਦੀ ਲੋੜ ਹੈ।

ਤਰਕਸ਼ੀਲ ਵਿਚਾਰਾਂ ਦੇ ਧਾਰਣੀ ਲੋਕ ਕਾਮ ਸੰਬੰਧੀ ਕਾਲਮ ਸ਼ੁਰੂ ਕਰਨ ਦੇ ਵਿਰੋਧ ਵਿਚ ਨਹੀਂ ਜਾ ਸਕਦੇ। ਉਹ ਹੱਕ ਵਿਚ ਹੀ ਰਹਿਣਗੇ ਹਾਂ ਰੂੜੀਵਾਦੀ ਲੋਕ ਜਰੂਰ ਬੁਖਲਾ ਸਕਦੇ ਹਨ।

**ਕੁਲਵਿੰਦਰ ਸਿੰਘ, ਭਬਿਆਣਾ, ਜਿਲ੍ਹਾ ਕਪੂਰਥਲਾ**

ਮਈ-ਜੂਨ ਅੰਕ ਵਿਚ ਤੁਸਾਂ ਕਾਮ ਸਿੱਖਿਆ ਬਾਰੇ ਪਾਠਕਾਂ ਦੀ ਰਾਇ ਮੰਗੀ ਸੀ। ਅੱਜ ਸਮੇਂ ਦੀ ਲੋੜ ਹੈ ਕਿ ਨੌਜਵਾਨ ਪੀੜ੍ਹੀ ਨੂੰ ਕਾਮ ਸੰਬੰਧੀ ਗਲਤ ਧਾਰਨਾਵਾਂ ਅਤੇ ਸਮੱਸਿਆਵਾਂ ਬਾਰੇ ਜਾਣੂ ਕਰਵਾਇਆ ਜਾਵੇ। ਸੈਕਸ ਸੰਬੰਧੀ ਸਿੱਖਿਆ ਦੀ ਘਾਟ ਕਾਰਨ ਸਾਡੇ ਨੌਜਵਾਨ ਅਖੌਤੀ ਸੈਕਸ ਸਪੈਸ਼ਲਿਸਟਾਂ ਅਤੇ ਢੌਂਗੀ ਸਾਧਾਂ ਸੰਤਾਂ ਦੇ ਚੁੰਗਲ ਵਿੱਚ ਫਸ ਜਾਂਦੇ ਹਨ। ਅੱਜ ਦੇ ਨੌਜਵਾਨਾਂ ਵਿਚ ਹੱਥਰਸੀ, ਸੁਪਨਦੋਸ਼ ਅਤੇ ਕਮਜੋਰੀ ਆਦਿ ਨੂੰ ਲੈ ਕੇ ਬਹੁਤ ਸਾਰੀਆਂ ਗਲਤ ਧਾਰਨਾਵਾਂ ਹਨ ਜਿਨ੍ਹਾਂ ਬਾਰੇ ਵਿਸਥਾਰ ਵਿਚ ਦਸਿਆ ਜਾਵੇ। ਸੈਕਸ ਸੰਬੰਧੀ ਲੇਖਾਂ ਵਿੱਚ ਇੱਕ ਗੱਲ ਦੀ ਧਿਆਨ ਰੱਖਿਆ ਜਾਵੇ ਕਿ ਸ਼ਬਦ ਭੜਕੀਲੇ ਅਤੇ ਭੱਦੇ ਨਾ ਵਰਤੇ ਜਾਣ।

**ਬਲਤੇਜ ਵਾਂਦਰ ਅਤੇ ਸਾਥੀ**
**ਤਿੰਨਕੋਨੀ ਜੀ.ਟੀ. ਰੋਡ, ਬਠਿੰਡਾ**

ਇਹ ਜਾਣਕੇ ਬੜੀ ਖੁਸ਼ੀ ਹੋਈ ਕਿ ਤਰਕਸ਼ੀਲ ਵਿੱਚ ਕਾਮ ਸਿਖਿਆ ਬਾਰੇ ਕਾਲਮ ਸ਼ੁਰੂ ਹੋ ਰਿਹਾ ਹੈ। ਸਾਡੇ ਸਮਾਜ ਵਿੱਚ ਸੈਕਸ ਦੇ ਜਜ਼ਬੇ ਨਾਲ ਸ਼ਰਮ ਤੇ ਪਾਪ ਦੀ ਭਾਵਨਾ ਇਸ ਹੱਦ ਤੱਕ ਜੁੜੀ ਹੋਈ ਹੈ ਕਿ ਜਵਾਨ ਮੁੰਡੇ ਤੇ ਕੁੜੀਆਂ ਆਪਣੇ ਮਨ ਦੀ ਗੁੱਥੀ ਕਿਸੇ ਕੋਲ ਵੀ ਨਹੀਂ ਖੋਲ੍ਹਦੇ, ਕਈ ਵਾਰ ਡਾਕਟਰ ਕੋਲ ਵੀ ਨਹੀਂ। ਉਨ੍ਹਾਂ ਦੀ ਜਾਣਕਾਰੀ ਸਾਥੀਆਂ ਤੋਂ ਸੁਣੀਆਂ ਗੱਲਾਂ, ਲੱਚਰ ਕਿਸਮ ਦੀਆਂ ਕਿਤਾਬਾਂ ਜਾਂ ਘਟੀਆ ਪੱਧਰ ਦੀਆਂ ਫਿਲਮਾਂ ਆਦਿ ਤੇ ਅਧਾਰਿਤ ਹੁੰਦੀ ਹੈ। ਸਿੱਟੇ ਵਜੋਂ ਜਵਾਨੀ ਵਿੱਚ ਸੈਕਸ ਭੁੱਖ ਜਾਗਣ ਤੇ ਉਨ੍ਹਾਂ ਨੂੰ ਕੱਖ ਪਤਾ ਨਹੀਂ ਹੁੰਦਾ। ਇਸੇ ਕਰਕੇ ਮੁੰਡੇ ਕੁੜੀਆਂ ਸੁਪਨਦੋਸ਼ ਅਤੇ ਮਾਸਿਕ ਧਰਮ ਚੱਕਰ ਜਿਹੀਆਂ ਸਧਾਰਨ ਕਿਰਿਆਵਾਂ ਵਾਪਰਨ ਤੇ ਘਬਰਾ ਕੇ ਮਾਨਸਿਕ ਉਲਝਣਾਂ ਵਿੱਚ ਫਸ ਜਾਂਦੇ ਹਨ। ਫਿਰ ਸਾਧ ਸੰਤ ਅਤੇ 'ਸੈਕਸ, ਤਾਕਤ ਤੇ ਜਵਾਨੀ ਦੇ ਠੇਕੇਦਾਰ' ਕਹਾਉਂਦੇ ਅਖੌਤੀ ਡਾਕਟਰ ਨੌਜਵਾਨ ਵਰਗ ਨੂੰ ਗੁੰਮਰਾਹ ਕਰਕੇ ਠੱਗਦੇ ਹਨ। ਕੌੜੀ ਵੇਲ ਵਾਂਗ ਵਧ ਰਹੀ ਵਸੋਂ ਅਤੇ ਏਡਜ਼ ਵਰਗੀਆਂ ਬਿਮਾਰੀਆਂ ਨੂੰ ਧਿਆਨ ਵਿੱਚ ਰੱਖਦੇ ਹੋਏ ਸੈਕਸ ਸਬੰਧੀ ਸਹੀ ਜਾਣਕਾਰੀ ਹਰ ਇੱਕ ਨੂੰ ਹੋਣੀ ਹੋਰ ਵੀ ਜਰੂਰੀ ਹੋ ਜਾਂਦੀ ਹੈ।

ਜਾਣਕਾਰੀ ਇਸ ਢੰਗ ਨਾਲ ਦੇਣੀ ਚਾਹੀਦੀ ਹੈ ਕਿ ਸੱਪ ਵੀ ਮਰ ਜਾਏ ਤੇ ਸੋਟਾ ਵੀ ਬਚ ਜਾਏ। ਸੈਕਸ ਦੀਆਂ ਆਮ ਪੁਸਤਕਾਂ ਵਾਂਗ ਇਸ ਨੂੰ ਛੁਪਾਕੇ ਨਾ ਪੜ੍ਹਨਾ ਪਵੇ ਸਗੋਂ ਮਾਪੇ ਇਹ ਕਹਿਣਾ ਚਾਹੁਣ ਕਿ ਉਨ੍ਹਾਂ ਦੇ ਬੱਚੇ ਇਹ ਕਾਲਮ ਜਰੂਰ ਪੜ੍ਹਨ। ਦੂਜਾ ਆਮ ਬੋਲ ਚਾਲ ਵਾਲੀ ਭਾਸ਼ਾ ਵਰਤੀ ਜਾਵੇ ਤਾਂ ਕਿ ਮੇਰੇ ਵਰਗੇ ਸਧਾਰਨ ਪਾਠਕ ਵੀ ਸਮਝ ਸਕਣ। ਉਕਸਾਹਟ ਤੇ ਭੜਕਾਹਟ ਪੈਦਾ ਕਰਨ ਵਾਲੀ ਬੋਲੀ ਤੇ ਸ਼ੈਲੀ ਤੋਂ ਗੁਰੇਜ਼ ਕੀਤਾ ਜਾਵੇ। ਕਾਮ ਸਿੱਖਿਆ ਬਾਰੇ ਕਾਲਮ ਜਲਦ ਹੀ ਸ਼ੁਰੂ ਹੋਵੇਗਾ - ਇਹੀ ਆਸ ਕਰਦੇ ਹਾਂ।

***ਜਗਦੇਵ ਮਕਸੂਦੜਾ, ਤਹਿ. ਪਾਇਲ, ਲੁਧਿਆਣਾ***

ਕਾਮ ਮਨੁੱਖ ਦੀ ਮੂਲ ਪ੍ਰਵਿਰਤੀ ਹੈ। ਸਾਡੇ ਦੇਸ਼ ਵਿੱਚ ਇਸ ਵਿਸ਼ੇ ਤੇ ਗੱਲ ਕਰਨੀ ਵੀ ਗੁਨਾਹ ਸਮਝੀ ਜਾਂਦੀ ਹੈ, ਜੋ ਮਨੁੱਖ ਇਸ ਵਿਸ਼ੇ ਸਬੰਧੀ ਗੱਲ ਕਰਦਾ ਹੈ ਉਸਨੂੰ ਕਈ ਵਾਰੀ ਚਰਿਤਰਹੀਣ ਵੀ ਸਮਝਿਆ ਜਾਂਦਾ ਹੈ।

ਦੇਸ ਦੇ ਕੁਝ ਪਿਛਾਂਹਖਿਚੂ ਲੋਕਾਂ ਦੀ ਸੋਚ ਦਾ ਜੁਰਮਾਨਾ ਸਾਰ ਦੇਸ ਨੂੰ ਭਰਨਾ ਪੈ ਰਿਹਾ ਹੈ। ਸਾਡੇ ਦੇਸ ਵਿੱਚ ਕਾਮ ਸਬੰਧੀ ਅਗਿਆਨਤਾ ਦੇ ਕਾਰਨ ਹੀ 3.5 ਮਿਲੀਅਨ ਲੋਕ ਐਚ. ਆਈ. ਵੀ. ਵਾਇਰਸ ਨਾਲ ਪ੍ਰਭਾਵਿਤ ਹਨ। ਏਡਜ਼ ਵਿਆਪਕ ਰੂਪ ਧਾਰਨ ਕਰਦੀ ਜਾ ਰਹੀ। ਯੂ. ਐਸ. ਏ. ਅਤੇ ਯੂਰਪ ਦੇ ਕੁਝ ਸਕੂਲਾਂ ਵਿੱਚ ਹੈਲਥ ਕਲੀਨਿਕਾਂ ਹਨ ਜੋ ਵਿਦਿਆਰਥੀਆਂ ਵਿੱਚ ਕਨਡੋਮ ਵੰਡਦੀਆਂ ਹਨ ਪਰ ਸਾਡੇ ਦੇਸ ਵਿੱਚ ਕਨਡੋਮ ਦੀ ਵਰਤੋਂ ਸਬੰਧੀ ਕਲਾਸ ਰੂਮ ਵਿੱਚ ਵਿਚਾਰ ਵਟਾਂਦਰੇ ਦਾ ਵੀ ਵਿਰੋਧ ਕੀਤਾ ਜਾਂਦਾ ਹੈ।

ਨੌਜਵਾਨਾਂ ਵਿੱਚ ਬਹੁਤ ਸਾਰੇ ਮਾਨਸਿਕ ਰੋਗਾਂ ਦਾ ਕਾਰਨ ਕਾਮ ਸਬੰਧੀ ਗੈਰ ਵਿਗਿਆਨਕ ਜਾਣਕਾਰੀ ਹੀ ਹੈ। ਇਹ ਅਗਿਆਨਤਾ ਕਈ ਮੁਸ਼ਕਲਾਂ ਨੂੰ ਜਨਮ ਦਿੰਦੀ ਹੈ।

***ਰੁਪਿੰਦਰ, ਜੰਡਿਆਲੀ***

ਇੱਕ ਨਵੇਂ ਕਾਲਮ ਸੈਕਸ ਜਾਣਕਾਰੀ ਦੇਣ ਲਈ ਪਾਠਕਾਂ ਦੀ ਰਾਏ ਬਾਰੇ ਅਸੀਂ ਇਹ ਕਹਾਂਗੇ ਕਿ ਅੱਜ ਇਸ ਜਾਣਕਾਰੀ ਦੀ ਅਣਹੋਂਦ ਕਾਰਨ ਸੰਸਾਰ ਪੱਧਰ ਤੇ ਅਨੇਕਾਂ ਬਿਮਾਰੀਆਂ ਫੈਲ ਰਹੀਆਂ ਹਨ। ਏਡਜ਼ ਇਸਤਰ੍ਹਾਂ ਦੀ ਬਿਮਾਰੀ ਹੈ ਜਿਸ ਪ੍ਰਤੀ ਜਾਗ੍ਰਿਤ ਕਰਨਾ ਸਮੇਂ ਦੀ ਲੋੜ ਹੈ। ਜੇਕਰ ਇਸ ਤਰ੍ਹਾਂ ਦਾ ਕਦਮ ਤਰਕਸ਼ੀਲ ਵੀਰਾਂ ਵਲੋਂ ਉਠਾਇਆ ਜਾ ਰਿਹਾ ਹੈ ਤਾਂ ਇਹ ਨਿਰਵਿਵਾਦ ਸ਼ਲਾਘਾਯੋਗ ਹੋਵੇਗਾ। ਇਹ ਕਾਲਮ ਕਿਸੇ ਇਸ ਵਿਸ਼ੇ ਦੇ ਮਾਹਿਰ ਡਾਕਟਰ ਨੂੰ ਦੇਣਾ ਚਾਹੀਦਾ ਹੈ ਜੋ ਇਸ ਸਬੰਧੀ ਸਾਨੂੰ ਠੋਸ ਜਾਣਕਾਰੀ ਦੇਵੇ ਪਰ ਕਿਸੇ ਵਿਵਾਦ ਦੇ ਘੇਰੇ ਤੋਂ ਦੂਰ ਹੋਵੇ। ਅੰਤ ਵਿੱਚ ਮੈਂ ਤਾਂ ਇਹ ਹੀ ਕਹਾਂਗਾ ਕਿ ਤਰਕਸ਼ੀਲ ਵੀਰਾਂ ਦਾ ਇਹ ਕਦਮ ਦਲੇਰੀ ਭਰਿਆ ਹੈ। ਜਿਥੇ ਮਾਰਕੀਟ ਵਿੱਚ ਲੱਚਰ ਰਸਾਲੇ ਇਸ ਪ੍ਰਵਿਰਤੀ ਨੂੰ ਬੜ੍ਹਾਵਾ ਦੇ ਰਹੇ ਹਨ ਉਥੇ ਤਰਕਸ਼ੀਲ ਇਸ ਕਾਲਮ ਰਾਹੀਂ ਨਵੇਂ ਫਰੰਟ ਤੇ ਆਪਣਾ ਸੰਘਰਸ਼ ਜਾਰੀ ਕਰਕੇ ਇਸ ਪ੍ਰਦੂਸ਼ਣ ਨੂੰ ਠੱਲ੍ਹ ਪਾਵੇਗਾ।

***ਜਸਪਾਲ ਭੱਟੀ, ਰਾਮ ਸਿੰਘ ਭੱਟੀ,***
***ਪਿੰਡ ਗਿਲਜੇ ਵਾਲਾ, ਜਿਲ੍ਹਾ : ਮੁਕਤਸਰ***

ਜੇਕਰ ਅਦਾਰਾ ਤਰਕਸ਼ੀਲ ਕਾਮ ਸਿੱਖਿਆ ਬਾਰੇ ਕਾਲਮ ਸ਼ੁਰੂ ਕਰਦਾ ਹੈ ਤਾਂ ਮੈਂ ਇਸ ਦੇ ਪੱਖ ਵਿੱਚ ਹਾਂ। ਇਸ ਵਿੱਚ ਲੋਕਾਂ ਨੂੰ ਏਡਜ਼, ਪਰਿਵਾਰ ਨਿਯੋਜਨ ਆਦਿ ਬਾਰੇ ਜਾਣੂੰ ਕਰਵਾਉਣਾ ਚਾਹੀਦਾ ਹੈ।

ਸੁਣਿਆ ਜਾਂਦਾ ਹੈ ਕਿ ਵਿਦੇਸ਼ਾਂ ਵਿੱਚ ਅੱਠਵੀਂ ਨੌਂਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਸਕੂਲਾਂ ਕਾਲਜਾਂ ਵਿੱਚ ਹੀ ਸੈਕਸ ਬਾਰੇ ਸਿੱਖਿਆ ਦਿੱਤੀ ਜਾਂਦੀ ਹੈ ਅਤੇ ਨਿਰੋਧ ਵਗੈਰਾ ਵੀ ਵੰਡੇ ਜਾਂਦੇ ਹਨ। ਸਾਡੇ ਦੇਸ ਵਿੱਚ ਅਜਿਹਾ ਕੁਝ ਨਹੀਂ ਹੈ, ਜਿਸ ਕਾਰਨ ਨੌਜਵਾਨਾਂ ਨੂੰ ਇਸ ਬਾਰੇ ਸਹੀ ਜਾਣਕਾਰੀ ਨਹੀਂ ਮਿਲਦੀ। ਜੇਕਰ ਅਦਾਰਾ ਤਰਕਸ਼ੀਲ ਕਾਮ

ਸਿੱਖਿਆ ਬਾਰੇ ਕੋਈ ਨਵਾਂ ਕਾਲਮ ਸ਼ੁਰੂ ਕਰਦਾ ਹੈ ਤਾਂ ਸਭ ਨੂੰ ਇਸ ਦਾ ਸਵਾਗਤ ਕਰਨਾ ਚਾਹੀਦਾ ਹੈ।

*ਜਗਦੀਸ਼ ਰਾਏ ਕੁਲਰੀਆ*

ਮੈਂ ਸੈਕਸ ਸਬੰਧੀ ਜਾਣਕਾਰੀ ਦੇਣ ਵਾਲਾ ਕਾਲਮ ਸ਼ੁਰੂ ਕਰਨ ਦੇ ਪੂਰੀ ਤਰ੍ਹਾਂ ਹੱਕ ਵਿੱਚ ਹਾਂ। ਇਸ ਦਾ ਕਾਰਨ ਇਹ ਹੈ ਕਿ ਬਜਾਰ ਵਿੱਚ ਇਸ ਵਿਸ਼ੇ ਤੇ ਜਾਣਕਾਰੀ ਦੇਣ ਵਾਲੀ ਕੋਈ ਕਿਤਾਬ ਨਹੀਂ ਮਿਲਦੀ ਸਗੋਂ ਇਸ ਵਿਸ਼ੇ ਦੇ ਨਾਂ ਹੇਠ, ਅਸ਼ਲੀਲ ਕਿਤਾਬਾਂ ਬਹੁਗਿਣਤੀ ਵਿੱਚ ਬਜਾਰਾਂ ਵਿੱਚ ਹਨ। ਇਹ ਪੁਸਤਕਾਂ ਪਾਠਕਾਂ ਨੂੰ ਜਾਣਕਾਰੀ ਦੇਣ ਦੀ ਥਾਂ ਉਹਨਾਂ ਨੂੰ ਭਰਮਾਂ ਵਿੱਚ ਪਾਉਂਦੀਆਂ ਹਨ। ਇਸ ਤੋਂ ਬਿਨਾਂ ਇਸ ਵਿਸ਼ੇ ਨੂੰ ਸਮਾਜ ਵਿੱਚ ਚੰਗਾ ਨਹੀਂ ਸਮਝਿਆ ਜਾਂਦਾ। ਜਿਸ ਕਾਰਨ ਇਸ ਵਿਸ਼ੇ ਉਤੇ ਕਿਸੇ ਨਾਲ ਖੁੱਲ੍ਹ ਕੇ ਗੱਲ ਨਹੀਂ ਕੀਤੀ ਜਾ ਸਕਦੀ। ਇਸ ਲਈ ਇਹ ਕਾਲਮ ਸ਼ੁਰੂ ਕਰਨਾ ਬੜਾ ਜਰੂਰੀ ਹੈ।

*ਮਲਵਿੰਦਰ ਸਿੰਘ ਮਾਲਵਾ ਟਾਈਪ ਕਾਲਜ, ਬਠਿੰਡਾ*

## ਮਸਲਾ ਗੋਤ ਦਾ

ਹਰੀਸ਼ ਜੀ ਤਰਕਸ਼ੀਲ ਦੇ ਮਈ ਅੰਕ ਵਿੱਚ ਤੁਸਾਂ ਜੋ ਮੇਰੇ ਗੋਤ ਸੰਬੰਧੀ ਉਠਾਏ ਸਵਾਲ ਦਾ ਜਵਾਬ ਦਿੱਤਾ ਹੈ ਉਹ ਪੜਕੇ ਹਾਸਾ ਤਾਂ ਆਇਆ ਹੀ ਨਾਲ ਹੀ ਦੁੱਖ ਵੀ ਹੋਇਆ ਕਿ ਤੁਸੀਂ ਮੇਰੇ ਸਵਾਲ ਨੁਮਾਂ ਸੁਝਾਅ 'ਤੇ ਅਮਲ ਕਰਨ ਦੀ ਬਜਾਏ "ਮੈਂ ਨਾ ਮਾਨੂੰ" ਦੇ ਸਿਧਾਂਤ ਨੂੰ ਤਰਜੀਹ ਦੇ ਕੇ ਇੱਕ 'ਭਖਦੇ ਮਸਲੇ' ਤੋਂ ਮੂੰਹ ਮੋੜ ਲਿਆ ਹੈ।

ਤੁਸੀਂ ਇਹ ਉਦਾਹਰਣ ਦੇ ਕੇ ਕਿ ਬੀ. ਪ੍ਰੇਮਾਨੰਦ, ਡਾ. ਕਾਵੂਰ ਅਤੇ ਅੱਜ ਕੱਲ ਦੇ ਮੰਨੇ ਤਰਕਸ਼ੀਲ ਆਪਦੇ ਨਾਂ ਪਿੱਛੇ ਗੋਤ ਲਾਉਂਦੇ ਹਨ ਤਾਂ ਮੈ ਵੀ ਲਾਵਾਂਗਾ। ਵਾਹ ਹਰੀਸ਼ ਮਲਹੋਤਰਾ ਜੀ, ਕਹਿੰਦੇ ਨੇ ਕਿ "ਤਾਏ ਦੀ ਧੀ ਚੱਲੀ ਤੇ ਮੈਂ ਕਿਉਂ ਰਹਾਂ ਕੱਲੀ" ਕਾਵੂਰ ਹੋਰਾਂ ਦੀ ਗੱਲ ਤਾਂ ਕਰਾਂਗੇ ਪਿਛੋਂ ਪਹਿਲਾਂ ਜਰਾ ਅਜੋਕੇ ਮੰਨੇ ਪ੍ਰਮੰਨੇ ਤਰਕਸ਼ੀਲਾਂ ਦੀ ਤਰਕਸ਼ੀਲਤਾ ਨੂੰ ਤਰਕ ਦੀ ਸਾਣ ਤੇ ਪਰਖੀਏ।

ਅੱਜ ਦੇ ਤਰਕਸ਼ੀਲ ਆਪਣੇ ਨਾਂ ਪਿੱਛੇ ਗੋਤ ਤਾਂ ਲਾਉਂਦੇ ਹੀ ਨੇ ਉਹਨਾਂ ਦੀਆਂ ਹੋਰ ਕਾਰਗੁਜਾਰੀਆਂ ਤੇ ਵੀ ਝਾਤ ਮਾਰੀ ਏ ਕਦੇ ? ਵੇਖਕੇ ਅਣਡਿੱਠਾ ਕਰਨਾ ਤਰਕਸ਼ੀਲਤਾ ਨਹੀਂ ਹੈ ਜੀ। ਉਕਤ ਤਰਕਸ਼ੀਲ ਤਾਂ ਧਰਮ ਨੂੰ ਵਿਅਕਤੀ ਦਾ ਨਿੱਜੀ ਮਸਲਾ ਮੰਨਦੇ ਨੇ। ਉਹ ਕਹਿੰਦੇ ਨੇ "ਧਰਮ ਹਮੇਸ਼ਾਂ ਵਿਅਕਤੀ ਦੇ ਵਿਰੋਧ ਵਿੱਚ ਨਹੀਂ ਭੁਗਤਿਆ ਹੈ, ਤਰਕਸ਼ੀਲਾਂ ਨੂੰ ਧਰਮ ਦੇ ਵਿਰੁੱਧ ਨਹੀਂ ਬੋਲਣਾ ਚਾਹੀਦਾ। ਧਰਮ ਦੇ ਹਾਂ ਪੱਖੀ ਵਿਚਾਰ ਲੋਕਾਂ ਵਿਚ ਲੈ ਕੇ ਜਾਓ ਆਦਿ।"

ਕੀ ਚੋਰ ਵਿੱਚ ਗੁਣ ਹੁੰਦੇ ਹਨ ? ਮੈਂ ਉਪਰੋਕਤ ਵਿਚਾਰ ਰੱਖਣ ਵਾਲੇ ਤਰਕਸ਼ੀਲਾਂ ਨੂੰ ਇੱਕ ਲੰਬੀ ਚਿੱਠੀ ਪੰਜ ਸਫਿਆਂ ਦੀ ਭੇਜੀ ਜਿਸਦੀ ਫੋਟੋ ਕਾਪੀ ਮੇਰੇ ਕੋਲ ਹੈ ਪਰ ਉਹਨਾ ਕੋਈ ਜਵਾਬ ਨਹੀਂ ਦਿੱਤਾ। ਮੈਂ ਇਕ ਮੰਨੇ ਹੋਏ ਤਰਕਸ਼ੀਲ, ਜੋ ਕਹਿੰਦਾ ਕਹਾਉਂਦਾ ਹੈ ਅਤੇ ਆਪਣੇ ਨਾਂਅ ਪਿਛੇ ਤੁਹਾਡੇ ਵਾਂਗ ਹੀ ਗੋਤ ਲਾਉਂਦਾ ਹੈ, ਦੇ ਲੜਕੇ ਨੂੰ ਪਹਿਲੀ ਨਵੰਬਰ 1999 ਨੂੰ ਜਲੰਧਰ ਗਦਰੀ ਬਾਬਿਆਂ ਦੇ ਮੇਲੇ ਤੇ ਮਿਲਿਆ ਉਹਨੇ ਵੀ ਕਿਹਾ ਅਸੀਂ ਆਪਣੇ ਮੈਗਜੀਨ ਵਿੱਚ ਤੁਹਾਡੀ ਚਿੱਠੀ ਪ੍ਰਕਾਸ਼ਿਤ ਕਰਾਂਗੇ। ਪਰ ਉਹ ਵੀ ਸੱਚਾਈ ਤੋਂ ਮੂੰਹ ਮੋੜ ਗਏ।

ਫਿਰ ਉਪਰੋਕਤ ਵਰਣਿਤ ਤਰਕਸ਼ੀਲ ਦੇ ਉਕਤ ਲੜਕੇ ਨੂੰ ਜੋ ਚਰਚਾ ਵਿੱਚ ਰਹਿੰਦਾ ਹੈ ਪਹਿਲੀ ਮਈ 2000 ਮਜ਼ਦੂਰ ਦਿਵਸ 'ਤੇ ਲੁਧਿਆਣੇ ਪੰਜਾਬੀ ਭਵਨ ਵਿਖੇ ਫਿਰ ਮਿਲਿਆ ਮੈਂ ਉਹੀ ਸਵਾਲ ਦੁਹਰਾਇਆ ਕਿ ਤੁਹਾਡੇ ਪਿਤਾ ਸ੍ਰੀ ਨੇ ਮੇਰੀ ਚਿੱਠੀ ਦਾ ਕੋਈ ਜਵਾਬ ਕਿਉਂ ਨਹੀਂ ਦਿੱਤਾ ਅਤੇ ਮੇਰੀ ਚਿੱਠੀ ਪ੍ਰਕਾਸ਼ਿਤ ਕਿਉਂ ਨਹੀਂ ਕੀਤੀ ਵਾਅਦੇ ਮੁਤਾਬਕ ਮੈਗਜੀਨ ਵਿੱਚ। ਉਹ ਗੱਲ ਗੋਲ ਮੋਲ ਕਰਕੇ ਉੱਥੋ ਖਿਸਕ ਗਿਆ। ਇਹ ਹੈ ਮੰਨੇ ਹੋਏ ਤੇ ਗੋਤ ਲਾਉਣ ਵਾਲਿਆਂ ਦੀ ਤਰਕਸ਼ੀਲਤਾ। ਮੈਂ ਇੱਥੇ ਉਹਨਾਂ ਮੰਨੇ ਹੋਏ ਤਰਕਸ਼ੀਲ ਭਾਅ ਜੀ ਦਾ ਨਾਂਅ ਨਹੀਂ ਲੈਣਾ ਚਾਹਾਂਗਾ।

ਕਹਿੰਦੇ ਨੇ ਕਿ ਸਮਝਦਾਰ ਦੂਜਿਆਂ ਦੀ ਗਲਤੀ ਤੋਂ ਸਬਕ ਸਿਖਦੇ ਹਨ। ਪਰ ਤੁਸੀਂ ਤਾਂ ਉਹਨਾਂ ਦੀ ਗਲਤੀ ਨੂੰ ਆਧਾਰ ਬਣਾ ਕੇ ਬਚਣ ਦੀ ਸਮਰੱਥਾ ਹਾਸਿਲ ਕਰਨ ਦੀ ਕੋਸ਼ਿਸ ਕੀਤੀ ਹੈ ਇਹ ਤਾਂ ਬਿੱਲੀ ਨੂੰ ਵੇਖਕੇ ਕਬੂਤਰ ਦੇ ਅੱਖਾਂ ਮੀਚਣ ਵਾਲੀ ਗੱਲ ਏ।

ਗੋਤ ਧਰਮ ਜਾਤੀ ਇਹ ਸਭ ਜਗੀਰਦਾਰੀ ਪ੍ਰਣਾਲੀ ਦੀ ਉਪਜ ਹੈ। ਕਿਉਂਕਿ ਕਾਵੂਰ ਜਗੀਰਦਾਰੀ ਮਾਹੌਲ ਵਿਚ ਪਲੇ ਤੇ ਜਵਾਨ ਹੋਏ ਉਹਨਾਂ ਤੇ ਇਹਦਾ ਅਸਰ ਪੈਣਾ ਸੁਭਾਵਿਕ ਹੀ ਸੀ, ਫ਼ਿਰ ਵੀ ਜੇਕਰ ਕਹੀਏ ਕਿ ਡਾ. ਕਾਵੂਰ ਨੇ ਜਾਣ ਬੁੱਝ ਕੇ ਆਪਣੇ ਨਾਂ ਪਿਛੇ ਗੋਤ ਲਾਇਆ ਸੀ ਤਾਂ ਇਹਦਾ ਕਾਰਨ ਹੋਰ ਏ। ਉਹ ਤਰਕਸ਼ੀਲ ਲਹਿਰ ਦੇ ਅਜਿਹੇ ਆਗੂ ਸਨ ਜਿਹਨਾ ਨੇ ਸਦੀਆਂ ਤੋਂ ਚੱਲੀ ਆਉਂਦੀ ਤਰਕਸ਼ੀਲ ਲਹਿਰ ਦੀ ਚੰਗਿਆੜੀ ਨੂੰ ਅਜਿਹੀ ਫੂਕ ਮਾਰੀ ਕਿ ਉਹ ਅੱਜ ਭਾਂਬੜ ਬਣ ਗਈ ਹੈ ਜਿਸਦਾ ਸਹਾਰਾ ਲੈ ਕੇ ਅਸੀਂ ਵਹਿਮ ਭਰਮ ਅੰਧਵਿਸ਼ਵਾਸ ਆਦਿ ਨੂੰ ਸਾੜ ਕੇ ਸੁਆਹ ਕਰਨਾ ਹੈ ਅਤੇ ਨਵੇਂ ਸਮਾਜ ਦੀ ਉਸਾਰੀ ਕਰਨੀ ਹੈ।

ਕੋਵੂਰ ਜੀ ਨੇ ਸਾਡੇ ਲਈ ਤਰਕਸ਼ੀਲ ਲਹਿਰ ਦਾ ਮੁੱਢ ਬੰਨਿਆ ਅਤੇ ਹੋ ਸਕਦਾ ਏ ਕਿ ਉਹਨਾਂ ਕੋਲੋਂ ਕੁਝ ਖਾਮੀਆਂ ਰਹਿ ਗਈਆਂ ਹੋਣ ਗੋਤ ਦਾ ਮਸਲਾ ਵੀ ਉਹਨਾਂ ਖਾਮੀਆਂ ਚੋ ਇਕ ਹੋ ਸਕਦਾ ਹੈ। ਕੀ ਅਸੀਂ ਉਹਨਾਂ ਕੋਲੋਂ ਹੋਈ ਗਲਤੀ ਨੂੰ ਸੁਧਾਰਨ ਦੀ ਬਜਾਏ ਉਹਨੂੰ ਆਧਾਰ ਬਣਾ ਕੇ ਹੋਰ ਗਲਤੀ ਕਰਾਂਗੇ

ਸਾਥੀ ਜੀ ਇਹ ਗੋਤ ਜਾਂ ਜਾਤ, ਇਹਨਾਂ ਦੋਵਾਂ ਵਿੱਚ ਕੋਈ ਫਰਕ ਨਹੀਂ ਹੈ। ਇਹ ਤਾਂ ਆਪਣੇ ਆਪ ਨੂੰ ਵੱਖਰੇ ਫਿਰਕੇ ਨਾਲ ਸੰਬੰਧਿਤ ਦੱਸਣ ਦਾ ਜਰੀਆ ਹੈ ਕੀ ਅਸੀਂ ਇਹ ਵਖਰੇਵਾਂ ਵਧਾਉਣਾ ਹੈ ਜਾਂ ਖਤਮ ਕਰਨਾ ਹੈ। ਮੈਨੂੰ ਅਫਸੋਸ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਨੇ ਆਪ ਨੂੰ ਤੁਹਾਡੀ ਇਸ ਗਲਤੀ ਪ੍ਰਤੀ ਜਾਣੂ ਨਹੀਂ ਕਰਾਇਆ ਇਥੇ ਜਿਥੇ ਆਪ ਜੀ ਦੀ ਤਰਕਸ਼ੀਲਤਾ ਤੇ ਪ੍ਰਸ਼ਨ ਪੈਦਾ ਹੁੰਦਾ ਹੈ ਉਥੇ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: 'ਤੇ ਵੀ ਪ੍ਰਸ਼ਨ ਚਿੰਨ ਲੱਗਦਾ ਹੈ ਕੀ ਉਹ ਏਨੀ ਅਵੇਸਲੀ/ਲਾਪ੍ਰਵਾਹ ਹੋ ਗਈ ਹੈ ਕਿ ਅਜਿਹੇ ਮਸਲਿਆਂ, ਜਿਹੜੇ ਕਿ ਵੇਖਣ ਨੂੰ ਤਾਂ ਛੋਟੇ ਲੱਗਦੇ ਨੇ ਪਰ ਹੈਣ ਬਹੁਤ ਵੱਡੇ, ਤੋਂ ਮੂੰਹ ਵੱਟੀ ਬੈਠੇ ਨੇ।

ਮੈਨੂੰ ਯਾਦ ਹੈ ਕਿ 1998 ਅਗਸਤ ਵਿਚ ਲੁਧਿਆਣਾ ਆਰੀਆ ਕਾਲਜ ਵਿਚ ਹੋਈ ਵਰਕਸ਼ਾਪ ਵਿੱਚ ਵੀ ਮਾਸਟਰ ਜਗਦੀਸ਼ ਜੀ ਨੇ ਇਹ ਮਸਲਾ ਉਠਾਇਆ ਸੀ। ਉਹਨਾ ਨੇ ਆਪਣੇ ਨਾਂ ਪਿਛਿਉਂ ਰਾਮ ਜਾਂ ਸਿੰਘ ਹਟਾਕੇ ਸਿਰਫ ਜਗਦੀਸ਼ ਗਏ ਨੇ। ਇਹ ਹੈ ਤਰਕਸ਼ੀਲਤਾ। ਤੁਸੀ ਵਾਚਿਆ ਹੋਣਾ ਹੈ ਕਿ ਅਕਸਰ ਤਰਕਸ਼ੀਲ ਮੈਗਜ਼ੀਨ ਵਿਚ ਉਹਨਾਂ ਦਾ ਨਾਮ ਮਸਟਰ ਜਗਦੀਸ਼ ਛਪਿਆ ਹੁੰਦਾ ਹੈ

ਆਪਣੇ ਨਾਂ ਪਿਛਿਉਂ ਆਪ ਮਲੰਹੋਤਰਾ, ਜੋ ਤਰਕਸ਼ੀਲਤਾ ਦੇ ਰਾਹ 'ਚ ਰੋੜਾ ਹੈ, ਇਸ ਬੇਕਾਰ ਸ਼ਬਦ ਨੂੰ ਹਟਾ ਦਿੱਤਾ ਜਾਵੇ। ਇਹੀ ਕਹਿੰਦੀ ਹੈ ਤਰਕਸ਼ੀਲਤਾ।

**ਧਰਮਿੰਦਰ ਸਾਥੀ**
**ਪਿੰਡ ਮਹਿਸਮਪੁਰ, ਜਿਲ੍ਹਾ ਜਲੰਧਰ**

• • • • • • • • • • • • • • •



## ਭਵਨ ਸਹਾਇਤਾ

| | |
|---|---|
| **ਦਫ਼ਤਰ ਵਿਖੇ ਪ੍ਰਾਪਤ** | |
| 1. ਅਮਰਨਾਥ ਲਾਂਬਾ ਪਿੰਡ ਸੈਣੀ ਮਾਜਰਾ, ਡਾ: ਨੂਰਪੁਰ ਬੇਦੀ ਰੋਪੜ | 500 |
| 2. ਹਰਨੇਕ ਸਿੰਘ, P.S.E.B. ਭਰਤਗੜ੍ਹ, ਰੋਪੜ | 100 |
| 3. ਆਤਮਾ ਸਿੰਘ 226 ਕਰਨੈਲ ਸਿੰਘ ਨਗਰ, ਫੇਜ 3 ਡਾ: ਮਾਡਲ ਟਾਊਨ, ਲੁਧਿਆਣਾ | 200 |
| 4. ਸੁਰੇਸ਼ ਗੁਲੇਰੀਆ, ਮਕਾਨ ਨੰ: 69 A, PACL ਕਾਲੋਨੀ, ਨਯਾ ਨੰਗਲ ਟਾਊਨਸ਼ਿਪ, ਜਿਲ੍ਹਾ ਰੋਪੜ | 50 |
| 5. ਕੁਲਦੀਪ ਚੰਦ ਸਪੁੱਤਰ ਸ਼੍ਰੀ ਸੁਖਰਾਮ, ਪਿੰਡ: ਪਚਰੰਡੇ, ਡਾਕ: ਝੁਜ, ਤਹਿ : ਆਨੰਦਪੁਰ ਸਾਹਿਬ, ਜਿਲ੍ਹਾ ਰੋਪੜ | 50 |
| **ਕ੍ਰਿਸ਼ਨ ਬਰਗਾੜੀ ਰਾਹੀਂ** | |
| 6. ਅਵਤਾਰ ਲੰਡੇ, ਕਨੇਡਾ | 10000 |
| 7. ਜਗਦੀਪ ਧਾਰਾ, ਵਿਆਹ ਦੀ ਖੁਸ਼ੀ ਵਿੱਚ | 500 |
| 8. ਨਿਰਮਲ ਕਰਮ ਸਿੰਘ ਸਪੁੱਤਰ ਹਰਚਰਨ ਸਿੰਘ ਡੋਡ | 50 |
| 9. ਗੁਰਦੀਪ ਸਿੰਘ ਗਿੱਲ, ਜੇ. ਈ., ਕੀਰਤ ਨਗਰ, ਫਰੀਦਕੋਟ | 100 |
| 10 ਤਰਕਸ਼ੀਲ ਸੁਸਾਇਟੀ ਇਕਾਈ, ਬਰਗਾੜੀ (ਰਾਹੀਂ ਰੇਸ਼ਮ ਸਿੰਘ ਪ੍ਰਧਾਨ) | 2500 |
| 11 ਇਕਾਈ ਫਾਜ਼ਿਲਕਾ ਰਾਹੀਂ | 500 |
| **ਬਠਿੰਡਾ ਇਕਾਈ ਰਾਹੀਂ** | |
| 12 ਕਾਂਸਟੇਬਲ ਰਾਜਵਿੰਦਰ ਸਿੰਘ ਗਿੱਲ, ਚੁੱਘੇ ਕਲਾਂ | 100 |
| 13 ਅਮਰਜੀਤ ਪਾਲ, ਇੰਗਲਿਸ਼ ਟੀਚਰ, ਹਵਾਈ ਸੈਨਾ, ਭਿੱਸੀਆਣਾ | 50 |
| 14 ਸਿਮਰਜੀਤ ਸਿੰਘ ਮਾਨ, ਚੁੱਘੇ ਕਲਾਂ | 50 |
| 15 ਬਾਂਸਲ ਸਾਈਕਲ ਸਟੋਰ, ਪ੍ਰਤਾਪ ਨਗਰ, ਬਠਿੰਡਾ | 100 |
| 16 ਜਗਤਾਰ ਸਿੰਘ, ਗੋਨਿਆਣਾ ਖੁਰਦ, ਮੈਂਬਰ ਇਕਾਈ ਬਠਿੰਡਾ ਰਾਹੀਂ | 300 |
| 17 ਕੇਵਲ ਕ੍ਰਿਸ਼ਨ ਜੀਦਾ ਰਾਹੀਂ | 200 |
| 18 ਪ੍ਰੇਮ ਕੁਮਾਰ ਕੈਸ਼ੀਅਰ ਤੇ ਗੁਰਨਾਮ ਸਿੰਘ | 100 |
| 19 ਸੁਖਦੇਵ ਸਿੰਘ ਅਤੇ ਸੁਰਿੰਦਰ ਕੁਮਾਰ | 100 |
| 20 ਇਕਬਾਲ ਸਿੰਘ ਸੰਧੂ, ਮਹਿਮਾ ਭਗਵਾਨਾ | 150 |
| 21 ਜਗਦੀਪ ਸਿੰਘ ਸਪੁੱਤਰ ਰਣਜੀਤ ਸਿੰਘ | 100 |
| 22 ਅਮਨਦੀਪ ਕੌਰ ਸਪੁੱਤਰੀ ਰਣਜੀਤ ਸਿੰਘ | 100 |
| 23 ਕਰਮਜੀਤ ਸਿੰਘ, ਬਠਿੰਡਾ | 60 |
| 24 ਬਿੰਦਰ ਸਿੰਘ, ਗੁਰਦੇਵ ਹਸਪਤਾਲ ਬਠਿੰਡਾ | 30 |
| 25 ਜਗਦੀਸ਼ ਸਿੰਘ ਬੱਪੀਆਣਾ | 30 |
| 26 ਇੰਦਰਵੀਰ ਸਿੰਘ | 30 |
| 27 ਬਨਾਰਸੀ ਦਾਸ, ਘਨੱਈਆ ਨਗਰ, ਬਠਿੰਡਾ | 30 |
| 28 ਅਨਿਲ ਕੁਮਾਰ, ਬਠਿੰਡਾ | 50 |
| 29 ਡਾ. ਕੇ. ਕੇ. ਬਜਾਜ, ਮਾਲ ਰੋਡ, ਬਠਿੰਡਾ | 100 |
| 30 ਧਰਮਿੰਦਰ ਕੁਮਾਰ, ਜੋਗੀ ਨਗਰ, ਬਠਿੰਡਾ | 50 |
| 31 ਸੁਖਜਿੰਦਰ ਸਿੰਘ, ਗੁਰੂ ਨਾਨਕ ਪੁਰਾ, ਬਠਿੰਡਾ | 50 |
| 32 ਸੰਜੀਵ ਕੁਮਾਰ, ਜੋਗੀ ਨਗਰ, ਬਠਿੰਡਾ | 25 |
| 33 ਗੁਰਵਿੰਦਰ ਸਿੰਘ, ਪਿੰਡ ਬੀਬੀ ਵਾਲਾ | 25 |
| 34 ਡਾ. ਨੌਹਰ ਚੰਦ, ਪਿੰਡ ਮੌੜ ਖੁਰਦ | 50 |
| 35 ਇਕਬਾਲ ਸਿੰਘ, ਭਾਗੂ ਰੋਡ, ਬਠਿੰਡਾ | 50 |
| 36 ਵਿੱਕੀ, ਬਸੰਤ ਵਿਹਾਰ, ਬਠਿੰਡਾ | 50 |
| 37 ਰਾਜੇਸ਼, G.G.S. ਹਸਪਤਾਲ ਬਠਿੰਡਾ | 50 |
| 38 ਬੂਟਾ ਸਿੰਘ, ਪਿੰਡ ਮੂਸਾ, ਮਾਨਸਾ | 50 |
| 39 ਡਾ. ਏ. ਐਸ ਢਿਲੋਂ, ਬਠਿੰਡਾ | 50 |
| 40 ਗੁਰਤੇਜ ਸਿੰਘ ਔਲਖ, ਪਿੰਡ ਕੋਟਭਾਰੂ | 20 |
| 41 ਸ਼ਗਨ ਮੈਡੀਕਲ ਹਾਲ, ਮਾਲ ਰੋਡ, ਬਠਿੰਡਾ | 50 |
| 42 ਬੰਟੀ, ਸੂਰੀਆ ਹਸਪਤਾਲ, ਜੀ. ਟੀ. ਰੋਡ, ਬਠਿੰਡਾ | 50 |
| 43 ਸੁਰਜੀਤ ਸਿੰਘ, ਖੇਤਾ ਸਿੰਘ ਬਸਤੀ, ਬਠਿੰਡਾ | 100 |
| 44 ਬਲਵੰਤ ਸਿੰਘ ਇਲੈਕਟਰੀਸ਼ਨ, N.P.I. | 100 |
| 45 ਮਾਸਟਰ ਗੁਰਬਚਨ ਸਿੰਘ, ਨੇੜੇ ਨਿਰੰਕਾਰੀ ਭਵਨ, ਬਰਨਾਲਾ ਰੋਡ, ਰਾਮਪੁਰਾ ਫੂਲ | 500 |
| 46 ਗੁਰਜੀਤ ਸਿੰਘ, ਭਗਤ ਸਿੰਘ ਕਾਲੋਨੀ, ਰਾਮਪੁਰਾ ਫੂਲ | 100 |











1. ਐਸ.ਪੀ.ਡੀ. ਸ਼੍ਰੀ ਗੁਰਪ੍ਰੀਤ ਸਿੰਘ ਸੰਗਰੂਰ ਵਿਖੇ ਤਰਕਸ਼ੀਲ ਲਾਇਬਰੇਰੀ ਦਾ ਉਦਘਾਟਨ ਕਰਦੇ ਹੋਏ। 2. ਲਾਇਬਰੇਰੀ ਦੇ ਉਦਘਾਟਨ ਸਮੇਂ ਪਹੁੰਚੇ ਮਹਿਮਾਨ ਅਤੇ ਹੋਰ ਮੈਂਬਰ। 3. ਬਠਿੰਡਾ ਜੋਨ ਵਲੋਂ ਕਰਵਾਏ ਸੈਮੀਨਾਰ ਦਾ ਦ੍ਰਿਸ਼ 4. ਖਮਾਣੋਂ ਇਕਾਈ ਦੇ ਕਾਰਕੁਨਾਂ ਪਾਸੋਂ ਮੁਆਫੀ ਮੰਗਦਾ ਅਖੌਤੀ ਬਾਬਾ। 5. ਕੋਟਕਪੂਰੇ ਦੇ ਪ੍ਰਸਿੱਧ ਇਤਿਹਾਸਕਾਰ ਡਾ. ਸੁਭਾਸ ਪਰਹਾਰ ਸੈਮੀਨਾਰ ਸਮੇਂ ਪੇਪਰ ਪੜ੍ਹਦੇ ਹੋਏ।



If undelivered please return to :

**Tarksheel**

Tarksheel Bhawan, Tarksheel Chowk,
Sanghera Bye Pass,
BARNALA

**BOOK POST**
(Printed Matter)

To Gurmail Singh
V.P.O.